2003

# ਸਤਿਜੁਗ

ਬਿ. ੨੦੫੯ ਈ. ੨੦੦੩

## ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਡਾ. ਹਰਿਭਜਨ ਸਿੰਘ



ਨਿਧਾਨ ਸਿੰਘ ਆਲਿਮ



ਇੰਦਰ ਸਿੰਘ ਚਕ੍ਰਵਰਤੀ



ਨਾਹਰ ਸਿੰਘ



ਤਰਨ ਸਿੰਘ ਵਹਿਮੀ



ਮੰਗਲ ਸਿੰਘ ਲਾਇਲਪੁਰੀ



ਪ੍ਰੀਤਮ ਸਿੰਘ ਕਵੀ



ਆਤਮਾ ਸਿੰਘ ਸਨਖਤ੍ਰਾ



ਮਾਸਟਰ ਨਿਹਾਲ ਸਿੰਘ



ਮਹਿੰਦਰ ਸਿੰਘ ਪਨਿਹਾਰੀ

# ਅੰਮ੍ਰਿਤ ਬਚਨ
## ਸ੍ਰੀ ਸਤਿਗੁਰੂ ਰਾਮ ਸਿੰਘ ਜੀ



● ਗੁਰੂ ਜੀ ਦਾ ਬਚਨ ਹੈ-ਗਿਆਨੀ ਧਿਆਨੀ ਗੁਣੀ ਧਨਾਢ। ਨਾਮ ਜਪਤ ਘਰ ਘਰ ਮੈ ਆਢ। ਨਾਮ ਜਪਣ ਵਾਲਿਆਂ ਕੇ ਸਾਥ ਹਰ ਜਗਾ ਆਢਾ ਕਰਨਗੇ ਸੋ ਪੁੱਜਕੇ ਕੀਤਾ ਸਿਰ ਤਾਈ ਸੋ ਜੀ ਕਿਸੇ ਸਮੇ ਦੇ ਸਰਾਫੇ ਹੋਇ ਹੈਨਿ ਏਨਾ ਦੇ ਕੀ ਬਸ ਹੈ।

● ਮੇਰੀ ਵਲ ਵੇਖ ਲਓ ਕੋਈ ਤਾ ਆਖੇ ਹੈਨ ਸਹੁਰੇ ਤਖਾਣ ਨੇ ਮੁਲਖ ਭਰਿਸਟ ਕਰ ਦਿਤਾ ਹੈ, ਕੋਈ ਆਖੇ ਹੈਨ ਸਾਨੂੰ ਅੰਮ੍ਰਿਤ ਦਾ ਦਾਨ ਦਿਤਾ ਹੈ। ਏਹੋ ਜਹੀ ਚਲੀ ਆਈ ਹੈ ਪਿਛੇ ਤੇ ਲੈ ਕੇ।

● ਐਥੇ ਦੇਖੋ ਬਹੁਤ ਬੁਰੀ ਜਗਾ ਹੈ ਕੈਦ ਕਾਲਾ ਪਾਣੀ। ਪਰੁ ਨਾਮ ਦਾ ਐਸਾ ਪਰਤਾਪੁ ਹੈ ਏਥੇ ਬੀ ਅਸੀ ਬਡੇ ਰਾਜੀ ਹਾਂ ਅੰਬੀਰੀ ਵੀ ਤੇ ਫਕੀਰੀ ਵੀ ਦੋਮੈ ਬ੍ਰਾਬਰ ਬਣੀਆਂ ਹੋਈਆ ਹੈਨ ਕਿਸੇ ਬਾਤ ਦੀ ਥੁੜਿ ਨਹੀ ਇਕੁ ਸੰਗਤ ਦੇ ਦਰਸਨ ਬਿਨਾ।

● ਅਰ ਹੁਣ ਇਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ ਇਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ ਏਸੇ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀ ਦੇਂਦੇ।

● ਹੋਰ ਹੁਣ ਇਹ ਕਰੋ ਜੇ ਅਖੰਡ ਪਾਠ ਨਹੀ ਹੁੰਦਾ ਤਾਂ ਖੁਲੇ ਪਾਠ ਕਰੋ। ਹੋਰ ਭਜਨ ਕੀਤਾ ਜਿਤਨਾ ਹੋਵੇ। ਨਹੀਂ ਤਾਂ ਜਪ ਜਾਪ ਜਰੂਰ ਕਰ ਲੈਣਾ। ਫੇਰ ਜਿਸ ਵੇਲੇ ਸੂਰਜ ਦੀਆਂ ਰਿਸ਼ਮਾ ਨਿਕਲਣ ਲਗਨ ਤਾ ਓਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਣਾ। ਅਰਦਾਸ ਕਰਕੇ ਪਾਠ ਤੋਰਨਾ।

● ਹੋਰ ਲਟਕੇ ਲਟਕੀਆਂ ਨੂ ਅਖਰ ਪੜਾਇ ਦੇਣੇ। ਹੋਰ ਲਟਕੀ ਨਾ ਕਿਸੇ ਮਾਰਨੀ ਨ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦਮ ਲੈਣੇ। ਜੇਹੜਾ ਲਟਕੀ ਮਾਰੇ ਬੇਚੇ ਵਟਾ ਕਰੇ ਉਸ ਦੇ ਹਥ ਦਾ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਉਸਨੂ ਸੰਗਤ ਵਿਚ ਨਹੀਂ ਬੜਨ ਦੇਣਾ। ਹੁਣ ਤੇ ਪਿਛੇ ਭਾਵੇ ਕੁਛ ਕੀਤਾ ਹੋਵੇ ਅਗੇ ਸਮਝਕੇ ਵਰਤਨਾ।

● ਗੁਰੂ ਜੀ (ਗੁਰੂ ਗੋਬਿੰਦ ਸਿੰਘ) ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾਂ ਬਰਸ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤੇ ਬਿਆਹੁ ਕਰਨਾ, ਉਰੇ ਨਹੀ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ। ਸੋ ਜੇ ਅਸੀ ਨਹੀ ਮੰਨਾਂਗੇ ਤਾਂ ਹੋਰ ਕੌਣ ਮੰਨੂਗਾ ਗੁਰੂ ਦਾ ਹੁਕਮੁ ?

● ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁਢੇ ਬਾਲੇ ਨੇ। ਜੋ ਬਾਣੀ ਪੜੇਗਾ ਅਰ ਭਜਨ ਕਰੇਗਾ, ਸੋ ਉਸਕੇ ਵਾਸਤੇ ਸਭ ਸੁਖ ਹੋਨਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ। ਸਰੀਰ ਬੀ ਅਰੋਗ ਰਹੇਗਾ। ਹਰਿ ਤਰਾ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ, ਸਤਿ ਕਰਕੇ ਮੰਨਣਾ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ।। ਤਬੀ ਬਾਰਵਾਂ ਬਪੁ ਕਹਾਊਂ।।

## ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ ੨੦੫੯

### ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸਾਹਿਤਕਾਰਾਂ ਪ੍ਰਤੀ

*ਵਿਦਵਾਨਾਂ ਤੇ ਸਾਹਿਤਕਾਰਾਂ ਦੀ ਦੁਨੀਆਂ ਨਿਆਰੀ ਹੀ ਹੁੰਦੀ ਹੈ। ਉਨ੍ਹਾਂ ਨੂੰ ਮਿਲਕੇ ਗਿਆਨ ਦੀ ਪਰਾਪਤੀ ਹੁੰਦੀ ਹੈ, ਚਾਨਣ ਮਿਲਦਾ ਹੈ ਅਤੇ ਮਨ ਨੂੰ ਸ਼ਾਂਤੀ ਪਰਾਪਤ ਹੁੰਦੀ ਹੈ। ਅਜ ਦੇ ਸੰਸਾਰ ਵਿਚ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਇਨਾਂ ਦੇ ਯਤਨਾਂ ਰਾਹੀਂ ਹੀ ਦੁਨੀਆਂ ਵਿਚ ਅਮਨ ਸਥਾਪਤ ਹੋ ਸਕਦਾ ਹੈ, ਖੁਸ਼ਹਾਲੀ ਆ ਸਕਦੀ ਹੈ ਅਤੇ ਮਨੁਖਤਾ ਦਾ ਵਿਕਾਸ ਹੋ ਸਕਦਾ ਹੈ।*

*ਸਾਹਿਤਕਾਰਾਂ ਦੇ ਜ਼ਿੰਮੇ ਇਕ ਬੜਾ ਭਾਰਾ ਫ਼ਰਜ਼ ਹੈ। ਉਹ ਜਨਤਾ ਨੂੰ ਵਿਦਿਆ ਦੇਣ, ਗਿਆਨ ਦੇਣ ਤੇ ਉਚਾ ਉਠਣ ਦੀ ਪ੍ਰੇਰਨਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ, ਜਿਸ ਰਾਹੀਂ ਜਨ-ਸਧਾਰਨ ਦਾ ਆਚਰਨ ਉਚਾ ਉਠ ਸਕੇ। ਢਠੇ, ਨਿਤਾਣੇ, ਕਮਜ਼ੋਰਾਂ ਵਿਚ ਹੌਸਲੇ ਦਾ ਸੰਚਾਰ ਹੋ ਸਕੇ ਤਾਂਕਿ ਸਾਡੇ ਦੇਸ਼ ਦਾ ਕਲਿਆਨ ਹੋਵੇ, ਇਸ ਦਾ ਦੂਜੇ ਦੇਸ਼ਾਂ ਵਿਚ ਸਤਿਕਾਰ ਵਧੇ ਫੂਲੇ।*

*ਮੈਂ ਇਹ ਗਲ ਬਿਨਾ ਝਿਜਕ ਦੇ ਕਹਿਣਾ ਆਪਣਾ ਫ਼ਰਜ਼ ਸਮਝਦਾ ਹਾਂ ਕਿ ਸਾਹਿਤ ਦੀ ਆਤਮਾ ਵਿਚ ਵੀ ਧਰਮ ਜਿਹੀ ਪਵਿਤ੍ਰ ਭਾਵਨਾ ਨੂੰ ਰਚਾਉਣ ਤੇ ਸਮਾਵੇਸ਼ ਕਰਨ ਦੀ ਲੋੜ ਹੈ। ਲੋੜ ਹੈ ਕਿ ਸ੍ਰੀ ਸਤਿਗੁਰੂ ਨਾਨਕ ਤੇ ਸ੍ਰੀ ਗੁਰੂ ਅਰਜਨ ਦੇਵ ਦੀ ਸਾਹਿਤਕ ਪਰੰਪਰਾ ਨੂੰ ਮੁੜ ਸੁਰਜੀਤ ਕੀਤਾ ਜਾਵੇ। ਸਾਹਿਤ ਅਤੇ ਜੀਵਨ ਨੂੰ ਇਕੋ ਪੱਧਰ ਤੇ ਲਿਆਂਦਾ ਜਾਵੇ।*

*—੧੯੫੯ ਈ : ਪ੍ਰਥਮ ਲੋਕ ਭਾਸ਼ਣ*

# ਸਤਿਜੁਗ


**ਸਤਿਜੁਗ ਦਾ ਨਾਮਧਾਰੀ ਸਾਹਿਤਕਾਰ**
**ਵਿਸ਼ੇਸ਼ ਅੰਕ**

੩੦ ਫੱਗਣ ਤੋਂ ੨੦ ਚੇਤਰ—੨੦੫੯
(੧੩ ਮਾਰਚ – ੨ ਅਪ੍ਰੈਲ ) ੨੦੦੩
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੮
ਜਿਲਦ ੧੧
ਨੰਬਰ ੬, ੭, ੮

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-੧੧੦੦੧੫
ਫ਼ੋਨ : ੨੫੧੫੬੬੨੫, ੨੫੧੯੧੧੨੨
E : mail :mail@satjugweekly.com

**ਐਡੀਟਰ; ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਵਿੰਦਰਾ ਆਫਸੈਟ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
**Namdhari Gurdwara**
**Ramesh Nagar, New Delhi-15**
**RNI No. 55658/93........**
**Postal Regd. No. DL-11303/2003**
**Licence No. U(C)-169/2003**
**to post without pre-payment at**
**New Delhi PSO**

ਇਕ ਸਾਲ : ਦੇਸ – 150 ਰੁ.
: ਪ੍ਰਦੇਸ – 22 ਪੌਂਡ
ਪੰਜ ਸਾਲ : ਦੇਸ – 600 ਰੁ.
ਪ੍ਰਦੇਸ – 90 ਪੌਂਡ

**Designed and Typeset at**
**CADCON INC, New Delhi**
**cadcon_inc@yahoo.com**
**Ph : 25524527, 9810185047**

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫


## ਤਤਕਰਾ

# ਹੁਕਮਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ

*ਹਮਾਰਾ ਤਾ ਭਾਈ ਸਾਕ ਨਾਤਾ ਸਾਧ ਸੰਗਤਿ ਈ ਹੈ। ਗੁਰੂ ਸਾਹਿਬ ਅਗੇ ਬੇਨਤੀ ਏਹੁ ਕਰਦੇ ਹਾ ਜੋ ਗੁਰੂ ਜੀ ਸਾਨੂ ਆਪਣੀ ਸੰਗਤਿ ਦੇ ਦਰਸਨ ਕਰਾਓ, ਅਗੇ ਜੋ ਗੁਰੂ ਨੂ ਭਾਵੇ। ਭਾਈ ਅਸਚਰਜ ਖੇਲ ਹੋਇ ਰਹਾ ਹੈ। ਇਕਨਾ ਨੂ ਤੇ ਇਉ ਦਿੜਾਇ ਛਡੀ ਹੈ ਜੋ ਏਹੁ ਬਹੁਤ ਬੁਰਾ ਹੈ, ਇਕਨਾ ਨੂ ਏਹੁ ਦਿੜਾਇ ਛਡੀ ਹੈ ਜੋ ਏਸਦੇ ਮਿਲੇ ਤੇ ਬੜਾ ਫਾਇਦਾ ਹੈ, ਅਗੇ ਭਾਈ ਗੁਰੂ ਜਾਣੇ ਏਸ ਬਾਤ ਨੂ, ਨਾਲੇ ਨਫੇ ਟੋਟੇ ਨੂ। ਪਰ ਜੀ ਤੁਸੀ ਏਹੁ ਬਾਤ ਪ੍ਰਤੀਤ ਕਰਕੇ ਜਾਣਨੀ ਮੇਰੇ ਸਰੀਰ ਦਾ ਕਾਲ ਬਰਗਾ ਭੈ, ਪ੍ਰਮੇਸਰ ਨੇ ਪਾਇ ਛੋਡਾ ਹੈ ਏਨਾ ਨੂ। ਮੈ ਤਾ ਜੀ ਨਾ ਭੈ ਦੇਣ ਜੋਗਾ ਹਾ ਨਾ ਕੁਛ ਬਖਸ ਈ ਕਰਨ ਜੋਗਾ ਹਾ। ਸਭ ਕੁਛ ਗੁਰੂ ਜੀ ਦੇ ਈ ਹਥ ਮੈ ਹੈ। ਹੋਰੁ ਭਾਈ ਜੇ ਏ ਮਲੇਛ ਮਿਲਣ ਦੇਣ ਤਾ ਬਚਨ ਬਲਾਸ ਤਾ ਐਤਨੇ ਕਰੀਏ ਤੇ ਸੁਣੀਏ ਰਾਤ ਦਿਨੇ ਵੇਗਿਣਤ, ਪਰ ਜੀ, ਪਰਮੇਸਰ ਦੀ ਮਰਜੀ ਐਸੀ ਈ ਹੈ। ਐਥੇ ਮੇਲਾ ਬੀ ਜੇ ਕੁਛ ਹੁੰਦਾ ਹੈ ਤਾ ਸੁਪਨੇ ਜੈਸਾ ਈ ਹੁੰਦਾ ਹੈ। ਕੁਛ ਮੇਲੇ ਦੀ ਤ੍ਰਿਪਤ ਨਹੀ ਹੁੰਦੀ। ਜੇ ਮੇਲਾ ਹੋਵੇ ਤਾ ਅਛੇ ਪ੍ਰਸਾਦਿ ਛਕਾਈਏ, ਬਹੁਤ ਬਚਨ ਪੁਛੀਏ ਸੁਣਾਈਏ।*

# ਉਪਦੇਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ ਨੇ ਜੋ ਵੀ ਹੁਕਮਨਾਮਾ ਲਿਖਿਐ, ਉਹਦੇ ਵਿੱਚ ਲਿਖਿਐ, "ਭਾਈ ਤੜਕੇ ਉਠਣਾ, ਭਜਨ ਕਰਨਾ, ਬਾਣੀ ਪੜ੍ਹਨੀ, ਮਰਯਾਦਾ ਰੱਖਣੀ।" ਸਾਨੂੰ ਇਹਨਾਂ ਗੱਲਾਂ ਤੋਂ ਸਿੱਖਿਆ ਲੈਣ ਦੀ ਲੋੜ ਹੈ। ਅਸੀਂ ਆਪਣੀ ਜ਼ਿੰਦਗੀ ਨੂੰ ਕਿਸ ਤਰ੍ਹਾਂ ਵਿਅਰਥ ਗਵਾ ਰਹੇ ਹਾਂ। ਇੱਕ ਮਿਸਾਲ ਮੈਂ ਦੇਨਾ ਹਾਂ। ਇੱਕ ਬੜਾ ਗਰੀਬ ਜ਼ਿਮੀਦਾਰ ਸੀ। ਉਸ ਜ਼ਿਮੀਦਾਰ ਨੇ ਬਾਜਰੇ ਦਾ ਖੇਤ ਬੀਜਿਆ-ਦਰਿਆ ਦੇ ਕੰਢੇ ਦੇ ਉਤੇ। ਉਹ ਉਥੇ ਹੀ ਆਪਣੀ ਜ਼ਿੰਦਗੀ ਮੜ੍ਹਿਆਂ ਤੇ ਗੁਜ਼ਾਰਨ ਲਗਾ। ਜ਼ਿੰਦਗੀ ਗੁਜ਼ਾਰਦਾ-ਗੁਜ਼ਾਰਦਾ ਇੱਕ ਦਿਨ ਦਰਿਆ ਤੇ ਜੋ ਗਿਆ, ਦਰਿਆ ਦੀ ਢਿੱਗੀ ਢਿੱਗ, ਉਥੋਂ ਇਕ ਬਰਤਨ-ਭਾਂਡਾ ਛਿੱਗਿਆ, ਜਿਹਦੇ ਵਿਚ ਬੜੇ ਗੋਲ ਗੋਲ ਮਣਕੇ ਸੁਹਣੇ ਸੁਹਣੇ ਦਿੱਸੇ ਉਹਨੂੰ। ਉਸ ਨੇ ਉਹ ਭਾਂਡਾ ਚੁੱਕ ਲਿਆਂਦਾ-ਸੀ ਇਹੋ ਜਿਹਾ ਹੀ ਸਾਡੇ ਵਰਗਾ ਹੀ, ਬੇਅਰਥ ਗਵਾਉਣ ਵਾਲਾ। ਉਸਨੇ ਆਖਿਆ-ਚੱਲੋ ਹੁਣ ਜਾਨਵਰ ਪੈਂਦੇ ਨੇ, ਗੁਲੇਲਿਆਂ ਦੇ ਥਾਂ ਗੋਪੀਏ 'ਚ ਪਾ ਕੇ ਚਲਾਇਆ ਕਰਾਂਗੇ-ਘੁਮਾਣੀ 'ਚ। ਲੈ ਆਇਆ, ਜਿਉਂ ਲੱਗਾ ਚਲਾਉਣ-ਖੇਤ ਸੀ ਦਰਿਆ ਦੇ ਕੰਢੇ, ਉਹਦਾ ਮੜ੍ਹਾਂ ਦੂਜੇ ਪਾਸੇ ਪਾਇਆ ਹੋਇਆ ਸੀ, ਜਿਹੜਾ ਚਲਾਵੇ ਮਾਰੇ ਘੁਮਾਣੀ ਨਾਲ ਸੁਟੇ ਉਹੋ ਜਾ ਪਵੇ ਦਰਿਆ 'ਚ। ਕੁਦਰਤ ਨਾਲ ਘਰ ਵਾਲੀ ਇਕ ਦਿਨ ਆਈ ਤਾਂ ਇਕ ਮਣਕਾ ਪਿਆ ਉਥੇ ਦੇਖਿਆ। ਉਸਨੇ ਦੇਖ ਕੇ ਮਣਕਾ ਕਿਹਾ, "ਬਈ ਆਹ ਕੀ ਹੈ।" ਉਨ੍ਹੇ ਆਖਿਆ, "ਮੈਂ ਤੇ ਇੱਥੇ ਘੁਮਾਣੀ 'ਚ ਚਲਾਉਂਦਾ ਹੁੰਦਾ ਹਾਂ।" ਉਨ੍ਹੇ ਆਖਿਆ, "ਇਹ ਮਣਕਾ ਮੈਨੂੰ ਦੇ ਦੇ, ਬੱਚੇ ਖੇਡਿਆ ਕਰਨਗੇ ਬੜਾ ਸੁਹਣਾ ਹੈ।" ਘਰ ਲੈ ਗਈ। ਕੁਛ ਦਿਨਾਂ ਬਾਅਦ ਦੇਖਿਆ ਘਰ ਖਾਣ ਨੂੰ ਕੁਛ ਨਹੀਂ। ਉਸਨੇ ਆਖਿਆ-ਚਲੋ ਮੈਂ ਬਜ਼ਾਰ ਲੈ ਜਾਵਾਂ, ਜਾ ਕੇ ਕੋਈ ਚਾਰ ਪੈਸੇ ਲਿਆਵਾਂ ਜਿਹਦੇ ਨਾਲ ਅੰਨ ਪਾਣੀ ਖਾਈਏ। ਉਹ ਹੱਥ ਤੇ ਧਰੀ ਜਾਂਦੀ ਹੈ। ਜੌਹਰੀ ਨੇ ਮਣਕਾ ਦੇਖ ਲਿਆ। ਉਸ ਨੇ ਦੇਖ ਕੇ ਆਖਿਆ, ਮਾਈ ਲਿਆ ਓਰੇ। ਦੇਖ ਕੇ ਉਹ ਹੈਰਾਨ ਹੋਇਆ, ਉਹਨੇ ਆਖਿਆ, ਕੀ ਲੈਣਾ ਹੈ "ਵੇ ਵੀਰਾ, ਮੈਨੂੰ ਤੇ ਕੁਛ ਪਤਾ ਨਹੀਂ।" ਕਰਦਿਆਂ ਕਰੌਂਦਿਆਂ ਉਸ ਨੇ ਦੇਖ ਕੇ ਆਖਿਆ-ਬਈ ਜੇ ਮੈਂ ਇਹਦਾ ਮੁੱਲ ਨਾ ਪਾਵਾਂ ਤਾਂ ਮੇਰੇ ਵਾਸਤੇ ਬੜਾ ਪਾਪ ਹੈ। ਉਸਨੇ ਕਿਹਾ, "ਮਾਈ ਤੁਸੀਂ ਕਿੰਨੇ ਜੀਅ ਹੋ ਟੱਬਰ ਦੇ।" ਉਸਨੇ ਦੱਸਿਆ, ਦੋ ਜਾਂ ਤਿੰਨ, ਜਾਂ ਚਾਰ ਬੱਚੇ, ਬੱਚੀਆਂ। ਉਸਨੇ (ਜੌਹਰੀ) ਆਖਿਆ, "ਕੱਲ੍ਹ ਨੂੰ ਮੇਰੇ ਦਰਵਾਜੇ ਤੇ ਆ ਕੇ ਸਵੇਰੇ ਸੂਰਜ ਚੜ੍ਹਦੇ ਤੋਂ ਲੈ ਕੇ ਜਿੰਨਾਂ ਪਦਾਰਥ ਧਨ ਤੁਸੀਂ, ਰੁਪਏ ਆਪਣੇ ਘਰ ਢੋਅ ਕੇ ਲੈ ਜਾਓ ਉਹ ਤੁਹਾਡੇ ਰਹੇ।" ਸੂਰਜ ਨਿਕਲਦੇ ਦੇ ਨਾਲ ਮਾਈ ਚਲੀ ਗਈ-ਲੈ ਕੇ ਬੱਚਿਆਂ ਨੂੰ ਨਾਲ। ਲੱਗੇ ਢੋਣ। ਜ਼ਮਾਨਾ ਇਹੋ ਜਿਹਾ ਨਹੀਂ ਸੀ ਅੱਜ ਕਲ੍ਹ ਵਰਗਾ, ਉਹ ਸ਼ਾਹੂਕਾਰ ਨੇ ਦੇਖਿਆ ਜਦੋਂ ਸੂਰਜ ਛਿਪਣ ਲੱਗਿਆ-ਬਈ, ਇਹ ਜਿੰਨਾਂ ਪਦਾਰਥ ਮੈਂ ਇਨ੍ਹਾਂ ਨੂੰ ਦੇਣਾ ਸੀ, ਮੈਂ ਦੇ ਨਹੀਂ ਸਕਿਆ ਤਾਂ ਮੇਰੇ ਜ਼ੁੰਮੇ ਪਾਪ ਲੱਗੇਗਾ। ਓਨ੍ਹੇ ਆਖਿਆ, "ਬਈ ਗਲ ਇਹ ਹੈ ਕਿ ਤੁਸੀਂ ਢੋਅ ਨਹੀਂ ਸਕੇ, ਹੁਣ ਜਿੰਨਾ ਮੇਰੇ ਘੜ੍ਹੇ ਤੋਂ ਥੱਲੇ ਸੁੱਟ ਲਉ, ਰਾਤ ਪਈ ਢੋਂਦੇ ਰਹੋ।" ਲੈ ਆਦਾ, ਆ ਕੇ ਘਰ ਬਣਿਆ, ਸਭ ਕੁਛ ਕੀਤਾ। ਜਿਦਣ ਘਰ ਆਇਆ, ਉਹ ਜੱਟ ਦੇਖ ਕੇ ਲੱਗਾ ਆਖਣ-"ਬਈ, ਆਹ ਤੂੰ ਐਨੇ ਪੈਸੇ ਕਿਥੋਂ ਇਕੱਠੇ ਕੀਤੇ, ਤੇਰਾ ਤਾਂ ਕੋਈ ਚਾਲ ਚਲਨ ਖਰਾਬ ਹੈ।" ਉਹਨੇ ਆਖਿਆ, "ਇਹ ਕੁਛ ਨਹੀਂ ਗੱਲ, ਦਰਿਆਫਤ ਕਰ ਲੈ, ਉਹ ਇੱਕ ਮਣਕਾ ਜਿਹੜਾ ਤੂੰ ਦਿਤਾ ਸੀ ਨ, ਇਹ ਉਸੇ ਮਣਕੇ ਦਾ ਪਰਤਾਪ ਹੈ।" ਹਉਕਾ ਲੈ ਕੇ ਨਾਲ ਹੀ ਜਾਨ ਨਿਕਲ ਗਈ, ਆਖਣ ਲੱਗਾ, "ਹਾਏ ! ਮੇਰੇ ਦੂਜੇ ਐਨੇ ਗਏ॥

ਏਸੇ ਤਰਾਂ ਹੀ ਇਹ ਸਵਾਸ ਹਨ ਜੋ ਵਿਅਰਥ ਗੁਆ ਰਹੇ ਹਾਂ।

# ਇਹੀ ਸਾਡਾ ਮੰਤਵ ਹੈ

✍ ਹਰਵਿੰਦਰ ਸਿੰਘ ਹੰਸਪਾਲ

ਅੰਗਰੇਜ਼ ਹਾਕਮਾਂ ਨੇ ੧੮੪੯ ਵਿੱਚ ਪੰਜਾਬ ਦੀ ਰਾਜਧਾਨੀ ਲਾਹੌਰ ਵਿਚੋਂ ਸਿੱਖ ਰਾਜ ਦੀ ਸੰਪੂਰਨ ਸਮਾਪਤੀ ਕਰ ਦਿੱਤੀ। ਪਰ ਇਨ੍ਹਾਂ ਨੂੰ ਨਹੀਂ ਸੀ ਪਤਾ ਕਿ ੧੮੫੭ ਵਿੱਚ। ਸਿੱਖੀ ਦੀ ਮਸ਼ਾਲ ਇਕ ਪਿੰਡ, ਸ੍ਰੀ ਭੈਣੀ ਸਾਹਿਬ ਨੂੰ ਸਮੁਚੇ ਜਗਤ ਵਿਚ ਬਹੁਤ ਮਹੱਤਵਪੂਰਨ ਬਣਾ ਦੇਵੇਗੀ। ਏਥੋਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਅਲੋਪ ਹੋ ਰਹੀ ਸਿੱਖੀ ਰਹਿਤ-ਮਰਯਾਦਾ ਨੂੰ ਉਜਾਗਰ ਕਰਕੇ ਇਸਦਾ ਚਾਨਣ ਚਹੁੰ ਕੂਟੀਂ ਖਿਲਾਰ ਦਿਤਾ। ਇਸ ਦਾ ਅਸਰ ਇਹ ਹੋਇਆ ਕਿ ਦੇਸ਼ ਭਗਤ, ਸਤਿਗੁਰੂ ਦੇ ਪਿਆਰੇ, ਸ਼ਰਧਾਵਾਨ ਸਿੱਖ ਆਪਣੀ ਆਣ ਤੇ ਅਣਖ ਲਈ ਸ੍ਰੀ ਸਤਿਗੁਰੂ ਜੀ ਦੇ ਝੰਡੇ ਹੇਠ ਆ ਗਏ। ਅੰਗਰੇਜ਼ ਦੇ ਰਿਕਾਰਡ ਅਨੁਸਾਰ ਸਿੰਘਾਂ ਦੀ ਗਿਣਤੀ ੭ ਲੱਖ ਤੋਂ ਉੱਪਰ ਪਹੁੰਚ ਗਈ। ਪਰ ਸਾਮੰਤੀ ਸੋਚ ਵਾਲੇ ਬਰਤਾਨਵੀ ਹਾਕਮਾਂ ਨਾਲ ਜੁੜ ਗਏ। ਉਹਨਾਂ ੧੮੫੭ ਦੇ ਭਾਰਤ ਦੇ ਪਹਿਲੇ ਸੁਤੰਤਰਤਾ ਸੰਗਰਾਮ ਵਿੱਚ ਵੀ ਬਰਤਾਨਵੀ ਹਾਕਮਾਂ ਦੀਆਂ ਜੜ੍ਹਾਂ ਹੋਰ ਪੱਕੀਆਂ ਕਰਨ ਲਈ ਪੂਰਾ ਤਾਣ ਲਾਇਆ।

ਨਤੀਜਾ ਇਹ ਨਿਕਲਿਆ ਕਿ ਅੰਗਰੇਜ਼ ਸਰਕਾਰ ਸਤਿਗੁਰੂ ਜੀ ਦੇ ਪੈਰੋਕਾਰਾਂ ਨੂੰ ਆਪਣੇ ਰਾਜ ਦੇ ਕੱਟੜ ਵੈਰੀ ਸਮਝਣ ਲੱਗੀ। ਇਹਨਾਂ ਵਿਚੋਂ ਕਈਆਂ ਨੂੰ ਬਰਤਾਨਵੀ ਹਾਕਮਾਂ ਨੇ ਤੋਪਾਂ ਨਾਲ ਉਡਾਇਆ, ਫਾਂਸੀਆਂ ਦਿਤੀਆਂ, ਕਾਲੇ ਪਾਣੀ ਦੀਆਂ ਸਜ਼ਾਵਾਂ ਦਿਤੀਆਂ ਤੇ ਸ੍ਰੀ ਸਤਿਗੁਰੂ ਜੀ ਤੇ ਮੁਖ ਸੂਬਿਆਂ ਨੂੰ ਜਲਾਵਤਨ ਕੀਤਾ। ਸ੍ਰੀ ਭੈਣੀ ਸਾਹਿਬ ਪੁਲਿਸ ਚੌਂਕੀ ਬਿਠਾ ਦਿਤੀ ਗਈ। ਕਿਤੇ ਵੀ ਪੰਜ ਤੋਂ ਵਧ ਸਿੱਖਾਂ ਦੇ ਇਕੱਠੇ ਹੋਣ ਉਤੇ ਪਾਬੰਦੀ ਲਾ ਦਿਤੀ ਗਈ। ਸਖ਼ਤੀਆਂ ਦਾ ਪੂਰਾ ਦੌਰ ਚਲਿਆ। ਜੇ ਕਿਸੇ ਪਿੰਡੋਂ ਨਾਮਧਾਰੀ ਸਿੱਖ ਲੰਘਦਾ ਤਾਂ ਉਥੋਂ ਦੇ ਨੰਬਰਦਾਰ ਦੀ ਵੀ ਪੁੱਛ ਹੁੰਦੀ ਕਿ ਉਸਨੇ ਰਿਪੋਰਟ ਕਿਉਂ ਨਹੀਂ ਕੀਤੀ।

ਸਤਿਗੁਰੂ ਰਾਮ ਸਿੰਘ ਦੇ ਦੇਸ਼ ਆਜ਼ਾਦੀ ਲਈ ਦਿੱਤੇ ਸੁਦੇਸ਼ੀ, ਨਾਮਿਲਵਰਤਨ ਤੇ ਅਹਿੰਸਾ ਦੇ ਹਥਿਆਰਾਂ ਨੂੰ ਅੰਗਰੇਜ਼ਾਂ ਤਾਂ ਨਕਾਰਨਾ ਹੀ ਸੀ, ਕਈ ਭਾਰਤੀਆਂ ਤੇ ਖ਼ਾਸ ਕਰਕੇ ਪੰਜਾਬੀਆਂ ਵੀ ਸਰਕਾਰ ਤੋਂ ਡਰਦਿਆਂ ਨਾ ਸਵੀਕਾਰਿਆ। ਸਿੱਖ, ਸਿੱਖਾਂ ਦੇ ਕਥਿਤ ਆਗੂਆਂ ਤੇ ਧਾਰਮਿਕ ਅਦਾਰਿਆਂ ਦੇ ਮੁਖੀਆਂ ਨੇ ਅੰਗਰੇਜ਼ਾਂ ਦੇ ਜੀਅ ਹਜ਼ੂਰੀਏ ਹੋਣ ਦਾ ਸਬੂਤ ਦੇਂਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵਿਰੋਧ ਕੀਤਾ। ਅਸਲੀ ਗੱਲ ਤਾਂ ਇਹ ਸੀ ਕਿ ਉਹਨਾਂ ਸਾਰਿਆਂ ਨੂੰ ਸਿਖੀ ਸਿਧਾਂਤਾਂ ਤੋਂ ਮੁਨਕਰ ਕਰਨ ਲਈ ਸਰਕਾਰ ਨੇ ਦਿਵਾਨ ਤੇ ਸਭਾਵਾਂ ਬਣਾਈਆਂ।ਇਤਿਹਾਸ ਵਿਚ ਤੋੜ ਮਰੋੜ ਕੀਤੀ 'ਤੇ ਸਿੱਖੀ ਤਹਿਰੀਕ ਨਾਲ ਪੂਰਾ ਅਨਿਆਂ ਕੀਤਾ, ਗਿਣੀ ਮਿਥੀ ਚਾਲ ਅਧੀਨ।

ਕੁਝ ਨਾਮਧਾਰੀ ਕਲਮਕਾਰ ਕਿਤੇ ਸਧਾਰਨ ਕਿਰਤ ਕਰਦੇ ਇਤਿਹਾਸ ਦੇ ਚਸ਼ਮਦੀਦ ਪਾਤਰਾਂ ਜਾਂ ਘਟਨਾਵਾਂ ਬਾਰੇ ਵੇਰਵੇ ਇਕੱਤਰ ਕਰਦੇ ਰਹੇ। ਕੋਈ ਸ੍ਰੀ ਭੈਣੀ ਸਾਹਿਬ ਆਏ ਸਿਖਾਂ ਸੇਵਕਾਂ ਤੋਂ ਗੱਲਾਂ ਪਤਾ ਕਰਕੇ ਤਬੇਲੇ ਦੀ ਸੇਵਾ ਕਰਦੇ ਵੀ ਇਤਿਹਾਸ ਲਿਖਦੇ ਰਹੇ। ਕੋਈ ਸਤਿਗੁਰੂ ਜੀ ਦੇ ਹੁਕਮਨਾਮਿਆਂ ਤੋਂ ਟੁੰਬੇ ਜਾਂਦੇ ਰਹੇ। ਕੋਈ ਉਹਨਾਂ ਦੇ ਵਿਛੋੜੇ ਵਿਚ ਬਾਰਾਂਮਾਹੇ, ਪੈਂਤੀ ਅੱਖਰੀ, ਬੈਂਤਾਂ, ਕਬਿਤਾਂ ਰਾਹੀ ਦਿਲ ਦਾ ਦਰਦ ਸਾਂਝਾ ਕਰਦੇ ਰਹੇ ਤੇ ਲਿਖਣ ਛਪਣ, ਛਪਵਾਉਣ ਦੀ ਸਜ਼ਾ ਭੁਗਤਦੇ ਰਹੇ।

ਸਿੰਘ ਸਕੂਲੀ ਵਿਦਿਆ ਤੋਂ ਤਾਂ ਊਣੇ ਸਨ ਪਰ ਵਿਦਿਆ ਤੋਂ ਹੀਣੇ ਨਹੀਂ ਸਨ। ਉਹਨਾਂ ਨੇ ਅੰਗਰੇਜ਼ੀ ਸਕੂਲਾਂ, ਬਦੇਸ਼ੀ ਕਪੜੇ, ਡਾਕ ਤੇ ਕਚਹਿਰੀਆਂ ਆਦਿ ਦਾ ਬਾਈਕਾਟ ਕੀਤਾ ਹੋਇਆ ਸੀ। ਸੋ ਨਾਮਧਾਰੀ ਸਿੱਖ ਅੰਗਰੇਜ਼ੀ ਨਾ ਪੜ੍ਹ ਸਕੇ ਨਾ ਹੀ ਉਸ ਤਰ੍ਹਾਂ ਲਿਖ ਸਕੇ। ਜੋਹੜੇ ਲੋਗ ਅੰਗਰੇਜ਼ੀ

ਪੜ੍ਹੇ ਉਹ ਅੰਗਰੇਜ਼ ਦੇ ਰੰਗ ਵਿਚ ਰੰਗੇ ਗਏ। ਉਹ ਅੰਗਰੇਜ਼ਾਂ ਲਈ ਲਿਖਦੇ ਸਨ; ਉਹਨਾਂ ਦੀ ਖੁਸ਼ਨੂਦੀ ਹਾਸਲ ਕਰਨ ਲਈ, ਇਨਾਮ ਤੇ ਸ਼ਾਬਾਸ਼ ਲੈਣ ਲਈ। ਸੋ ਨਾ ਉਹਨਾਂ ਸਿਖ ਇਤਿਹਾਸ ਨਾਲ ਨਿਆਂ ਕੀਤਾ ਨਾ ਇਸ ਨੂੰ ਨਿਰਪੱਖ ਹੋ ਕੇ ਲਿਖਿਆ ਤੇ ਨਾ ਗਿਆਨੀ ਗਿਆਨ ਸਿੰਘ ਵਰਗਿਆਂ ਦੀ ਸਹੀ ਲਿਖਤ ਨੂੰ ਪ੍ਰਵਾਨ ਕੀਤਾ ਸਗੋਂ ਉਸ ਵਿਚ ਵਾਧੇ ਘਾਟੇ ਕੀਤੇ। ਉਹਨਾਂ ਭਾਈ ਕਾਹਨ ਸਿੰਘ ਨਾਭਾ ਹੁਰਾਂ ਨੂੰ ਵੀ ਸਹੀ ਲਿਖਣ ਦੀ ਥਾਂ ਆਪਣੇ ਅਨੁਕੂਲ ਲਿਖਣ ਲਈ ਮਜਬੂਰ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮਨਾਮਿਆਂ ਰਾਹੀਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਵਧ ਤੋਂ ਵਧ ਪਾਠ ਕਰ ਕੇ ਹਾਕਮਾਂ ਨੂੰ ਦੇਸ਼ ਵਿਚੋਂ ਕਢਣ ਵਾਸਤੇ ਬਾਰ ਬਾਰ ਹੁਕਮ ਭੇਜੇ ਪਰ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਪ੍ਰਕਾਸ਼ ਕਰਨ ਦੀ ਵੀ ਮਨਾਹੀ ਸੀ। ਸੋ ਪਾਠ ਕਰਨਾ ਸੰਭਵ ਨਹੀਂ ਸੀ। ਗੁਰੂ ਹਰੀ ਸਿੰਘ ਜੀ ਨੇ ਲਗਾਤਾਰ, ਭਾਵ ਅਖੰਡ ਪਾਠ ਕਰ ਛੇਤੀ ਪਾਠ ਸੰਪੂਰਨ ਕਰਨ ਦੀ ਵਿਉਂਤ ਬਣਾ ਕੇ ਗੁਪਤ ਢੰਗ ਨਾਲ ਪਾਠ ਜਾਰੀ ਰਖੇ। ਇਸ ਤੋਂ ਪਹਿਲੋਂ ਮਰਯਾਦਾ ਅਨੁਸਾਰ ਅਖੰਡ ਪਾਠ ਕੀਤੇ ਜਾਣ ਦੀ ਇਤਿਹਾਸ ਵਿਚੋਂ ਜਾਣਕਾਰੀ ਨਹੀਂ ਮਿਲਦੀ।

ਸਰਕਾਰ ਦੇ ਦਮਨ ਚਕਰ ਕਾਰਨ ਤਾਂ ਅਖੰਡ ਪਾਠ ਕਰਨ ਵਾਲੇ ਨਾਮਧਾਰੀ ਸਿੱਖਾਂ ਨੂੰ ਜਾਂ ਕੈਦਾਂ ਭੁਗਤਣੀਆਂ ਪਈਆਂ ਜਾਂ ਜੁਰਮਾਨੇ ਭਰਨੇ ਪਏ।

ਐਸੇ ਹਾਲਾਤ ਵਿਚ ਇਤਿਹਾਸ ਲਿਖਣਾ ਤੇ ਉਹ ਵੀ ਸਹੀ ਇਤਿਹਾਸ ਅਤਿਅੰਤ ਕਠਿਨ ਸੀ। ਜਿਨ੍ਹਾਂ ਨੇ ਜੁਰਅਤ ਕੀਤੀ, ਸਿਰ ਤਲੀ ਤੇ ਰਖ ਕੇ ਥੋੜ੍ਹਾ ਬਹੁਤ ਲਿਖਿਆ ਜਾਂ ਫਿਰ ਅੰਗਰੇਜ਼ ਨੇ ਆਪਣੇ ਅਨੁਕੂਲ ਆਪਣੀ ਦੇਖ ਰੇਖ ਵਿਚ ਸਿੱਖ ਇਤਿਹਾਸ ਨੂੰ ਤਰੋੜ ਮਰੋੜ ਕੇ ਲਿਖਵਾ ਦਿਤਾ। ਉਹਨਾਂ ਮੈਕਾਲਿਫ ਵਰਗੇ ਇਤਿਹਾਸਕਾਰਾਂ ਨੂੰ ਇਹ ਕੰਮ ਸੌਂਪ ਦਿਤਾ। ਫੇਰ ਇਤਿਹਾਸ ਨੂੰ ਨਿਆਂ ਕਿਥੋਂ ਮਿਲਣਾ ਸੀ?

ਇਹ ਦਿਨ ਦੇ ਚਿੱਟੇ ਚਾਨਣ ਵਾਂਗ ਪ੍ਰਗਟ ਹੈ ਕਿ ੧੯ਵੀਂ ਸਦੀ ਵਿਚ ਸਾਮਰਾਜ ਖਿਲਾਫ਼ ਮਸ਼ਾਲ ਲੈ ਕੇ ਨਾਮਧਾਰੀ ਸਿੱਖਾਂ ਦੇ ਤੁਰਨ ਨਾਲ ਸਮੁਚੇ ਸਿਖ ਜਗਤ ਦਾ ਮਾਣ ਨਾਲ ਸਿਰ ਉਚਾ ਰਹੇਗਾ। ਪਰ ਅੰਗਰੇਜ਼ਾਂ ਨੇ ਸਿੱਖਾਂ ਨੂੰ ਨਾਮਧਾਰੀ ਸਿੱਖਾਂ ਤੇ ਗ਼ੈਰ ਨਾਮਧਾਰੀ ਸਿੱਖਾਂ ਵਿਚ ਵੰਡ ਦਿਤਾ। ਨਾਮਧਾਰੀ ਸਿੱਖਾਂ ਨੂੰ ਅੰਗਰੇਜ਼ਾਂ ਖਿਲਾਫ ਬੋਲਣ ਲਿਖਣ ਕਰਕੇ ਸਜਾਵਾਂ ਭੁਗਤਣੀਆਂ ਪਈਆਂ। ਸੰਤ ਹਰਨਾਮ ਸਿੰਘ ਨੂੰ ਫੜ ਲਿਆ ਗਿਆ, ਨਿਧਾਨ ਸਿੰਘ ਆਲਿਮ ਨੇ ਜੇਲ੍ਹ ਕੱਟੀ। ਇਹੀ ਹਾਲ ਮੰਗਲ ਸਿੰਘ ਅਰਸ਼ੀ ਫਰਿਸ਼ਤੇ, ਮਨਸ਼ਾ ਸਿੰਘ ਕੌਮੀ ਜਿਹੇ ਕਈਆਂ ਦਾ ਹੋਇਆ।

ਐਸੇ ਸਮੇਂ ਇਤਿਹਾਸ ਲਿਖਣ ਦੀ ਜਿਹਨਾਂ ਹੋਰ ਸੂਝਵਾਨਾਂ ਨੇ ਜੁਰਅਤ ਕੀਤੀ, ਉਹ ਬਹੁਤ ਥੋੜ੍ਹੇ ਸਨ ਅਤੇ ਸੁਤੰਤਰਤਾ ਉਪਰੰਤ ਵੀ ਉਹ ਆਮ ਕਰਕੇ ਅਣਗੌਲੇ ਹੀ ਰਹੇ।

ਅਖਬਾਰਾਂ ਤੇ ਰਸਾਲੇ ਵੀ ਉਹ ਹੀ ਛਪਦੇ ਸਨ ਜਿਹੜੇ ਅੰਗਰੇਜ਼ ਦੀ ਉਪਮਾ ਵਿਚ ਜੁੜੇ ਰਹਿੰਦੇ ਸਨ। ਸਤਿਜੁਗ ਅਖਬਾਰ ਦੇ ਛਪਣ ਤੇ ਕਈ ਵਾਰ ਪਾਬੰਦੀਆਂ ਲਗੀਆਂ ਕਿਉਂਕਿ ਸਤਿਜੁਗ ਹਮੇਸ਼ਾ ਭਾਰਤ ਦੀ ਸੁਤੰਤਰਤਾ ਦੀ ਗੱਲ ਕਰਦਾ ਸੀ।

ਜਿਵੇਂ ਕੂਕਾ ਅੰਦੋਲਨ ਦੇ ਇਤਿਹਾਸ ਨਾਲ ਅੰਗਰੇਜ਼ ਰਾਜ ਵੇਲੇ ਨਿਆਂ ਨਹੀਂ ਹੋਇਆ ਏਦਾਂ ਹੀ ਨਾਮਧਾਰੀ ਸਾਹਿਤਕਾਰਾਂ ਦੀ ਵੀ ਸਹੀ ਪਛਾਣ ਨਹੀਂ ਕੀਤੀ ਜਾ ਸਕੀ। ਜਦੋਂ ਕਿ ਬਹੁਤ ਸਾਰਿਆਂ ਨੇ ਪਛਾਣਯੋਗ ਕਵਿਤਾ ਤੇ ਵਾਰਤਕ ਦੀ ਰਚਨਾ ਕੀਤੀ।

ਬਹੁਤ ਸਾਰੇ ਸਾਹਿਤਕਾਰ ਅਤੇ ਖੋਜੀ ਵਿਦਵਾਨਾਂ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਚੇਚੀ ਸਾਂਭ ਸੰਭਾਲ ਕੀਤੀ ਹੈ। ਸ੍ਰ. ਨਾਹਰ ਸਿੰਘ ਐਮ.ਏ. ਜਹੇ ਖੋਜੀਆਂ ਤੋਂ ਕੂਕਾ ਅੰਦੋਲਨ ਸੰਬੰਧੀ ਬਹੁਤ ਸਾਰੇ ਸਰਕਾਰੀ ਦਸਤਾਵੇਜ਼ ਆਰਕਾਈਵਜ਼ ਵਿਚੋਂ ਕਢਵਾ ਕੇ ਪ੍ਰਕਾਸ਼ਿਤ ਕਰਵਾਏ। ਸ੍ਰ. ਨਾਹਰ ਸਿੰਘ ਹੁਰਾਂ ਹੀ ਦੱਸਿਆ ਕਿ ਸਭ ਤੋਂ ਪਹਿਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਛਪਵਾਣ ਵਾਸਤੇ ਸਹਾਇਤਾ ਕੀਤੀ। ਆਰਕਾਈਵਜ਼ ਵਿਚੋਂ ਹੀ ਅਨੇਕਾਂ ਦਸਤਾਵੇਜ਼ ਐਸੇ ਲੱਭੇ ਜਿਸ ਤਰਾਂ ਅੰਗਰੇਜ਼ਾਂ ਨੇ ਕੂਕਿਆਂ ਬਾਰੇ ਲਿਖ ਰਖਿਆ ਸੀ ਕਿ "ਕੂਕਾ ਝੂਠ ਨਹੀਂ ਬੋਲਦਾ, ਕੂਕਾ ਸ਼ਰਾਬ ਨਹੀਂ ਪੀਂਦਾ ਅਤੇ ਕੂਕਾ ਕਦੇ ਅੰਗਰੇਜ਼ਾਂ ਦਾ ਵਫਾਦਾਰ ਨਹੀਂ ਹੋ ਸਕਦਾ।"

ਇਹ ਅੰਕ ਬਹੁਤੇ ਨਾਮਧਾਰੀ ਸਿੱਖ ਲੇਖਕਾਂ ਦੇ ਯੋਗਦਾਨ ਦੀ ਇਕ ਤਰ੍ਹਾਂ ਦੀ ਜਾਣ ਪਛਾਣ ਹੈ। ਇਸ ਵਿਚ ਸਾਹਿਤਕਾਰ ਵੀ ਉਹ ਹੀ ਲਏ ਗਏ ਹਨ ਜਿਹੜੇ ਆਪਣੀ ਸੰਸਾਰ ਯਾਤਰਾ ਪੂਰੀ ਕਰਕੇ, ਪਦ-ਚਿੰਨ, ਛਡ ਗਏ ਹਨ। ਇਸ ਅੰਕ ਨੂੰ ਪੜ੍ਹਨ ਨਾਲ ਪੰਜਾਬੀ ਸਾਹਿਤ ਤੇ ਨਾਮਧਾਰੀ ਸਿੱਖ ਇਤਿਹਾਸ ਦੇ ਪਾਠਕਾਂ ਨੂੰ ਕੁਝ ਹੋਰ ਜਾਣਕਾਰੀ ਮਿਲ ਸਕੇ, ਇਹੀ ਸਾਡਾ ਮੰਤਵ ਹੈ।■

# ਇਹ ਵੀ ਅੰਕ ਵਿਸ਼ੇਸ਼ ਹੈ

ਕਥਨੀ ਤੇ ਕਰਨੀ ਦੇ ਪੂਰੇ ਰਹਿਨੁਮਾ, ਮਨੁੱਖਾਂ ਨੂੰ ਸੇਧ ਦੇਂਦੇ ਹਨ। ਉਸ ਸੇਧ ਨੂੰ ਅਪਣਾ ਕੇ ਜਿਹੜੇ ਆਪਣੀ ਕੀਰਤੀ ਛੱਡ ਜਾਂਦੇ ਹਨ, ਉਹ ਇਤਿਹਾਸ ਵਿਚ ਜਿਉਂਣਜੋਗੇ ਹੁੰਦੇ। ਤੇਗ ਦੇ ਧਨੀ ਵੀ ਆਪਣੇ ਪਦ ਚਿੰਨ੍ਹ ਛੱਡ ਜਾਂਦੇ ਹਨ। ਸਾਧੂ, ਸੰਤਾਂ, ਮਹਾਤਮਾਵਾਂ, ਦਾਰਸ਼ਨਿਕਾਂ, ਖੋਜੀਆਂ, ਵਿਦਵਾਨਾਂ ਦੇ ਗੰਢੇ ਕਾਨੇ ਮਨੁੱਖ ਨੂੰ ਚੰਗੇਰਾ ਤੇ ਹੋਰ ਚੰਗੇਰਾ ਬਣਾਉਣ ਵਿਚ ਹਿੱਸਾ ਪਾਉਂਦੇ ਹਨ। ਕਿਸੇ ਦੇ ਵਿਚਾਰਾਂ ਤੇ ਮਾਰੀਆਂ ਤੇਗਾਂ ਦੀ ਉਮਰ ਲੰਮੀ ਤਾਂ ਹੀ ਹੋ ਸਕਦੀ ਹੈ ਜੇ ਉਹ ਕਲਮ ਦੀ ਨੋਕ ਹੇਠ ਆ ਜਾਏ। ਕਲਮਕਾਰਾਂ ਦੀ ਰਚਨਾ ਕਰਤਾਰੀ ਹੁੰਦੀ ਹੈ। ਆਪਣੇ ਤਰੀਕੇ ਨਾਲ ਪੇਸ਼ ਕਰਨ ਵਾਲੀ। ਜਿਸ ਵਿਚ ਉਹਨਾਂ ਦੀ ਸਮਝ, ਸੂਝ, ਕਿਸੇ ਸਥਿਤੀ ਨੂੰ ਘੋਖਵੀਂ ਨਜ਼ਰੇ ਵੇਖਣ ਦੀ ਦ੍ਰਿਸ਼ਟੀ ਅਤੇ ਉਹਨਾਂ ਦੀ ਰਚਨਾ ਨੂੰ ਸਦੀਵੀ ਬਣਾਉਣ ਦੀ ਸਮਰਥਾ। ਇਹ ਰਚਨਾਵਾਂ ਵਿਚਾਰਧਾਰਾ ਤੇ ਇਤਿਹਾਸ ਨੂੰ ਸੀਨਾ ਬਸੀਨਾ ਅਗਲੀਆਂ ਪੀੜ੍ਹੀਆਂ ਤੱਕ ਪਹੁੰਚਾਉਣ ਲਈ ਕਾਰਜਸ਼ੀਲ ਰਹਿੰਦੀਆਂ ਹਨ।

ਨਾਮਧਾਰੀ ਇਤਿਹਾਸ ਦੀ ਸਿਰਜਨਾ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਰਹਿਤ ਮਰਯਾਦਾ, ਉਹਨਾਂ ਦੀ ਦਿੱਤੀ ਰਹਿਨੁਮਾਈ ਨਾਲ ਹੀ ਸ਼ੁਰੂ ਹੋ ਗਈ ਸੀ। ਸਾਰਾ ਤਾਣਾ ਬਾਣਾ, ਭਜਨ ਬੰਦਗੀ, ਸਦਾਚਾਰਕ ਕਦਰਾਂ ਕੀਮਤਾਂ, ਸਮਾਜ ਸੁਧਾਰ, ਦੇਸ਼ ਤੇ ਧਰਮ ਲਈ ਤਿਆਰ-ਬਰਤਿਆਰ ਰਹਿਣ ਦੁਆਲੇ ਉਣਿਆ ਹੋਇਆ ਸੀ। ਇਸ ਲਈ ਹਰ ਤਰ੍ਹਾਂ ਦੀਆਂ ਕੁਰਬਾਨੀਆਂ ਦਿਤੀਆਂ ਗਈਆਂ। ਪਰ ਇਹਨਾਂ ਨੂੰ ਸੰਭਾਲਿਆ ਕਲਮਕਾਰਾਂ ਨੇ। ਪਹਿਲੀ ਕਲਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਸੀ ਜਿਸ ਨੇ ੧੮੬੩ ਈ. ਵਿਚ ਰਹਿਤਨਾਮਾ ਦਿਤਾ ਤੇ ਬਰ੍ਹਮਾ (ਮਯਾਂਮਾਰ) ਸ਼ਾਹੀ ਕੈਦੀ ਹੁੰਦਿਆਂ ਹੁਕਮਨਾਮੇ ਭੇਜੇ। ਇਹਨਾਂ ਦੀ ਪੰਜਾਬੀ ਸਾਹਿਤ ਵਿਚ ਨਵੇਕਲੀ ਥਾਂ ਹੈ। ਉਹਨਾਂ ਦੇ ਪ੍ਰਦੇਸ ਗਵਨ ਬਾਅਦ ਬਿਰਹਾ ਭੁਯੰਗਮ ਦੇ ਡੰਗੇ ਕੂਕੇ ਮਸਤਾਨਿਆਂ ਦੇ ਹਿਰਦੇ ਵਹਿ ਤੁਰੇ ਅਤੇ ਲਿਖਤਾਂ ਵਹਿ ਤੁਰੀਆਂ, ਸਤਿਗੁਰੂ ਦੇ ਵੈਰਾਗ ਵਿੱਚ, ਤੇ ਵਿਦੇਸ਼ੀ ਹਾਕਮ ਫ਼ਿਰੰਗੀ ਖ਼ਿਲਾਫ। ਇਹ ਸਫ਼ਰ ਬਾਬਾ ਚੰਦਾ ਸਿੰਘ, ਸੰਤ ਸੰਤੋਖ ਸਿੰਘ ਨਾਲ ਸ਼ੁਰੂ ਹੋਇਆ। ਇਤਿਹਾਸ ਲਿਖਿਆ ਜਾਂਦਾ ਰਿਹਾ, ਸਵਾਰਿਆ, ਸੰਭਾਲਿਆ ਤੇ ਪੇਸ਼ ਕੀਤਾ ਜਾਂਦਾ ਰਿਹਾ।

ਮਹਾਰਾਜ ਗੁਰਦਿਆਲ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਜਿਥੇ ਇਤਿਹਾਸ ਨੂੰ ਲੜੀਬੰਦ ਕਰਨ ਦੀ ਮਿਹਨਤ ਕੀਤੀ ਓਥੇ ਸਤਿਜੁਗ ਸਪਤਾਹਿਕ ਦੀ ਜ਼ੁੰਮੇਵਾਰੀ ਸੰਭਾਲ ਕੇ ਨਾਮਧਾਰੀ ਇਤਿਹਾਸ ਨੂੰ ਸਹੀ ਰੂਪ ਵਿਚ ਲੋਕ ਹੱਥਾਂ ਵਿਚ ਪਹੁੰਚਾਉਣ ਦਾ ਉਪਰਾਲਾ ਕੀਤਾ। ਫਿਰ ਇਹ ਕਾਫਲਾ ਵਧਦਾ ਗਿਆ। ਨਾਮਧਾਰੀ ਇਤਿਹਾਸ ਕਵਿਤਾ, ਵਾਰਤਕ, ਗਲਪ, ਨਾਟਕ ਰਾਹੀਂ ਪਾਠਕਾਂ ਦੇ ਹੱਥਾਂ ਵਿਚ ਪਹੁੰਚਦਾ ਰਿਹਾ। ਕਈ ਸਾਹਿਤਕਾਰ ਆਪਣੀ ਵਾਰੀ ਪੁਗਾ ਕੇ ਸੰਸਾਰ ਯਾਤਰਾ ਪੂਰੀ ਕਰ ਗਏ। ਅੱਜ ਉਹਨਾਂ ਦੀਆਂ ਰਚਨਾਵਾਂ ਤਾਂ ਦੁਰਲਭ ਹਨ ਹੀ, ਉਹਨਾਂ ਬਾਰੇ ਜਾਣਕਾਰੀ ਵੀ ਬਹੁਤੀ ਨਹੀਂ ਮਿਲਦੀ।

ਸ. ਹਰਵਿੰਦਰ ਸਿੰਘ ਹੰਸਪਾਲ ਨੇ ਸਲਾਹ ਬਣਾਈ ਕਿ ੨੦੦੩ ਈ. ਦਾ ਸਲਾਨਾ ਅੰਕ ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਜਾਏ। ਅੰਕ ਅਕਾਰ ਪੱਖੋਂ ਵੱਡਾ ਨਾ ਹੋਣ ਦੇਣ ਲਈ ਇਸ ਵਿਚ ਕੇਵਲ ਉਹ ਹੀ ਲੇਖਕ ਲਏ ਜਾਣ ਜੋ ਪ੍ਰਲੋਕ ਸਿਧਾਰ ਚੁੱਕੇ ਹਨ। ਸ੍ਰੀ ਅਮਰ ਭਾਰਤੀ ਨੇ ਉਹਨਾਂ ਦੀ ਸਲਾਹ ਦੀ ਪ੍ਰਸੰਸਾ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੰਸਪਾਲ ਜੀ ਨੇ ਖੁਦ ਅਰਜ਼ ਕਰ ਕੇ ਪ੍ਰਵਾਨਗੀ ਲੈ ਲਈ। ਆਪ ਤਾਂ ਉਹ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਵਜੋਂ ਜ਼ੁੰਮੇਵਾਰੀਆਂ ਨਿਭਾਉਂਦੇ ਬਹੁਤ ਰੁਝੇ ਰਹੇ ਪਰ ਉਹਨਾਂ ਦੇ ਟੈਲੀਫੋਨਾਂ ਨੇ ਰਿਮੋਟ ਕੰਟਰੋਲ

ਰੱਖਿਆ। ਜਦ ਵੀ ਉਹ ਦਿੱਲੀ ਆਉਂਦੇ, ਭਾਰਤੀ ਜੀ, ਇੰਦਰਜੀਤ ਸਿੰਘ ਤੇ ਹਰਕੀਰਤ ਸਿੰਘ ਆਦਿ ਨਾਲ ਸੰਪਰਕ ਕਰ ਕੇ ਕੰਮ ਦੀ ਪ੍ਰਗਤੀ ਬਾਰੇ ਵੇਖਦੇ ਜਾਣਦੇ ਜਾਂ ਟੈਲੀਫੋਨ ਕਰ ਲੈਂਦੇ।

ਕੰਮ ਤਾਂ ਖਲਾਰੇ ਵਾਲਾ ਤੇ ਔਖਾ ਲਗਦਾ ਸੀ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਇਹ ਵੀ ਨਵੇਕਲਾ ਅੰਕ ਬਣ ਗਿਆ, ਪਿਛਲੇ ਸਾਲਾਂ ਦੇ ਅੰਕਾਂ ਵਾਂਗ।

ਇਸ ਅੰਕ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਸੰਬੰਧੀ ਲੇਖਾਂ ਤੋਂ ਬਿਨਾਂ ਕੇਵਲ ਉਹਨਾਂ ਨਾਮਧਾਰੀ ਲੇਖਕਾਂ ਜਾਂ ਕਵੀਆਂ ਬਾਰੇ ਲੇਖ ਛਪੇ ਹਨ ਜਿਹੜੇ ਇਸ ਆਸਾਰ ਸੰਸਾਰ ਨੂੰ ਛਡ ਕੇ ਸਵਰਗ ਸਿਧਾਰ ਚੁਕੇ ਹਨ ਅਤੇ ਜਿਨ੍ਹਾਂ ਦੀ ਘਟੋ ਘਟ ਇੱਕ ਪੁਸਤਕ ਪ੍ਰਕਾਸ਼ਿਤ ਹੋਈ ਹੈ। ਉਂਜ ਉਹ ਆਪਣੀ ਕਾਨੀ ਕਰਕੇ ਜਿਉਂਦੇ ਰਹਿਣਗੇ। ਲੇਖ, ਵਿਦਵਾਨ-ਖੋਜੀ ਲੇਖਕਾਂ ਕੋਲੋਂ ਲਿਖਾਏ ਗਏ ਹਨ। ਉਹਨਾਂ ਲੇਖਾਂ ਨਾਲ ਹੀ ਇਸ ਅੰਕ ਨੂੰ ਠੋਸ ਸਮਗਰੀ ਹਾਸਲ ਹੋਈ ਹੈ। ਉਹਨਾਂ ਦਾ ਧੰਨਵਾਦ ਕਰਨਾ ਰਸਮੀ ਜਿਹਾ ਲਗੇਗਾ। ਅੱਜ ਤੱਕ ਦੇ ਜੀਵਿਤ ਤੇ ਚਲਾਣਾ ਕਰ ਚੁਕੇ ਨਾਮਧਾਰੀ ਸਾਹਿਤਕਾਰਾਂ ਸੰਬੰਧੀ ਸਰਸਰੀ ਨਜ਼ਰ ਲਈ ਸ. ਸੁਵਰਨ ਸਿੰਘ ਵਿਰਕ ਦੀ ਕਵਿਤਾ ਦੁਬਾਰਾ ਛਾਪੀ ਜਾ ਰਹੀ ਹੈ। ਇਸ ਅੰਕ ਵਿਚ ਛਪਣ ਵਾਲੀ ਸਮਗਰੀ ਸਧਾਰਨ ਪਾਠਕਾਂ ਤੇ ਖੋਜ ਵਿਦਿਆਰਥੀਆਂ ਦਾ ਰਾਹ ਦਸੇਰਾ ਬਣ ਸਕੇਗੀ, ਇਹ ਸਾਡੀ ਆਸ ਹੈ।

ਵੱਧ ਤੋਂ ਵੱਧ ਕੋਸ਼ਿਸ਼ ਦੇ ਬਾਵਜੂਦ ਕਈ ਲੇਖਕਾਂ ਬਾਰੇ ਖੋਜ ਭਰਪੂਰ ਲੇਖ ਪ੍ਰਾਪਤ ਕਰਨਾ ਸਾਡੀ ਪਹੁੰਚ ਵਿਚ ਨਹੀਂ ਰਹਿ ਸਕਿਆ। ਸਾਡੀ ਪਹੁੰਚ ਤੋਂ ਬਾਹਰ ਰਹਿ ਗਏ ਹੋਣਗੇ। ਜਿਸ ਕਰਕੇ ਗਿਆਨੀ ਮਿਹਰ ਸਿੰਘ ਕਾਨਪੁਰ, ਕਰਮ ਸਿੰਘ ਬਾਲਮ, ਤੇਜਾ ਸਿੰਘ ਕੰਵਲ, ਜੰਗੀਰ ਸਿੰਘ ਰਾਈਆਂ ਆਦਿ ਬਾਰੇ ਕੋਈ ਲੇਖ ਨਹੀਂ ਛਪ ਰਿਹਾ। ਕੁਝ ਨਾਮਧਾਰੀ ਲੇਖਕਾਂ ਜਿਵੇਂ ਬੂਟਾ ਸਿੰਘ ਕਹਾਣੀਕਾਰ, ਸੁਰਜੀਤ ਖੁਰਸ਼ੀਦੀ, ਸੰਤ ਰਾਮ ਉਦਾਸੀ ਆਦਿ ਨੇ ਭਾਵੇਂ ਬਹੁਤ ਵਧੀਆ ਲਿਖਿਆ ਹੈ ਪਰ ਨਾਮਧਾਰੀ ਇਤਿਹਾਸ ਸੰਬੰਧੀ ਉਹਨਾਂ ਦੀ ਕੋਈ ਪੁਸਤਕ ਦਾ ਪਤਾ ਨਹੀਂ ਲਗਾ ਸੋ ਉਹਨਾਂ ਬਾਰੇ ਵੀ ਇਸ ਵਿਚ ਲੇਖ ਨਹੀਂ ਹਨ। ਇਹਨਾਂ ਜਾਂ ਹੋਰ ਲੇਖਕਾਂ ਬਾਰੇ ਲਿਖੇ ਲੇਖ ਸਾਡੇ ਤੱਕ ਪਹੁੰਚ ਜਾਣ ਤਾਂ ਅਸੀਂ ਅਗਲੇ ਪਰਚਿਆਂ ਵਿੱਚ ਛਾਪਣ ਵਿਚ ਖੁਸ਼ੀ ਮਹਿਸੂਸ ਕਰਾਂਗੇ।

ਅੰਕ ਤਿਆਰ ਕਰਨ ਵਿਚ ਸ. ਜਸਵਿੰਦਰ ਸਿੰਘ, ਤਰਲੋਚਨ ਸਿੰਘ, ਸੁਨੀਲ ਕੁਮਾਰ ਤੇ ਜਿਲਦਬੰਦੀ ਲਈ ਰਾਮਕਿਸ਼ੋਰ ਕਟਾਰੀਆ ਦੀ ਮਿਹਨਤ ਤੇ ਸਹਿਯੋਗ ਘੱਟ ਮਹੱਤਵਪੂਰਨ ਨਹੀਂ।

ਪਰ ਅਨਜਾਣ ਗਲਤੀਆਂ ਦਾ ਪੁਤਲਾ ਹੈ ਤੇ ਸਤਿਗੁਰੂ ਬਖ਼ਸ਼ਣਹਾਰ ਹੈ ਆਪ ਜੀ ਦੀ ਬਖਸ਼ਸ਼ ਸਦਾ ਬਲ ਬਖ਼ਸ਼ਦੀ ਰਹਿੰਦੀ ਹੈ।

ਪਾਠਕ ਵਰਗ ਤੋਂ ਇਸ ਅੰਕ ਸੰਬੰਧੀ ਹੁੰਗਾਰਿਆਂ ਤੇ ਰਾਵਾਂ ਦੀ ਉਡੀਕ ਰਹੇਗੀ।—ਤਾਰਾ ਸਿੰਘ ਅਨਜਾਣ

### *ਚੇਤਰ*

*ਚੜ੍ਹਦੇ ਚੇਤ੍ਰ ਚਿਤ ਉਦਾਸ,*
*ਚਲੀਏ ਸਤਿਗੁਰਾਂ ਦੇ ਪਾਸ,*
*ਕਰੀਏ ਹੱਥ ਜੋੜ ਅਰਦਾਸ,*
*ਸਾਨੂੰ ਰੱਖੋ ਆਪਣੇ ਪਾਸ,*
*ਦੇਹੋ ਚਰਨਾਂ ਵਿਚ ਨਿਵਾਸ,*
*ਮੈਂ ਔਗੁਣ ਹਾਰੀਆਂ।*
*ਜਦ ਮੈਂ ਹੋ ਵਿਰਾਗਣ ਚੱਲੀ,*
*ਚਰਖੇ ਤੰਦ ਨਾ ਲਾਹੀ ਛੱਲੀ,*
*ਘਰ ਤੋਂ ਤੁਰਕੇ ਭਈ ਅਕੱਲੀ,*
*ਮੈਨੂੰ ਲੋਕ ਆਖਦੇ ਝੱਲੀ,*
*ਕਿਸੇ ਦੀ ਗੱਲ ਨਾ ਲਗਦੀ ਭੱਲੀ,*
*ਮੈਂ ਬਲਿਹਾਰੀਆਂ।*
*ਸਤਿਗੁਰ ਮੇਰਾ ਦੀਨ ਦਇਆਲ,*
*ਲੱਧਾ ਰਾਮ ਦਾਸ ਪੁਰੇ ਵਿਚ ਪਾਲ,*
*ਦੇ ਕੇ ਸ਼ਬਦ ਤੇ ਕਰੇ ਨਿਹਾਲ,*
*ਕੱਟੇ ਜਨਮ ਮਰਨ ਦੇ ਜਾਲ,*
*ਮੈਂ ਸਤਿਗੁਰ ਤਾਰੀਆਂ।*
*ਸੁਣ ਲਓ ਸੰਤ ਜਨਾਂ ਗਲ ਹੋਰ,*
*ਮੈਨੂੰ ਭਜਨ ਲੈਣ ਦੀ ਲੋੜ,*
*ਤਾਂ ਮੈਂ ਪਹੁੰਚੀ ਸਤਿਗੁਰ ਕੋਲ,*
*ਲਿਆ ਭਜਨ ਮੈਂ ਕਰ ਕੇ ਜੋਰ,*
*ਘਰ ਵਿਚ ਰਹੇ ਹਮੇਸ਼ਾਂ ਸ਼ੋਰ,*
*ਸੱਸ ਕਢੇਂਦੀ ਮੰਦੇ ਬੋਲ,*
*ਨੀ ਤੈਂ ਜਾਣਾ ਕੂਕਿਆਂ ਕੋਲ,*
*ਇਹ ਮਿਹਣੇ ਮਾਰਦੀ॥੧॥*

*—ਚੰਦਾ ਸਿੰਘ ਦੇ ਬਾਰਾਮਾਂਹ ਵਿਚੋਂ*

# ਹੁਕਮਨਾਮੇ

## ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਮਾਣੀਕ ਬੋਲ

ਡਾ ਹਰਿਭਜਨ ਸਿੰਘ

ਨਾਮਧਾਰੀ ਸੰਪਰਦਾਇ ਦੇ ਸਿਰਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਪ੍ਰਕਾਸ਼ ੧੮੧੬ ਈ. ਪਿਤਾ ਬਾਬਾ ਜੱਸਾ ਸਿੰਘ, ਮਾਤਾ ਸਦਾ ਕੌਰ, ਰਾਈਆਂ (ਲੁਧਿਆਣਾ) ਦਾ ਸੰਪੂਰਨ ਜੀਵਨ ਪਰਮ-ਜੋਤ ਨੂੰ ਸਮਰਪਿਤ ਸੀ। ਇਹੋ ਉਹਨਾਂ ਦੇ ਜੀਵਨ ਦਾ ਲਕਸ਼ ਸੀ ਤੇ ਇਸ ਲਕਸ਼ ਤਕ ਪਹੁੰਚਣ ਦਾ ਮਾਰਗ। ਇੱਕ ਮਨ ਇੱਕ ਚਿਤ, ਇਕਾਗਰਤਾ ਨਾਲ ਉਹਨਾਂ ਏਸੇ ਦੀ ਸਾਧਨਾ ਅਤੇ ਸੇਵਾ ਕੀਤੀ। ਆਪ ਸਿਮਰਨ ਕੀਤਾ ਅਤੇ ਹੋਰਨਾਂ ਨੂੰ ਸਿਮਰਨ ਲਈ ਪ੍ਰੇਰਿਆ। ਅਜੇਹੇ ਪ੍ਰਭੂ ਸੰਤ ਵੀ ਸੰਸਾਰੀ ਲੋਕਾਂ ਦੇ ਵੈਰ ਵਿਰੋਧ ਦਾ ਨਿਸ਼ਾਨਾ ਬਣਦੇ ਹਨ। ਉਹਨਾਂ ਦਾ ਆਪਣਾ ਕਥਨ ਹੈ:

ਗੁਰੂ ਜੀ ਦਾ ਬਚਨ ਹੈ-

*ਗਿਆਨੀ ਧਿਆਨੀ ਗੁਣੀ ਧਨਾਢ।*
*ਨਾਮ ਜਪਤ ਘਰ ਘਰ ਮੈ ਆਢ।*

ਨਾਮ ਜਪਣ ਵਾਲਿਆਂ ਕੇ ਸਾਥ ਹਰ ਜਗਾ ਆਢਾ ਕਰਨਗੇ ਸੋ ਪੁੱਜਕੇ ਕੀਤਾ ਸਿਰ ਤਾਈ ਸੋ ਜੀ ਕਿਸੇ ਸਮੇ ਦੇ ਸਰਾਫੇ ਹੋਇ ਹੈਨਿ ਏਨਾ ਦੇ ਕੀ ਬਸ ਹੈ। ਹੁਕਮਨਾਮਾ-੩

ਸੋ ਭਾਈ ਮੈ ਤਾ ਕਿਸੇ ਨੂੰ ਕੁਫ ਨਹੀਂ ਆਖਦਾ, ਗੁਰੂ ਦੇ ਘਰ ਸਭੋ ਕੁਫ ਬਥੇਰਾ ਹੈ। ਦੇਸ ਮੈ ਸਾਰੇ ਸਿਖਾਂ ਨੇ ਸਾਧਾਂ ਨੇ ਵੈਰ, ਕੀਤਾ ਪੁਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆਂ ਨੇ ਵੇਕਾਰਨ ਸਾਰੇ ਦੇਸ ਮੈ ਕਲਾਮੁ ਲਿਖਕੇ ਫੇਰ ਦਿਤਾ ਅਵਚਲ ਨਗਰ ਤਾਈ। ਹੁਕਮਨਾਮਾ-੬

—ਸਾਡੇ ਮਗਰ ਤਾ ਬਥੇਰੀ ਭੰਡੀ ਲਾਈ ਹੈ ਸਭਨਾ ਨੇ ਸਿਖਾਂ ਸਾਧਾ ਨੇ ਰਾਜਿਆ ਪੁਜਾਰੀਆ ਨੇ। ਹੁਕਮਨਾਮਾ-੩੪

ਇਹ ਕਥਨ ਉਹਨਾਂ ਦੇ ਜੀਵਨ ਅਨੁਭਵ ਦਾ ਨਿਚੋੜ ਹੈ। ਇਕ ਹੋਰ ਥਾਂ ਵੀ ਉਹਨਾਂ ਫ਼ਰਮਾਇਆ ਹੈ—

—ਮੇਰੀ ਵਲ ਵੇਖ ਲਓ ਕੋਈ ਤਾ ਆਖੇ ਹੈਨ ਸਹੁਰੇ ਤਖਾਣ ਨੇ ਮੁਲਖ ਭਰਿਸਟ ਕਰ ਦਿਤਾ ਹੈ, ਕੋਈ ਆਖੇ ਹੈਨ ਸਾਨੂੰ ਅੰਮ੍ਰਿਤ ਦਾ ਦਾਨ ਦਿਤਾ ਹੈ। ਏਹੋ ਜਹੀ ਚਲੀ ਆਈ ਹੈ ਪਿਛੇ ਤੇ ਲੈ ਕੇ। ਹੁਕਮਨਾਮਾ-੫੬

—ਅਸੀ ਲੁਹਾਰ ਹਾਂ ਸਾਨੂੰ ਗੁਰੂ ਕਰਕੇ ਪੂਜਦੇ ਹੈਨ ਹਜਾਰਾ ਲੋਕ ਨਾਲੇ ਹਜਾਰਾ ਰੁਪਏ ਭੇਟ ਚੜਾਉਂਦੇ ਹੈਨ। ਤੂ ਤਾ ਬ੍ਰਾਹਮਣ ਹੈ ਜੇ ਤੂ ਭਜਨ ਕਰੇਗਾ ਤੈਨੂੰ ਕਿਉ ਨਹੀ ਲੋਕ ਮੰਨਣਗੇ। ਹੁਕਮਨਾਮਾ-੧੭

ਉਹਨਾਂ ਦੇ ਵੇਲੇ ਦੀ ਫ਼ਰੰਗੀ ਸਰਕਾਰ ਨੂੰ ਅਕਾਰਨ ਹੀ ਇਸ ਮਹਾਪੁਰਖ ਤੋਂ ਭੈ ਵਿਆਪਦਾ ਸੀ। ਭੈ ਮੁਕਤ ਹੋਣ ਲਈ ਸਰਕਾਰ ਨੇ ਉਹਨਾਂ ਨੂੰ ਪ੍ਰਦੇਸ ਭੇਜ ਦੇਣ ਦਾ ਫੈਸਲਾ ਕੀਤਾ। ਇਸ ਅਨਿਆਈ ਫੈਸਲੇ ਨਾਲ ਉਹ ਲੋਕ ਬਹੁਤ ਦੁਖੀ ਹੋਏ ਜੋ ਸ੍ਰੀ ਬਾਬਾ ਜੀ ਨੂੰ ਸਤਿਗੁਰੂ ਸਵੀਕਾਰਦੇ ਸਨ। ਉਹਨਾਂ ਦਾ ਵਿਛੋੜਾ ਜਰਨਾ ਇਹਨਾਂ ਸ਼ਰਧਾਲੂ ਲੋਕਾਂ ਲਈ ਬਹੁਤ ਕਠਿਨ ਅਤੇ ਕਸ਼ਟਦਾਇਕ ਸੀ।

ਸਤਿਗੁਰੂ ਜੀ ਨੂੰ ਫ਼ਰੰਗੀ ਸਰਕਾਰ ਨੇ ਰੰਗੂਨ (ਬਰਮਾ) ਵਿਚ ਨਜ਼ਰਬੰਦ ਕਰ ਦਿਤਾ। ਜਿਸ ਵੱਡੇ ਬੰਗਲੇ ਵਿਚ ਕਦੇ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਕੈਦ ਕੀਤਾ ਗਿਆ ਸੀ, ਉਸੇ ਬੰਗਲੇ ਵਿਚ ਸ੍ਰੀ ਸਤਿਗੁਰੂ ਜੀ ਰੱਖੇ ਗਏ। ਉਹਨਾਂ ਦਾ ਸਿਰਫ਼ ਇੱਕ ਨਿਜੀ ਸੇਵਕ ਨਾਨੂ ਸਿੰਘ ਉਹਨਾਂ ਦੇ ਨਾਲ ਸੀ। ਸਤਿਗੁਰੂ ਜੀ ਤਾਂ ਆਪ ਪਰਮਜੋਤ ਨਾਲ ਇੱਕ ਮਿਕ ਹੋ ਚੁਕੇ ਸਨ। ਆਪਣੇ ਦੇਸ ਤੋਂ ਦੂਰ ਆਪਣੇ ਲੋਕਾਂ ਨਾਲੋਂ ਵਿਛੜਕੇ ਉਹ ਵਿਛੋੜੇ ਦਾ ਦੁਖ ਤਾਂ ਮੰਨਦੇ ਸਨ ਪਰ ਭਜਨ ਬਾਣੀ ਵਿਚ ਲੀਨ ਉਹ ਹਮੇਸ਼ਾ ਅਨੰਦ ਦੀ ਅਵਸਥਾ ਵਿਚ ਰਹਿੰਦੇ ਸਨ। ਉਹਨਾਂ ਦਾ ਕਥਨ ਹੈ :

-ਇਕ ਬਿਛੋੜੇ ਦੇ ਦੁਖ ਬਿਨਾ ਹੋਰ ਕੋਈ ਦੁਖ ਨਹੀ ਅੰਬੀਰੀ ਬਣੀ ਹੋਈ ਹੈ। ਹੁਕਮਨਾਮਾ-੧੯

—ਐਥੇ ਦੇਖੋ ਬਹੁਤ ਬੁਰੀ ਜਗਾ ਹੈ ਕੈਦ ਕਾਲਾ ਪਾਣੀ। ਪਰੁ ਨਾਮ ਦਾ ਐਸਾ ਪਰਤਾਪੁ ਹੈ ਏਥੇ ਬੀ ਅਸੀਂ ਬੜੇ ਰਾਜੀ ਹਾਂ ਅੰਬੀਰੀ ਵੀ ਤੇ ਫਕੀਰੀ ਵੀ ਦੋਮੈ ਬ੍ਰਾਬਰ ਬਣੀਆ ਹੋਈਆ ਹੈਨ ਕਿਸੇ ਬਾਤ ਦੀ ਬੁੜਿ ਨਹੀ ਇਕੁ ਸੰਗਤ ਦੇ ਦਰਸਨ ਬਿਨਾ। ਹੁਕਮਨਾਮਾ-੩੩

ਪੰਜਾਬ ਦੇ ਸ਼ਰਧਾਲੂ ਲੋਕ ਵੀ ਜਲ ਤੋਂ ਵਿਛੜੀ ਮੀਨ ਵਾਂਗ ਆਪਣੇ ਸਤਿਗੁਰੂ ਦਾ ਵਿਛੋੜਾ ਮਹਿਸੂਸ ਕਰਦੇ ਸਨ। ਕਈ ਸ਼ਰਧਾਲੂ ਭੇਸ ਬਦਲਕੇ ਲੰਮੀਆਂ ਮੰਜ਼ਲਾਂ ਮਾਰ ਕੇ ਉਹਨਾਂ ਤਕ ਪਹੁੰਚਦੇ ਪਰ ਉਹਨਾਂ ਨੂੰ ਮਿਲਣ ਨਾ ਦਿਤਾ ਜਾਂਦਾ। ਇੱਕ ਕਰੜਾ ਪਹਿਰਾ ਸੀ। ਤੇ ਉਹਨਾਂ ਤਕ

ਪਹੁੰਚਣਾ ਮੁਸ਼ਕਲ ਸੀ। ਤਾਂ ਵੀ ਆਪਣੇ ਸਤਿਗੁਰੂ ਨੂੰ ਮਿਲਣ ਲਈ ਬਿਹਬਲ ਲੋਕ ਕੋਈ ਨਾ ਕੋਈ ਵਸੀਲਾ ਲਭਦੇ। ਉਹਨਾਂ ਤਕ ਰਸਾਈ ਕਰਦੇ। ਆਪ ਨਾ ਮਿਲ ਸਕਦੇ ਤਾਂ ਆਪਣੀਆਂ ਚਿੱਠੀਆਂ ਉਹਨਾਂ ਤੱਕ ਪਹੁੰਚਾਂਦੇ। ਗੁਰਬਾਣੀ ਦਾ ਫ਼ਰਮਾਣ ਹੈ:

*ਭਖੜੁ ਭਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ।*
*ਗੁਰਸਿਖੁ ਲੰਘਿ ਗੁਰ ਪਹਿ ਜਾਈ॥ ਮਹਲਾ-੪*

ਇਸ ਕਥਨ ਨੂੰ ਸੱਚ ਕਰ ਵਿਖਾਇਆ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ। ਚਿੱਠੀਆਂ ਦਾ ਦੁਵਲਾ ਸੰਚਾਰ ਸ਼ੁਰੂ ਹੋ ਗਿਆ। ਇਹਨਾਂ ਚਿੱਠੀਆਂ ਨੂੰ ਸ਼ਰਧਾਲੂ ਲੋਕ ਹੁਕਮਨਾਮੇ ਕਹਿੰਦੇ ਹਨ ਤੇ ਤਿਆਗ ਦੀ ਮੂਰਤ ਸ੍ਰੀ ਸਤਿਗੁਰੂ ਜੀ ਇਹਨਾਂ ਨੂੰ ਅਰਦਾਸਾਂ/ਹਰਦਾਸਾਂ ਦਾ ਨਾਮ ਦੇਂਦੇ ਹਨ। ਹਰ ਚਿੱਠੀ ਸਮੂਹ ਪੰਥ ਵਾਸਤੇ ਸੀ, ਹੁਕਮ ਸੀ ਕਿ ਇਹਨਾਂ ਨੂੰ ਜਿਥੇ ਵੀ ਲੋੜ ਪਵੇ ਸੁਣਾ ਦਿਓ।

ਲਿਖਤੀ ਚਿੱਠੀਆਂ ਗੁਰੂ ਕੇ ਬੋਲ ਦਾ ਕੰਮ ਵੀ ਸਾਰਦੀਆਂ ਰਹੀਆਂ।ਇਹ ਚਿੱਠੀਆਂ ਨਾਮਧਾਰੀ ਦਰਬਾਰ ਵਲੋਂ ਪੋਥੀ ਰੂਪ ਵਿੱਚ ਸੰਗ੍ਰਹਿ ਕਰ ਕੇ ਪ੍ਰਕਾਸ਼ਤ ਕੀਤੀਆਂ ਗਈਆਂ ਹਨ।

ਇਹਨਾਂ ਦੀ ਪ੍ਰਮਾਣੀਕਤਾ ਹੈ ਕਿਉਂਕਿ ਇਹਨਾਂ ਨੂੰ ਆਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਾਚਿਆ ਹੈ ਅਤੇ ਇਹਨਾਂ ਉਤੇ ਆਪਣੀ ਪ੍ਰਵਾਨਗੀ ਦੀ ਮੋਹਰ ਲਾਈ ਹੈ। ਉਹਨਾਂ ਦੀ ਆਗਿਆ ਸਹਿਤ ਹੀ ਇਹਨਾਂ ਨੂੰ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ।

ਧਾਰਮਿਕ ਤੌਰ ਉਤੇ ਹੀ ਨਹੀਂ ਸਾਹਿਤਕ ਤੌਰ ਤੇ ਵੀ ਇਹ ਲਿਖਤਾਂ ਬੇਸ਼ਕੀਮਤੀ ਖਜ਼ਾਨਾ ਹਨ। ਸਰਲ ਪੰਜਾਬੀ ਵਾਰਤਕ ਦਾ ਅਦਭੁਤ ਨਮੂਨਾ ਹਨ। ਆਸ ਹੈ ਕਿ ਪੰਜਾਬੀ ਸਾਹਿਤ ਦੇ ਇਤਿਹਾਸਵੇਤਾ ਇਹਨਾਂ ਵਲ ਧਿਆਨ ਦੇਣਗੇ ਅਤੇ ਉਂਨੀਵੀਂ ਸਦੀ ਵਿੱਚ, ਉਦੈ ਹੋ ਰਹੀਂ ਪੰਜਾਬੀ ਵਾਰਤਕ ਦੀ ਨੁਹਾਰ ਨੂੰ ਪਛਾਣਦੇ ਹੋਏ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਇਹਨਾਂ ਨੂੰ ਯੋਗ ਥਾਂ ਦੇਣਗੇ।

ਜੀਵਣ ਕਿੰਨਾਂ ਗੁੰਝਲਦਾਰ ਹੈ ਪਰ ਸਤਿਗੁਰੂ ਜੀ ਨਿਰੋਲ ਭਜਨ ਬੰਦਗੀ ਨੂੰ ਸਮਰਪਿਤ ਹਨ। ਐਸੇ ਪਰਮ-ਸੰਤ ਨੂੰ ਵੇਲੇ ਦੀ ਸਰਕਾਰ ਨੇ ਆਪਣੇ ਲਈ ਖ਼ਤਰਨਾਕ ਸਮਝਿਆ। ਦੇਸ ਬਦਰ ਕਰਕੇ ਉਹਨਾਂ ਦਾ ਤੌਖਲਾ ਖ਼ਤਮ ਨਹੀਂ ਹੋਇਆ। ਬਰ੍ਹਮਾ ਵਿਚ ਭਾਵੇਂ ਉਹਨਾਂ ਨੂੰ ਕੈਦ ਕਰ ਦਿਤਾ ਜਾਂ ਨਜ਼ਰਬੰਦ ਹੀ ਰਖਿਆ। ਉਹਨਾਂ ਦਾ ਕਥਨ ਹੈ :

—ਅਰ ਹੁਣ ਇਹ ਹੈ ਭਾਈ ਚਿਠੀ ਭੇਜਕੇ ਪਿਛੋ ਸੁਣ ਕਰਾ ਦੇਊ ਇਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ ਏਸੇ ਕਰਕੇ ਮੇਰੇ ਪਾਸ ਕਿਸੇ ਨੂੰ ਆਊਣ ਨਹੀਂ ਦੇਂਦੇ। ਹੁਕਮਨਾਮਾ-੭

ਮਨੁਖੀ ਇਤਿਹਾਸ ਵਿਚ ਐਸੇ ਅਨੇਕਾਂ ਉਦਾਹਰਨ ਮਿਲਦੇ ਹਨ ਜਿਥੇ ਰਾਜੇ-ਮਹਾਰਾਜੇ ਜਾਂ ਸ਼ਾਹ-ਪਾਤਸ਼ਾਹ, ਸੰਤਾਂ-ਫ਼ਕੀਰਾਂ ਤੋਂ ਭੈ ਮੰਨਦੇ ਰਹੇ ਅਤੇ ਉਹਨਾਂ ਨੂੰ ਕਤਲ ਕਰਾਉਣ ਤੱਕ ਗਏ। ਔਰੰਗਜ਼ੇਬ ਨੇ ਆਪਣੇ ਰਾਜ ਕਾਜ ਵਿਚ ਸ਼ਾਂਤੀ ਦੀ ਮੂਰਤ, ਗੁਰੂ ਤੇਗ ਬਹਾਦਰ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ। ਉਸ ਨੇ ਨੰਗ ਧੜੰਗ ਤੁਰਦੇ ਫਿਰਦੇ ਸੂਫੀ ਫਕੀਰ, ਸਰਮਦ ਨੂੰ ਕਤਲ ਕਰਵਾਇਆ। ਯੋਰਪ ਵਿਚ ਨਿਮਾਣੀ ਨਿਤਾਣੀ ਕੁੜੀ ਸੈਂਟ ਜੋਨਜ਼ ਨੂੰ ਵੀ ਏਸੇ ਤਰ੍ਹਾਂ ਖ਼ਤਮ ਕੀਤਾ ਗਿਆ ਸੀ।

ਸੰਸਾਰੀ ਲੋਕ ਰੱਬ ਨਾਲ ਦਾਅਵਾ ਬੰਨ੍ਹਦੇ ਹਨ। ਇਸ ਲਈ ਨਹੀਂ ਕਿ ਰੱਬ ਉਹਨਾਂ ਦਾ ਬੁਰਾ ਚਿਤਵਦਾ ਹੈ। ਗੱਲ ਸਿਰਫ਼ ਏਨੀ ਹੈ ਕਿ ਉਹ ਉਹਨਾਂ ਨੂੰ ਆਪਣੀ ਜੀਵਨ ਜਾਚ ਤੋਂ ਵਖਰਾ ਮਹਿਸੂਸ ਕਰਦੇ ਹਨ। ਏਨਾ ਕੁ ਵੀ ਉਹਨਾਂ ਤੋਂ ਜਰਿਆ ਨਹੀਂ ਜਾਂਦਾ।

ਲੋਕੀ ਬਾਬਾ ਜੀ ਨੂੰ ਸੱਚਾ ਪਾਤਸ਼ਾਹ ਕਹਿਣ ਲਗ ਪਏ ਸਨ। ਬਸ ਫ਼ਰੰਗੀ ਸਰਕਾਰ ਨੂੰ ਖ਼ਤਰਾ ਮਹਿਸੂਸ ਹੋਇਆ। ਪਹਿਲੇ ਉਹਨਾਂ ਸਤਿਗੁਰਾਂ ਨੂੰ ਪੰਜਾਬੋਂ ਬਾਹਰ ਕੱਢਿਆ। ਕੁਝ ਮਹੀਨੇ ਅਲਾਹਾਬਾਦ ਵੀ ਰਖਿਆ ਪਰ ਏਥੇ ਵੀ ਉਹਨਾਂ ਦਾ ਭੈ ਨਾ ਗਿਆ। ਅਲਾਹਾਬਾਦੋਂ, ਕਲਕਤੇ ਰਾਤੋ ਰਾਤ ਭਿਜਵਾਇਆ ਤੇ ਉਹ ਵੀ ਚੋਰੀ ਚੋਰੀ। ਕਲਕਤਿਓਂ ਸਮੁੰਦਰੀ ਜਹਾਜ਼ ਰਾਹੀਂ ਬਰ੍ਹਮਾ ਭੇਜ ਦਿਤਾ ਗਿਆ।

ਬਾਬਾ ਜੀ ਤਾਂ ਆਪਣੇ ਸਿੱਖਾਂ ਨੂੰ ਭਜਨ-ਬਾਣੀ ਦੇ ਸਿਵਾ ਹੋਰ ਕੋਈ ਉਪਦੇਸ਼ ਜਾਂ ਹੁਕਮ ਦੇਂਦੇ ਹੀ ਨਹੀਂ ਸਨ। ਉਹਨਾਂ ਦਾ ਸਾਰਾ ਉਪਦੇਸ਼ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਸਿੱਖ ਰਹੁਰੀਤ ਵਾਲਾ ਹੈ। ਉਹਨਾਂ ਦਾ ਸਪਸ਼ਟ ਹੁਕਮ ਸੀ ਕਿ ਮਾਈ ਭਾਈ ਸਭ ਗੁਰਮੁਖੀ ਅੱਖਰ ਪੜ੍ਹੋ ਤੇ ਨਿਤਨੇਮ ਲਈ ਪ੍ਰਵਾਨ ਬਾਣੀਆਂ ਦਾ ਪਾਠ ਕਰੋ।

ਗੁਰੂ ਗ੍ਰੰਥ ਤੇ ਦਸਮ ਗ੍ਰੰਥ ਉਹਨਾਂ ਦੇ ਦੋ ਪਿਆਰੇ ਗ੍ਰੰਥ ਸਨ। ਬਾਣੀਆਂ ਵਿਚੋਂ ਜਪੁ, ਜਾਪੁ ਰਹਿਰਾਸ ਉਪਰ ਉਹਨਾਂ ਦਾ ਵਿਸ਼ੇਸ਼ ਬਲ ਸੀ। ਹਾਂ ਇੱਕ ਬਾਣੀ ਹੋਰ ਐਸੀ ਹੈ ਜੋ ਉਹ ਚਾਹੁੰਦੇ ਸਨ ਕਿ ਮਾਈ ਭਾਈ ਵਿਸ਼ੇਸ਼ ਤੌਰ ਤੇ ਪੜ੍ਹੇ ਤੇ ਕਦੇ ਨਾ ਖੁੰਝਾਵੇ। ਉਹ ਬਾਣੀ ਹੈ, ਚੰਡੀ ਦੀ ਵਾਰ।

ਸਪਸ਼ਟ ਹੈ ਕਿ ਉਹ ਚਾਹੁੰਦੇ ਸਨ ਕਿ ਉਹਨਾਂ ਦੇ ਸਿੱਖ ਸ੍ਵੈਮਾਨ ਵਿਚ ਪੂਰੇ ਹੋਣ। ਸ੍ਵੈਮਾਨ ਨਾਲ ਜਿਊਣ ਦਾ ਹੱਕ ਤਾਂ ਹਰ ਤਹਿਜ਼ੀਬਯਾਫਤਾ ਦੇਸ ਵਿਚ ਆਪ ਸਵੀਕਾਰਿਆ ਗਿਆ ਹੈ। ਇਹ ਕੋਈ ਗੁਨਾਹ ਨਹੀਂ ਅਤੇ ਇਸ ਤੋਂ ਕਿਸੇ ਨੂੰ ਭੈ ਵੀ ਨਹੀਂ ਹੋਣਾ ਚਾਹੀਦਾ।

ਚੰਡੀ ਦੀ ਵਾਰ ਅੱਜ ਵੀ ਸਿੱਖ ਬੜੇ ਸ਼ੌਂਕ ਨਾਲ ਪੜ੍ਹਦੇ ਹਨ। ਯੂਨੀਵਰਸਿਟੀਆਂ ਵਿੱਚ ਇਹ ਬਾਣੀ ਕਈ ਪ੍ਰੀਖਿਆਵਾਂ ਲਈ ਪਾਠ-ਪੁਸਤਕ ਵਜੋਂ ਸਵੀਕਾਰ ਕੀਤੀ ਗਈ ਹੈ। ਇਹ ਕੋਈ ਜ਼ਬਤ-ਸ਼ੁਦਾ ਰਚਨਾ ਨਹੀਂ। ਉਹਨਾਂ ਵੇਲਿਆਂ ਵਿੱਚ ਵੀ ਇਹ ਰਚਨਾ ਜ਼ਬਤ ਨਹੀਂ ਸੀ। ਏਸ ਦੇ ਪੜ੍ਹਨ ਤੇ ਕੋਈ ਪਾਬੰਦੀ ਨਹੀਂ ਸੀ। ਸੋ ਇਸ ਵਾਰ ਦੇ ਪੜ੍ਹਨ ਲਈ ਪ੍ਰੇਰਨਾ ਦੇਣ ਵਾਲੇ ਮਹਾਂਪੁਰਖ ਨੂੰ ਕੈਦ ਕਰਨ ਵਿੱਚ ਕੋਈ ਤੁਕ ਨਹੀਂ।

ਇਹ ਲਿਖਦੇ ਹੋਏ ਵੀ ਅਸੀਂ ਚੰਡੀ ਦੀ ਵਾਰ ਦਾ ਪਾਠ ਕਰ ਰਹੇ ਹਾਂ ਤੇ ਸਾਨੂੰ ਇਸ ਵਿੱਚ ਕੋਈ ਖ਼ਤਰੇ ਵਾਲੀ ਜਾਂ ਉਕਸਾਉਣ ਵਾਲੀ ਗੱਲ ਨਜ਼ਰ ਨਹੀਂ ਆਉਂਦੀ। ਇਥੇ ਸਤਿਗੁਰੂ ਜੀ ਦੇ ਹੁਕਮਨਾਮੇ ਵਿੱਚੋਂ ਕੁਝ ਸਤਰਾਂ ਦਾ ਉਤਾਰਾ ਪੇਸ਼ ਕੀਤਾ ਜਾਂਦਾ ਹੈ ਤਾਂ ਕਿ ਅੰਦਾਜ਼ਾ ਰਹੇ ਕਿ ਉਹ ਇਸ ਰਚਨਾ ਨੂੰ ਗੁਰਬਾਣੀ ਦੀਆਂ ਕਈ ਦੂਜੀਆਂ ਰਚਨਾਵਾਂ ਨਾਲ ਮੇਲ ਕੇ ਹੀ ਵਿਚਾਰਦੇ ਸਨ :

ਹੋਰ ਹੁਣ ਇਹ ਕਰੋ ਜੇ ਅਖੰਡ ਪਾਠ ਨਹੀ ਹੁੰਦਾ ਤਾ ਖੁਲੇ ਪਾਠ ਕਰੋ। ਹੋਰ ਭਜਨ ਕੀਤਾ ਜਿਤਨਾ ਹੋਵੇ। ਨਹੀ ਤਾ ਜਪ ਜਾਪ ਜਰੂਰ ਕਰ ਲੈਣਾ। ਫੇਰ ਜਿਸ ਵੇਲੇ ਸੂਰਜ ਦੀਆਂ ਰਿਸ਼ਮਾ ਨਿਕਲਣ ਲਗਨ ਤਾ ਓਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਣਾ। ਅਰਦਾਸ ਕਰਕੇ ਪਾਠ ਤੋਰਨਾ।

ਹੁਕਮਨਾਮਾ-੧੭

ਚੰਡੀ ਦੀ ਵਾਰ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਹੈ ਇਹ ਰਚਨਾ ਕਰਨ ਵੇਲੇ ਉਹ ਧਰਮ ਯੁਧ ਦੀ ਤਿਆਰੀ ਵਿੱਚ ਵੀ ਰੁਝੇ ਹੋਏ ਸਨ। ਸੋ ਇਸ ਰਚਨਾ ਨੂੰ ਬੀਰ ਰਸ ਉਪਜਾਉਣ ਵੇਲੇ ਦੀ ਕਿਰਤ ਮੰਨ ਲਿਆ ਜਾਏ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ। ਇਸ ਰਚਨਾ ਦੀ ਇੱਕ ਵੱਡੀ ਖ਼ੂਬੀ ਇਹ ਹੈ ਕਿ ਇਹ ਸਾਨੂੰ ਭਾਰਤ ਦੀ ਸਮੁਚੀ ਅਧਿਆਤਮਿਕ ਪਰੰਪਰਾ ਨਾਲ ਜੋੜਦੀ ਹੈ। ਕੇਵਲ ਇੱਕੋ ਉਦਾਹਰਨ ਪੇਸ਼ ਕੀਤਾ ਜਾਂਦਾ ਹੈ।

*ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ॥*
*ਤੈਥੋ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ॥*
*ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥*
*ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥*
*ਕਿਨੀ ਤੇਰਾ ਅੰਤੁ ਨ ਪਾਇਆ॥*

ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੱਖਾਂ ਨੂੰ ਭਾਰਤ ਦੀ ਸੰਪੂਰਨ ਅਧਿਆਤਮਿਕ ਪਰੰਪਰਾ ਨਾਲ ਜੋੜਨ ਵਾਲੇ ਸਨ। ਸਿੱਖ ਪਰੰਪਰਾ ਦੇ ਪ੍ਰਤੀ ਉਹਨਾਂ ਦਾ ਵਿਸ਼ੇਸ਼ ਪਿਆਰ ਸੀ। ਉਹਨਾਂ ਦਾ ਆਦੇਸ਼ ਸੀ ਕਿ ਸਿੱਖ ਭਗਉਤੀ ਦਾ ਪਾਠ ਵਿਸ਼ੇਸ਼ ਤੌਰ ਤੇ ਕਰੇ। ਆਪ ਦਾ ਕਥਨ ਹੈ :

ਅਰ ਭਗੌਤੀ, ਚੰਡੀ ਦੀ ਵਾਰ ਦੀ ਪਹਿਲੀ ਪੌੜੀ ਦਾ ਨਾਉ ਹੈ। ਭਗਉਤੀ ਪੜਨੀ। ਸ੍ਰੀ ਗੁਰੂ ਗੋਬਿੰਦ ਸਿੰਘ ਅਕਾਲ ਪੁਰਖ ਜੀ ਸਭ ਥਾਈ ਹੋਇ ਸਹਾਇ। ਭਗੌਤੀਆਂ ਦੇ ਪਾਠ ਦਾ ਵੀ ਗੁਰੂ ਜੀ ਨੇ ਬਡਾ ਮਹਾਤਮ ਲਿਖਾ ਹੈ ਸੋ ਸਾਖੀ ਮੇ। ਜੇ ਇਕੋਤਰ ਸੌ ਪਾਠ ਹੋਵੇ ਤਾ ਬਡਾ ਮਹਾਤਮ ਹੈ ਨਹੀ ਤੇ ਸਠ ਕੇ ਚਾਲੀ ਬੀ ਹੋਇ ਭਾ ਬੀ ਚੰਗਾ ਹੈ। ਹੁਕਮਨਾਮਾ-੨੦

ਜਰਾ ਕੁ ਧਿਆਨ ਨਾਲ ਦੇਖੋ ਭਗਉਤੀ ਦੇ ਪਾਠ ਤੋਂ ਉਹਨਾਂ ਦਾ ਆਸ਼ਾ ਹੈ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਦਾ ਪਾਠ ਅਰਥਾਤ ਪ੍ਰਿਥਮ ਭਗਉਤੀ ਸਿਮਰਕੈ ਤੋਂ ਲੈ ਕੇ ਸਭ ਥਾਈ ਹੋਇ ਸਹਾਇ ਤਕ। ਇਹ ਪਉੜੀ ਸਿੱਖ ਧਰਮ ਵਿਚ ਵਿਸ਼ੇਸ਼ ਮਹਤਵ ਰਖਦੀ ਹੈ। ਹਰ ਅਰਦਾਸ ਵੇਲੇ ਇਸਦਾ ਸਹਿਵਨ ਹੀ ਪਾਠ ਹੁੰਦਾ ਹੈ ਅਤੇ ਇਸ ਪਾਠ ਰਾਹੀਂ

*ਭਾਸ਼ਾ ਦੀ ਦ੍ਰਿਸ਼ਟੀ ਤੋਂ ਵੀ ਇਹ ਰਚਨਾ ਬਹੁਤ ਸਰਲ ਹੈ। ਸਰਲ ਸ਼ਬਦਾਵਲੀ, ਨਿਕੇ ਨਿਕੇ ਅਤੇ ਸਰਲ ਵਾਕਾਂ ਰਾਹੀਂ ਸਰਲ ਸਿੱਖਿਆ ਦਿੰਦੀ ਹੈ। ਸਰਲ ਹੋਣਾ ਬੜਾ ਕਠਿਨ ਕਾਰਜ ਹੈ। ਸਾਨੂੰ ਕਦੇ ਵਖਿਆਨ ਦੇਣ ਦਾ ਮੌਕਾ ਮਿਲੇ ਤਾਂ ਅਸੀਂ ਅਨਜਾਣੇ ਹੀ ਕਠਿਨ ਸ਼ਬਦ ਵਰਤ ਜਾਂਦੇ ਹਾਂ। ਇਹ ਵੀ ਅਸਲ ਵਿਚ ਹਉਮੈਂ ਦਾ ਹੀ ਇੱਕ ਰੂਪ ਹੈ। ਸਤਿਗੁਰੂ ਜੀ ਇਹ ਨਹੀਂ ਕਹਿੰਦੇ ਕਿ ਹਉਮੈ ਨੂੰ ਤਿਆਗੋ। ਉਹਨਾਂ ਦੀ ਲਿਖਤ ਸੁਝਾਉ ਦਿੰਦੀ ਹੈ ਸਰਲਤਾ ਨੂੰ ਅਪਣਾਉ, ਹਉਮੈ ਖ਼ੁਦਬਖ਼ੁਦ ਖ਼ਤਮ ਹੋ ਜਾਏਗੀ।*

ਗੁਰਮਤ ਦੀ ਗੁਰੂ ਪਰੰਪਰਾ ਨੂੰ ਦ੍ਰਿੜਾਇਆ ਜਾਂਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੂੰ ਭਾਵੇਂ ਨਾਮਧਾਰੀ ਸਿੱਖ ਸਤਿਗੁਰੂ ਰੂਪ ਵਿਚ ਪੂਜਦੇ ਹਨ ਪਰ ਆਪ ਉਹਨਾਂ ਨੇ ਬਾਰ ਬਾਰ ਕਿਹਾ ਕਿ ਮੈਂ ਤਾਂ ਗੁਰੂ ਸਾਹਿਬਾਨ ਦਾ ਰਪਟੀਆਂ ਹਾਂ ਆਪ ਗੁਰੂ ਨਹੀਂ। ਇਸ ਮਾਮਲੇ ਵਿਚ ਉਹ ਅਤੀ ਨਿਰਮਾਣ ਸਨ।

ਆਪ ਪ੍ਰਦੇਸ ਵਿੱਚ ਬੰਦੀਵਾਨ ਦੇ ਤੌਰ ਤੇ ਜੀਵਨ ਬਤੀਤ ਕਰਦੇ ਹੋਏ ਉਹ ਆਪਣੇ ਕਸ਼ਟ ਨਿਵਾਰਨ ਲਈ ਗੁਰੂ ਨੂੰ ਬਾਰ ਬਾਰ ਧਿਆਉਂਦੇ ਹਨ ਅਤੇ ਕਹਿੰਦੇ ਹਨ:

ਹੋਰ ਅਸੀ ਅਨੰਦ ਹਾਂ ਹਰਿ ਤਰਾਂ ਸੇ। ਇਕ ਸੰਗਤ ਦੇ ਬਛੋੜੇ ਦਾ ਬਡਾ ਦੁਖ ਹੈ। ਸੋ ਏਹੁ ਦੁਖ ਗੁਰੂ ਸਾਹਿਬ ਦੇ ਮੇਟਨ ਦਾ ਹੈ। ਜਦ ਗੁਰੂ ਚਾਹੂ ਤੁਰਤ ਹੀ ਮੇਟ ਦੇਊਗਾ।.....ਸੋ ਖਾਲਸਾ ਜੀ ਤੁਸੀ ਸਭੇ ਗੁਰੂ ਸਾਹਿਬ ਦੇ ਬਚਨਾਂ ਉਪਰ ਪਰਤੀਤ ਰਖੋ ਏਹੁ ਬੀ ਦੁਖ ਮੇਟ ਦੇਵੇਗਾ।

ਹੁਕਮਨਾਮਾ-੫

ਹੋਰ ਜੀ ਅਸੀ ਹਰ ਤਰਾ ਸੇ ਸੁਖ ਅਨੰਦ ਹੈ ਸੰਗਤ ਨੂੰ ਗੁਰੂ ਸੁਖੀ ਅਨੰਦ ਰਖੇ। ਹਮੇਸਾ ਗੁਰੂ ਜੀ ਪਾਸੋ ਏਹੋ ਮੰਗਦੇ ਹਾਂ। ਹੋਰ ਬਹੁਤ ਸੁਖ ਹੈ ਪਰ ਇਕ ਦੁਖ ਸਾਨੂੰ ਸੰਗਤਿ ਦੇ ਵਿਛੋੜੇ ਦਾ ਹੈ ਸੋ ਜਦ ਗੁਰੂ ਜੀ ਦਾ ਹੁਕਮ ਹੋਊਗਾ ਤਾ ਇਹ ਬੀ ਦੁਖ ਤੁਰਤ ਕਟਿਆ ਜਾਊਗਾ। ਸਭ ਕਿਛ ਗੁਰੂ ਜੀ ਦੇ ਹੁਕਮ ਵਿਚ ਹੈ। ਸਾਡੇ ਮਨ ਵਿਚ ਕਿਵੇ ਹੋਵੇ ਗੁਰੂ ਸਦਾ ਦਇਆਲੂ ਹੈ। ਹੁਕਮਨਾਮਾ-੨੧

ਐਸੇ ਮਹਾਪੁਰਖ ਦੇ ਮੁਖੋਂ ਚੰਡੀ ਦੀ ਵਾਰ ਉਪਰ ਵਿਸ਼ੇਸ਼ ਬਲ ਇਸੇ ਗੱਲ ਦਾ ਪ੍ਰਮਾਣ ਹੈ ਕਿ ਉਹ ਹਰ ਮਾਈ ਭਾਈ ਨੂੰ ਸਿੱਖ ਪਰੰਪਰਾ ਨਾਲ ਜੋੜਦੇ ਸਨ। ਅਤੇ ਹਰ ਦੁਖ ਵਿੱਚ ਏਸੇ ਪਰੰਪਰਾ ਦੀ ਸਰਨ ਤਕਾਉਣ ਦਾ ਉਪਦੇਸ਼ ਦੇ ਰਹੇ ਸਨ। ਅਸਲ ਵਿਚ ਇਹਨਾਂ ਦਾ ਸਾਰੇ ਹੁਕਮਨਾਮਿਆਂ ਦਾ ਪਾਠ ਇਸ ਬਾਰੇ ਕੋਈ ਸੰਦੇਹ ਨਹੀਂ ਰਹਿਣ ਦੇਂਦਾ ਕਿ ਉਹ

ਪੂਰਬਲੇ ਗੁਰੂ ਸਾਹਿਬਾਨ ਉਪਰ ਵਿਸ਼ਵਾਸ ਨੂੰ ਹੀ ਪ੍ਰਪਕ ਕਰ ਰਹੇ ਸਨ। ਉਹ ਬਰਾਬਰ ਕਹਿੰਦੇ ਹਨ ਕਿ ਮੈ ਤਾਂ ਉਹ ਹੀ ਲਿਖਿਆ ਹੈ ਜੋ ਗੁਰੂ ਲਿਖਾਉਂਦਾ ਹੈ। ਹੁਕਮਨਾਮਾ ਵੀ ਗੁਰੂ ਨੇ ਲਿਖ ਰਖਿਆ ਹੈ:

ਤੁਸੀ ਜੋ ਆਖਦੇ ਹੋ ਰਹਿਤ ਦਾ ਹੁਕਮਨਾਮਾ ਦੇਓ ਸੋ ਜੀ ਅਸੀ ਕੀ ਹੁਕਮਨਾਮਾ ਦੇਣਾ ਹੈ। ਹੁਕਮਨਾਮਾ ਤਾਂ ਗੁਰੂ ਨੇ ਅਗੇ ਈ ਦੇ ਰਖਾ ਹੈ ਸਾਰੀ ਸੰਗਤ ਕੋ ਅਰ ਸਾਰੇ ਭੇਖਾ ਕੋ ਅਰ ਸਾਰੀਆ ਜਾਤਾ ਕੋ। ਹੁਕਮਨਾਮਾ-੨੮

ਚੰਡੀ ਦੀ ਵਾਰ ਵਿੱਚ ਦੇਵਾਂ ਤੇ ਦੈਤਾਂ ਵਿਚਕਾਰ ਜਿਸ ਜੁਧ ਦਾ ਵਰਨਣ ਹੈ, ਉਸ ਵਿਚਲੇ ਇਤਿਹਾਸਿਕ ਤੇ ਵਾਸਤਵਿਕ ਸਰੂਪ ਦਾ ਪਤਾ ਸਿੱਖ ਧਰਮ ਪਰੰਪਰਾ ਵਿਚ ਮਿਲਦਾ ਹੈ। ਸਿੱਖ ਧਰਮ ਦੇ ਆਦਿ ਗੁਰੂ, ਸਾਹਿਬ ਨਾਨਕ ਦੇਵ ਜੀ ਸੱਤਾ ਦੇ ਲੋਭੀ ਤੇ ਹਮਲਾਵਰ ਬਾਬਰ ਦੇ ਬੰਦੀਵਾਨ ਬਣੇ ਸਨ। ਸ਼ਾਂਤੀ ਦੇ ਪੁੰਜ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮੁਗ਼ਲ ਕਾਨੂੰਨ ਯਾਸਾ ਦੇ ਅਧੀਨ ਜਿਸ ਸਿਤਮਗਿਰੀ ਨਾਲ ਸ਼ਹੀਦ ਕੀਤੇ ਗਏ ਉਸਦੀ ਦੂਸਰੀ ਮਿਸਾਲ ਵਿਸ਼ਵ ਇਤਿਹਾਸ ਵਿਚ ਨਹੀਂ ਮਿਲਦੀ। ਇਹ ਤੱਥ ਤਾਂ ਸਰਬਵਿੱਦਿਤ ਹੈ ਮੀਰੀ ਪੀਰੀ ਦੇ ਧਾਰਨੀ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਬਾਦਸ਼ਾਹ ਜਹਾਂਗੀਰ ਦੇ ਬੰਦੀਗ੍ਰਹਿ ਵਿਚ ਰਹੇ ਸਨ। ਪਰਮਸੰਤ ਨੌਵੀਂ ਪਾਤਸ਼ਾਹੀ ਗੁਰੂ ਤੇਗ ਬਹਾਦਰ ਨੂੰ ਜਿਸ ਤਰ੍ਹਾਂ ਸ਼ਹੀਦ ਕੀਤਾ ਗਿਆ ਉਹ ਵੀ ਹਾਕਮ ਸ਼੍ਰੇਣੀ ਦੇ ਅਨਿਆਂ ਅਤੇ ਜ਼ੁਲਮ ਦੀ ਅਦੁਤੀ ਮਿਸਾਲ ਹੈ। ਸਿਖ ਧਰਮ ਦੇ ਏਸ ਪਿਛੋਕੜ ਵਿਚ ਚੰਡੀ ਦੀ ਵਾਰ ਦਾ ਅਧਿਐਨ ਕੀਤਾ ਜਾਏ ਤਾਂ ਉਸ ਦੀ ਗਹਿਰਾਈ ਦਾ ਪਤਾ ਸਹਿਜੇ ਹੀ ਲਗ ਜਾਂਦਾ ਹੈ। ਏਸੇ ਪਿਛੋਕੜ ਵਿਚ ਸਤਿਗੁਰੂ ਰਾਮ ਸਿੰਘ ਦੇ ਕੈਦ ਕੀਤੇ ਜਾਣ ਦਾ ਅਧਿਐਨ ਕਰੀਏ ਤਾਂ ਸਹਿਜੇ ਪਤਾ ਲਗਦਾ ਹੈ ਕਿ ਕਿਉਂ ਫ਼ਰੰਗੀ ਹਾਕਮ ਉਹਨਾਂ ਤੋਂ ਕਾਲ ਵਾਂਗ ਭੈ ਖਾਂਦੇ ਸਨ।

ਚੰਡੀ ਦੀ ਵਾਰ ਨਿਰੋਲ ਬੀਰ ਰਸੀ ਰਚਨਾ ਨਹੀਂ। ਇਹ ਤਾਂ ਗੁਰਬਾਣੀ ਦੇ ਮੂਲ ਉਦੇਸ਼ ਜਨਮ ਮਰਨ ਤੋਂ ਮੁਕਤੀ ਨਾਲ ਸੰਬੰਧਤ ਹੈ। ਵਾਰ ਦੇ ਅੰਤ ਉਤੇ ਗੁਰੂ ਸਾਹਿਬ ਫ਼ਰਮਾਉਂਦੇ ਹਨ :

*ਦੁਰਗਾ ਪਾਠ ਬਣਾਇਆ ਸਭੇ ਪਉੜੀਆਂ॥*
*ਫੇਰਿ ਨਾ ਜੂਨੀ ਆਇਆ ਜਿਨਿ ਇਹੁ ਗਾਇਆ॥*

ਬੀਰ ਰਸ ਤੇ ਸਾਂਤ ਰਸ ਦਾ ਅਦੁਤੀ ਸੁਮੇਲ ਹੈ ਚੰਡੀ ਦੀ ਵਾਰ। ਐਸਾ ਸੁਮੇਲ ਹੋਰ ਥੇ ਮਿਲਣਾ ਮੁਸ਼ਕਲ ਹੈ।

ਦਸਮ ਗ੍ਰੰਥ ਵਿੱਚ ਇੱਕ ਹੋਰ ਰਚਨਾ ਹੈ। ਸ੍ਰੀ ਭਗਉਤੀ ਬਾਰੇ, ਇਸ ਰਚਨਾ ਦਾ ਨਾਂ ਹੈ ਉਗ੍ਰਦੰਤੀ। ਉਸ ਵਿਚ ਸੂਰਬੀਰਤਾ ਅਤੇ ਅਧਿਆਤਮਿਕਤਾ ਦੇ ਸੁਮੇਲ ਦਾ ਯਤਨ ਹੈ। ਜੇ ਕਿਸੇ ਇਕ ਪੰਕਤੀ ਵਿਚ ਭਗਉਤੀ ਸ਼ੇਰ ਉਤੇ ਸਵਾਰ ਵੈਰੀਆਂ ਦਾ ਨਾਸ ਕਰਦੀ ਕਹੀ ਗਈ ਹੈ ਤਾਂ ਦੂਜੀ ਪੰਕਤੀ ਵਿਚ ਉਹਦੇ ਸਾਰਦਾ ਰੂਪ ਦਾ ਵਰਨਣ ਹੈ।ਜਿਥੇ ਉਹ ਬ੍ਰਹਮ ਵਿੱਦਿਆ ਪੜ੍ਹਦੀ ਪੜ੍ਹਾਉਦੀ ਨਜ਼ਰ ਆਉਂਦੀ ਹੈ-

*ਨਮੋ ਕੇਹਰੀ ਬਾਹਨੀ ਸਤ੍ਰ ਹੰਤੀ॥*
*ਨਮੋ ਸਾਰਦਾ ਬ੍ਰਹਮ ਬਿਦਿਆ ਪੜੰਤੀ॥*

ਸਤਿਗੁਰੂ ਰਾਮ ਸਿੰਘ ਜੀ ਦੀ ਉਪਦੇਸ਼ੀ ਹੋਈ ਅਧਿਆਤਮਿਕਤਾ ਦਾ ਵਿਲੱਖਣ ਸਰੂਪ ਇਹ ਹੈ ਕਿ ਉਹ ਅਧਿਆਤਮਿਕਤਾ ਨੂੰ ਸੂਰਬੀਰਤਾ ਨਾਲ ਇੱਕਮਿਕ ਕਰ ਦੇਂਦੇ ਹਨ। ਏਸੇ ਸਰੂਪ ਦੀ ਪਾਲਣਾ ਕਰਦੇ ਹੋਏ ਅੰਮ੍ਰਿਤਸਰ ਵਿਚ ਗਊ ਰੱਖਿਆ ਸੰਬੰਧੀ ਸਾਕਾ ਹੋਇਆ ਅਤੇ ਸੂਰਬੀਰ ਸੰਤਾਂ ਨੇ ਹੱਸ-ਹੱਸ ਕੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ। ਇਸ ਸਾਕੇ ਦਾ ਇੱਕ ਜੁੜਵਾਂ ਕਾਰਨ ਇਹ ਵੀ ਸੀ ਕਿ ਇਹ ਸੰਤ ਸਪਾਹੀ ਸ੍ਰੀ ਹਰਿਮੰਦਰ ਸਾਹਿਬ ਦੀ ਦੈਵੀ ਪਵਿੱਤਰਤਾ ਦੀ ਰੱਖਿਆ ਕਰਨਾ ਚਾਹੁੰਦੇ ਸਨ।

ਦੈਵੀ ਤਪੱਸਿਆ ਅਤੇ ਇਸ ਧਰਤੀ ਦੀ ਆਜ਼ਾਦੀ ਸੰਬੰਧੀ ਸਮੱਸਿਆ ਇਹਨਾਂ ਸੂਰਬੀਰ ਸੰਤਾਂ ਦੀ ਨਜ਼ਰ ਵਿਚ ਇੱਕ ਦੂਜੀ ਤੋਂ ਵੱਖਰੀਆਂ ਨਹੀਂ ਸਨ। ਦੇਸ਼ ਦੀ ਆਜ਼ਾਦੀ ਲਈ ਲੜਨਾ ਵੀ ਉਹਨਾਂ ਵਾਸਤੇ ਉਹਨਾਂ ਦੀ ਦੈਵੀ ਸਾਧਨਾ ਦਾ ਹੀ ਇੱਕ ਅੰਗ ਸੀ। ਪਰਮਾਤਮਾ ਨਾਲ ਜੁੜਨ ਵਾਲੇ ਸਤਿਗੁਰੂ ਜੀ ਬੜੀ ਸਪੱਸ਼ਟਤਾ ਨਾਲ ਉਪਦੇਸ਼ ਦੇਂਦੇ ਹਨ ਕਿ ਅੰਗਰੇਜ਼ ਦੀ ਨੌਕਰੀ ਨਹੀਂ ਕਰਨੀ :

-ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮ ਹੈ, ਅਗੇ ਗੁਰੂ ਜਾਣੇ।

-ਹੁਕਮਨਾਮਾ ੩

ਲੋਕ ਅਤੇ ਪਰਲੋਕ ਦੀ ਏਕਤਾ ਸ੍ਰੀ ਸਤਿਗੁਰੂ ਸਾਹਿਬ ਦੀ ਸੰਯੁਕਤ ਦ੍ਰਿਸ਼ਟੀ ਦਾ ਸਹਿਜ ਕ੍ਰਿਸ਼ਮਾ ਹੈ। ਇਸ ਸੰਯੁਕਤੀ ਨੂੰ ਸਮਝੇ ਬਗੈਰ ਨਾਮਧਾਰੀ ਲਹਿਰ ਦੀ ਸਮਝ ਨਹੀਂ ਆਉਂਦੀ। ਇਹ ਲਹਿਰ ਏਸੇ ਸੰਯੁਕਤੀ ਕਾਰਨ ਮੁਕਤੀ ਅਤੇ ਆਜ਼ਾਦੀ ਦੋਹਾਂ ਦਾ ਪ੍ਰਤੀਕ ਬਣ ਗਈ।

ਪਰਮ ਸ਼ਕਤੀ ਨਾਲ ਜੁੜੇ ਹੋਏ ਇਹ ਲੋਕ ਸਹਿਜੇ ਹੀ ਰਾਜ-ਸੱਤਾ ਨਾਲ ਨਾ-ਮਿਲਵਰਤਨ ਕਰਦੇ ਰਹੇ। ਭਗਤੀ ਵਿਚ ਜੁੜਨਾ ਅਤੇ ਰਾਜਸੀ ਸ਼ਕਤੀ ਤੋਂ ਕਿਨਾਰਾ-ਕਸ਼ੀ ਕਰਨਾ ਇਹਨਾਂ ਸੰਤ ਸਿਪਾਹੀਆਂ ਲਈ ਸਹਿਜ ਸੰਭਵ ਸੀ। ਇਹ ਗੱਲ ਆਮ ਲੋਕਾਂ ਨੂੰ ਏਨੀ ਅਜੀਬ ਜਾਪਦੀ ਰਹੀ ਹੈ ਕਿ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਤਕ ਦੀ ਇਕ ਇੰਦਰਾਜ ਵਿਚ ਲੇਖਕ ਨੂੰ ਹੈਰਾਨੀ ਨਾਲ ਮੰਨਣਾ ਪਿਆ ਕਿ (ਗੁਰੂ) ਰਾਮ ਸਿੰਘ ਸਿੱਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ੀ ਵਪਾਰੀ ਮਾਲ ਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ।"

**"(Guru) Ram Singh, Sikh Philospher and reformer and the first Indian to use non co-operation and boycott of the British merchandise and services as a political weapon."**

—Encyclopaedia Britanica Vol. 8 Page 142.

ਨਿਸਚੇ ਹੀ ਚੰਡੀ ਦੀ ਵਾਰ ਦਾ ਇਹ ਮਹਾਤਮ ਸਤਿਗੁਰੂ ਰਾਮ ਸਿੰਘ ਦੇ ਮਨ ਵਿੱਚ ਵੀ ਸੀ ਜਦੋਂ ਉਹ ਇਸ ਰਚਨਾ ਨੂੰ ਨਿਤਨੇਮ ਵਿਚ ਸ਼ਾਮਿਲ ਕਰਨ ਤੇ ਜ਼ੋਰ ਦੇਂਦੇ ਹਨ। ਮਾਈ ਭਾਈ ਸਭਨਾ ਨੂੰ ਉਹਨਾਂ ਦੀ ਪ੍ਰੇਰਨਾ ਸੀ ਕਿ ਚੰਡੀ ਦੀ ਵਾਰ ਦਾ, ਨਿਤਨੇਮੀ, ਪਾਠ ਕਦੀ ਖੁੰਝਾਇਆ ਨਾ ਜਾਏ :

ਜੇ ਉਗ੍ਰਦੰਤੀ ਚੰਡੀ ਚਰਿਤ੍ਰ ਦਾ ਹੋਵੇ ਤਾਂ ਅਛਾ ਹੈ। ਨਹੀਂ ਤਾ ਚੰਡੀ ਦੀ ਵਾਰ ਦਾ ਪਾਠ ਜਰੂਰੀ ਕਰਨਾ ਲਿਖਾ ਹੈ ਗੁਰੂ ਜੀ ਨੇ। ਹੁਕਮਨਾਮਾ-੨੦

ਦੇਵੀ ਚੰਡੀ ਨੂੰ ਧਰਮ ਜੁਧ ਦੀ ਨਾਇਕ ਵਜੋਂ ਪੇਸ਼ ਕਰਨ ਵਿੱਚ ਇਕ ਰਹਸ ਇਹ ਵੀ ਹੈ ਕਿ ਦਸਮ ਗੁਰੂ ਸਿੱਖ ਬੀਬੀਆਂ ਵਿੱਚ ਵੀ ਸੂਰਬੀਰਤਾ ਦਾ ਸੰਚਾਰ ਕਰਨਾ ਲੋਚਦੇ ਸਨ। ਸਤਿਗੁਰੂ ਰਾਮ ਸਿੰਘ ਵੀ ਇਸੇ ਭਾਵਨਾ ਦੇ ਪ੍ਰੇਰੇ ਹੋਏ ਸਨ। ਉਹ ਬਾਰ-ਬਾਰ ਇਸ ਗੱਲ ਤੇ ਜ਼ੋਰ ਦੇਂਦੇ ਸਨ ਕਿ ਬੀਬੀਆਂ ਅੱਖਰ ਪੜ੍ਹਨ ਅਤੇ ਬਾਣੀ ਕੰਠ ਕਰਨ। ਆਪਣੇ ਹੁਕਮਨਾਮਿਆਂ ਵਿੱਚ ਉਹ ਬੀਬੀਆਂ ਪ੍ਰਤੀ ਵਿਸ਼ੇਸ਼ ਆਦਰ ਪ੍ਰਗਟਾਉਂਦੇ ਹੋਏ ਉਹਨਾਂ ਨੂੰ ਰਾਮ ਸੰਤ ਬੁਲਾਉਣ ਦਾ ਮੌਕਾ ਕਦੇ ਨਹੀਂ ਖੁੰਝਾਉਂਦੇ।

ਇਸਤਰੀ ਜਾਤੀ ਨਾਲ ਵਿਸ਼ੇਸ਼ ਅਨਿਆਂ ਵਿਆਹਾਂ ਦੇ ਮਾਮਲੇ ਵਿੱਚ ਹੁੰਦਾ ਰਿਹਾ ਹੈ। ਸਤਿਗੁਰੂ ਜੀ ਨੇ ਆਪਣੇ ਸਿਖਾਂ ਨੂੰ ਹੁਕਮ ਦਿਤਾ ਕਿ ਧੀਆਂ ਭੈਣਾਂ ਦਾ ਵਿਆਹ ੧੮ ਸਾਲ ਦੀ ਉਮਰ ਤੋਂ ਪਹਿਲਾਂ ਨਾ ਕੀਤਾ ਜਾਏ। ਉਹਨਾਂ ਇਹ ਵੀ ਕਿਹਾ ਕਿ ਕੋਈ ਧੀਆਂ ਨੂੰ ਕਿਸੇ ਮਜਬੂਰੀ ਵੱਸ ਵੀ ਕਿਸੇ ਵਡੇਰੀ ਉਮਰ ਦੇ ਬੰਦੇ ਨਾਲ ਨਾ ਵਿਆਹੇ, ਧੀਆਂ ਦਾ ਪੈਸਾ ਨਾ ਲਏ, ਜਾਂ ਵੱਟਾ ਨਾ ਕਰੇ। ਇਸ ਮਾਮਲੇ ਵਿੱਚ ਉਹਨਾਂ ਦਾ ਹੁਕਮ ਬੜਾ ਸਖ਼ਤ ਹੈ। ਉਹਨਾਂ ਏਥੇ ਤੱਕ ਕਿਹਾ ਕਿ ਜੋ ਆਦਮੀ ਧੀ ਪ੍ਰਤੀ ਅਨਿਆਂ ਕਰਦਾ ਹੈ, ਉਸ ਨਾਲ ਮਿਲਿਆ ਵਰਤਿਆ ਨਾ ਜਾਏ ਤੇ ਉਹਨੂੰ ਸੰਗਤ ਵਿੱਚ ਬੈਠਣ ਦੇ ਯੋਗ ਵੀ ਨਾ ਸਮਝਿਆ ਜਾਏ, ਆਪ ਦਾ ਫ਼ਰਮਾਨ ਹੈ:

ਹੋਰ ਲੜਕੇ ਲੜਕੀਆਂ ਨੂੰ ਅਖਰ ਪੜਾਇ ਦੇਣੇ। ਹੋਰ ਲੜਕੀ ਨਾ ਕਿਸੇ ਮਾਰਨੀ ਨ ਕਿਸੇ ਵਟਾ ਕਰਨਾ, ਨਾ ਲੜਕੀ ਦੇ ਦਮ ਲੈਣੇ। ਜੇਹੜਾ ਲੜਕੀ ਮਾਰੇ ਬੇਚੇ ਵਟਾ ਕਰੇ ਉਸ ਦੇ ਹਥ ਦਾ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਉਸਨੂੰ ਸੰਗਤ ਵਿਚ ਨਹੀ ਬੜਨ ਦੇਣਾ। ਹੁਣ ਤੇ ਪਿਛੇ ਭਾਵੇ ਕੁਛ ਕੀਤਾ ਹੋਵੇ ਅਗੇ ਸਮਝਕੇ ਵਰਤਨਾ।

ਹੁਕਮਨਾਮਾ-੨੦

ਗੁਰੂ ਜੀ (ਗੁਰੂ ਗੋਬਿੰਦ ਸਿੰਘ) ਦਾ ਬੀ ਏਹੋ ਹੁਕਮੁ ਹੈ ਜੇ ਅਠਾਰਾਂ ਬਰਸ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤੇ ਬਿਆਹੁ ਕਰਨਾ, ਉਰੇ ਨਹੀਂ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ। ਸੋ ਜੇ ਅਸੀ ਨਹੀਂ ਮੰਨਾਂਗੇ ਤਾਂ ਹੋਰ ਕੌਣ ਮੰਨੂਗਾ ਗੁਰੂ ਦਾ ਹੁਕਮੁ ?

ਹੁਕਮਨਾਮਾ-੨੩

ਉਨੀਂਵੀ ਸਦੀ ਦੇ ਪੇਂਡੂ ਪੰਜਾਬੀ ਮਾਹੌਲ ਵਿੱਚ ਇਸਤਰੀ ਜਾਤ ਪ੍ਰਤੀ ਇਸ ਤਰ੍ਹਾਂ ਦਾ ਸਰੋਕਾਰ ਨਿਸਚੇ ਹੀ ਕ੍ਰਾਂਤੀਕਾਰੀ ਸੀ। ਗੁਰੂ ਨਾਨਕ ਦੇਵ ਨੇ ਫ਼ਰਮਾਇਆ ਸੀ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*

ਮਹਲਾ -੧

ਉਸੇ ਪੈੜ ਤੇ ਚਲਦਿਆਂ ਸਤਿਗੁਰੂ ਰਾਮ ਸਿੰਘ ਨੇ ਇਸਤਰੀ ਜਾਤੀ ਦੀ ਮੰਦੀ ਹਾਲਤ ਨੂੰ ਸੁਧਾਰਨ ਵੱਲ ਸਖ਼ਤ ਕਦਮ ਚੁੱਕੇ।

ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀ ਰਹਿਤ ਬਹਿਤ ਲਈ ਜੋ ਸੰਖੇਪ ਜਿਹੇ ਉਪਦੇਸ਼ ਜਾਂ ਸੁਝਾਉ ਦਿਤੇ ਹਨ ਉਹਨਾਂ ਵਿਚ ਵੀ ਇਸਤਰੀ ਜਾਤ ਦੀ ਮਾਨਸਿਕਤਾ ਪ੍ਰਤੀ ਆਦਰ ਦੀ ਝਲਕ ਵਿਖਾਈ ਦੇਂਦੀ ਹੈ। ਸਰੀਰਕ ਸਵਛੱਤਾ ਉਪਰ ਸਤਿਗੁਰੂ ਜੀ ਬੜਾ ਜ਼ੋਰ ਦਿੰਦੇ ਹਨ। ਇਸਤਰੀ ਦੇ ਸੁਭਾ ਨੂੰ ਜਾਨਣ ਵਾਲੇ ਤੋਂ ਇਹ ਗੱਲ ਗੁਝੀ ਨਹੀਂ ਕਿ ਇਸਤਰੀ, ਮਰਦ ਦੇ ਮੁਕਾਬਲੇ ਜ਼ਿਆਦਾ ਸਵੱਛ ਰਹਿਣਾ ਪਸੰਦ ਕਰਦੀ ਹੈ ਤੇ ਬਿਲਕੁਲ ਨਹੀਂ ਚਾਹੁੰਦੀ ਕਿ ਉਹਦੇ ਘਰ ਦਾ ਕੋਈ ਜੀਅ ਇਸ ਗੱਲੋਂ ਘੌਲ ਵਰਤੇ। ਸਤਿਗੁਰੂ ਜੀ ਤਾਂ ਏਥੇ ਤਕ ਕਹਿੰਦੇ ਹਨ ਕਿ ਪੁਰਖ ਆਪਣੇ ਘਰ ਦੇ ਚੌਂਕੇ ਵਿਚ ਵੀ ਪ੍ਰਵੇਸ਼ ਕਰੇ ਤਾਂ ਪਹਿਲਾਂ ਆਪਣੇ ਪੈਰ ਧੋ ਲਵੇ-ਚੌਕੇ ਵਿਚ ਚਰਨ ਧੋਇਕੇ ਬੜਨਾ। -ਰਹਿਤਨਾਮਾ

ਪਰਵਾਰ ਬਾਹਰੀ ਕਾਮੁਕਤਾ ਤੋਂ ਵੀ ਸਤਿਗੁਰੂ ਜੀ ਬੰਦੇ ਨੂੰ ਬੜੀ ਦ੍ਰਿੜਤਾ ਨਾਲ ਹੋੜਦੇ ਹਨ। ਇਕ ਹੁਕਮ ਨਾਮੇ ਵਿਚ ਉਹਨਾਂ ਕਿਹਾ ਹੈ-

ਤੈ ਇਹੁ ਬਾਤ ਹਛੀ ਨਾ ਕੀਤੀ ਜੇ ਰੰਡੀ ਦਾ ਸੰਗ ਕੀਤਾ। ਤੂ ਘਰ ਰਹਿੰਦਾ ਤੈਨੂ ਕੀ ਘਾਟਾ ਸੀ। ਰੰਡੀ ਦੇ ਸੰਗਿ ਤੇ ਇਕ ਤਾ ਸਰੀਰ ਨੂ ਦੁਖ ਲਗ ਜਾਂਦਾ ਹੈ, ਦੂਜਾ ਪੈਸਾ ਬਰਬਾਦ ਜਾਂਦਾ ਹੈ, ਤੀਆ ਧਰਮ ਜਾਂਦਾ ਹੈ, ਚੌਥਾ ਲੋਕਾ ਮੈ ਬਹੁਤ ਭੰਡੀ ਹੁੰਦੀ ਹੈ। -ਹੁਕਮਨਾਮਾ ੪੯

ਇਹਨਾਂ ਪੱਤਰਿਆਂ ਨੂੰ ਪੜ੍ਹਨ ਤੋਂ ਇੱਕ ਗੱਲ ਬੜੀ ਸਪਸ਼ਟਤਾ ਨਾਲ ਉਜਾਗਰ ਹੁੰਦੀ ਹੈ ਕਿ ਵਿਅਕਤੀ ਨੂੰ ਉਪਦੇਸ਼ ਦੇਣ ਵੇਲੇ ਸਤਿਗੁਰੂ ਜੀ ਉਸਦੇ ਸਮੂਹ ਪਰਵਾਰ ਨੂੰ ਧਿਆਨ ਵਿਚ ਰੱਖਦੇ ਹਨ। ਸਵੱਛ ਵਿਅਕਤੀ

*ਜੇ ਕੋਈ ਪੰਜਾਬੀ ਲੇਖਕ ਇਹਨਾਂ ਪੱਤਰਿਆਂ ਨੂੰ ਪੜ੍ਹੇ ਤਾਂ ਸਾਡੀ ਉਸਨੂੰ ਬੇਨਤੀ ਹੈ ਕਿ ਉਹ ਇਹਨਾਂ ਵਿਚਲੀ ਸ਼ੈਲੀ ਨੂੰ ਅਪਣਾਉਣ ਦਾ ਜਤਨ ਕਰੇ। ਇਹ ਸ਼ੈਲੀ ਸਰਲ ਵੀ ਹੈ ਤੇ ਅਸਾਨ ਵੀ।*

ਪਰਵਾਰ ਵਿੱਚ ਵੀ ਸਵੱਛ ਹੈ। ਪਰਵਾਰ ਤੋਂ ਉਖੜਕੇ ਉਹ ਅਪਣੀ ਸਵੱਛਤਾ ਵੀ ਗੁਆ ਬੈਠਦਾ ਹੈ। ਬਾਕੀ ਚੰਡੀ ਨੂੰ ਵੀਰ ਨਾਇਕ ਦੀ ਪਦਵੀ ਦੇ ਕੇ ਉਹਨਾਂ ਇਸਤਰੀ ਨੂੰ ਦ੍ਰਿੜ ਕਰਵਾ ਦਿਤਾ ਹੈ ਕਿ ਉਹ ਹਰ ਮੈਦਾਨ ਵਿਚ ਜੂਝਣ ਦੇ ਸਮਰਥ ਹੈ। ਮਾਈ ਭਾਈ ਸਭਨਾ ਲਈ ਚੰਡੀ ਦੀ ਵਾਰ ਦਾ ਪਾਠ ਲਾਜ਼ਮੀ ਕਰਕੇ ਉਹਨਾਂ ਇਹੋ ਤੱਥ ਮਰਦਾਂ ਨੂੰ ਵੀ ਸਮਝਾ ਦਿਤਾ ਹੈ।

ਮਰਦ ਪ੍ਰਧਾਨ ਸਮਾਜ ਵਿੱਚ ਮਰਦ ਵਿੱਚ ਹਉਮੈ ਦਾ ਸੰਚਾਰ ਸਹਿਜੇ ਹੀ ਹੋ ਜਾਂਦਾ ਹੈ ਤੇ ਗੁਰਬਾਣੀ ਹਉਮੈ ਦੇ ਨਾਸ ਉਪਰ ਬੜੀ ਦ੍ਰਿੜਤਾ ਨਾਲ ਜ਼ੋਰ ਦਿੰਦੀ ਹੈ। ਸਤਿਗੁਰੂ ਦੇ ਉਪਦੇਸ਼ਾਂ ਵਿੱਚ ਕਿਤੇ ਪਰਤੱਖ ਅਤੇ ਕਿਤੇ ਪਰੋਖ ਇਸਤਰੀ ਪ੍ਰਤੀ ਜੋ ਆਦਰ ਦਾ ਭਾਵ ਹੈ ਉਹ ਪੁਰਖ ਜਾਤੀ ਦੀ ਹਉਮੈ ਉਪਰ ਪਰਹਾਰ ਕਰਦੀ ਹੈ ਅਤੇ ਉਹਨੂੰ ਸਾਵਾਂ ਪਧਰਾ ਜੀਵਣ ਜਿਉਣ ਲਈ ਪ੍ਰੇਰਨਾ ਦਿੰਦੀ ਹੈ।

ਇਹਨਾਂ ਪੱਤਰਿਆਂ ਦੀ ਵੱਡੀ ਖ਼ੂਬੀ ਇਨਾਂ ਦੀ ਸਰਲਤਾ ਹੈ। ਵਿਸ਼ੇ ਵਸਤੂ ਅਤੇ ਭਾਸ਼ਾ ਦੋਹਾਂ ਪੱਖਾਂ ਤੋਂ ਇਹ ਉਪਦੇਸ਼ ਸਰਲ ਹਨ। ਜਿਵੇਂ ਸਰਲਵਾਕ ਹੁੰਦਾ ਹੈ ਜਿਸ ਵਿੱਚ ਕੇਵਲ ਇੱਕੋ ਕਿਰਿਆ ਹੋਵੇ। ਇਸੇ ਤਰ੍ਹਾਂ ਸਰਲ ਰਚਨਾ ਉਹ ਹੈ ਜਿਸ ਦਾ ਵਿਸ਼ੇ ਵਸਤੂ ਆਦਿ ਅੰਤ ਇੱਕ ਅਤੇ ਕੇਵਲ ਇੱਕ ਹੋਵੇ। ਇਹਨਾਂ ਪੱਤਰਾਂ ਵਿੱਚ ਉਪਦੇਸ਼ਾਂ ਦੀ ਭਰਮਾਰ ਜਾਂ ਜਟਿਲਤਾ ਵਿਖਾਈ ਨਹੀਂ ਦਿੰਦੀ। ਨੇਕ ਜੀਵਨ ਜਿਉਣਾ ਇਹਨਾਂ ਦਾ ਇੱਕੋ ਇੱਕ ਵਿਸ਼ਾ ਹੈ।

ਉਪਦੇਸ਼ ਦਿੰਦੇ ਹੋਏ ਕਈ ਵਾਰ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਅਗੇ ਤੁਸੀ ਸਿਆਣੇ ਹੋ ਜਿਵੇਂ ਠੀਕ ਸਮਝੋ ਓਦਾਂ ਕਰੋ। ਨੇਕੀ ਦਾ ਨਿਰਨਾ ਵੀ ਉਹ ਵਿਅਕਤੀ ਦੀ ਸਧਾਰਨ ਸੂਝ ਤੇ ਛੱਡ ਦਿੰਦੇ ਹਨ।

ਜਹਾ ਜਹਾ ਤੁਸੀ ਜਾਮੋ ਤਹਾ ਤਹਾ ਸਰਬਤਿ ਸੰਗਤ ਨੂੰ ਸਾਡੀ ਵਾਹਿਗੁਰੂ ਜੀ ਦੀ ਫਤਹ ਗਜਾਇ ਦੇਣੀ ਹੋਰ ਪਾਠ ਦਾ, ਹੋਰ ਸਭ ਬਚਨ ਸੁਣਾ ਦੇਣੇ। ਅਗੇ ਮੰਨਣ ਵਾਲੇ ਜਾਨਣ— ਹੁਕਮਨਾਮਾ—੬

—ਗੁਰੂ ਸਾਹਿਬ ਜੀ ਨੇ ਸੂਰ ਗਾਇ ਲਿਖਾ ਹੈ ਬਗਾਨੇ ਪਦਾਰਥ ਨੂ ਅਗੇ ਤੁਸੀ ਜਾਣੋ। —ਹੁਕਮਨਾਮਾ ੨੧

ਨੇਕ ਬੰਦੇ ਲਈ ਜ਼ਰੂਰੀ ਹੈ ਕਿ ਉਹ ਆਪਣੀ ਨੇਕੀ ਦਾ ਜੱਜ ਆਪ ਬਣਨ ਦੀ ਕੋਸ਼ਸ਼ ਕਰੇ। ਵਿਚਾਰਹੀਨ ਬੰਦਾ ਭਾਵੇਂ ਕਿੰਨਾ ਨੇਕ ਹੋਵੇ ਨੇਕੀ ਦੇ ਰਸਤੇ ਤੋਂ ਸਹਿਜੇ ਹੀ ਥਿੜਕ ਸਕਦਾ ਹੈ। ਸਾਬਤ ਕਦਮ ਰਹਿਣ ਲਈ ਸਧਾਰਨ ਵਿਚਾਰਕਤਾ ਨੂੰ ਕਦੇ ਨਹੀਂ ਤਿਆਗਣਾ ਚਾਹੀਦਾ।

ਭਾਸ਼ਾ ਦੀ ਦ੍ਰਿਸ਼ਟੀ ਤੋਂ ਵੀ ਇਹ ਰਚਨਾ ਬਹੁਤ ਸਰਲ ਹੈ। ਸਰਲ ਸ਼ਬਦਾਵਲੀ, ਨਿਕੇ ਨਿਕੇ ਅਤੇ ਸਰਲ ਵਾਕਾਂ ਰਾਹੀਂ ਸਰਲ ਸਿੱਖਿਆ ਦਿੰਦੀ ਹੈ। ਸਰਲ ਹੋਣਾ ਬੜਾ ਕਠਿਨ ਕਾਰਜ ਹੈ। ਸਾਨੂੰ ਕਦੇ ਵਖਿਆਨ ਦੇਣ ਦਾ ਮੌਕਾ ਮਿਲੇ ਤਾਂ ਅਸੀਂ ਅਨਜਾਣੇ ਹੀ ਕਠਿਨ ਸ਼ਬਦ ਵਰਤ ਜਾਂਦੇ ਹਾਂ। ਇਹ ਵੀ ਅਸਲ ਵਿਚ ਹਉਮੈਂ ਦਾ ਹੀ ਇੱਕ ਰੂਪ ਹੈ। ਸਤਿਗੁਰੂ ਜੀ ਇਹ ਨਹੀਂ ਕਹਿੰਦੇ ਕਿ ਹਉਮੈ ਨੂੰ ਤਿਆਗੋ। ਉਹਨਾਂ ਦੀ ਲਿਖਤ ਸੁਭਾਉ ਦਿੰਦੀ ਹੈ ਸਰਲਤਾ ਨੂੰ ਅਪਣਾਂਉ, ਹਉਮੈ ਖ਼ੁਦਬਖ਼ੁਦ ਖ਼ਤਮ ਹੋ ਜਾਏਗੀ।

ਇਸ ਸੰਬੰਧ ਵਿਚ ਅਸੀਂ ਗੁਰਬਾਣੀ ਦੇ ਪਹਿਲੇ ਸ਼ਬਦ ੧ਓ ਵਲ ਸੰਕੇਤ ਕਰਨਾ ਚਾਹਾਂਗੇ। ਜਪੁਜੀ ਵਿਚ ਗੁਰੂ ਸਾਹਿਬ ਫ਼ਰਮਾਉਂਦੇ ਹਨ, ਗੁਰਾ ਇਕ ਦੇਹਿ ਬੁਝਾਈ।

ਇਹ ਸਰਲ ਹੋਣ ਦੀ ਰੀਝ ਦਾ ਪ੍ਰਗਟਾਵਾ ਹੈ ਤੇ ਸਰਲਤਾ ਨਾਲ ਹੀ ਪੇਸ਼ ਕੀਤਾ ਗਿਆ ਹੈ। ਏਕਤਾ ਅਤੇ ਸਰਲਤਾ ਦੋਵੇਂ ਸਮਾਨਾਰਥਕ ਹਨ ਅਤੇ ਦੋਹਾਂ ਲਈ ਵਿਸ਼ਵਾਸ ਦੀ ਲੋੜ ਹੈ। ਜਿਸ ਨੂੰ ਆਪਣੇ ਗੁਰੂ ਤੇ ਵਿਸ਼ਵਾਸ ਨਹੀਂ ਉਹ ਸਰਲ ਨਹੀਂ ਹੋ ਸਕਦਾ। ਸਰਲ ਹੋਣ ਲਈ ਸੰਦੇਹ ਨੂੰ ਦੂਰ ਕਰਨਾ ਪੈਂਦਾ ਹੈ ਤੇ ਸੰਦੇਹ ਦਾ ਮੂੰਹ ਅਨੇਕਤਾ ਵਲ, ਦਵੈਤ ਵਲ ਤੇ ਜਟਿਲਤਾ ਵੱਲ ਹੈ ਜਿਸ ਨਾਲ ਜ਼ਿੰਦਗੀ ਵਿਚ ਗੁੰਝਲਾਂ ਵਧਦੀਆਂ ਹਨ।

ਜੇ ਕੋਈ ਪੰਜਾਬੀ ਲੇਖਕ ਇਹਨਾਂ ਪੱਤਰਿਆਂ ਨੂੰ ਪੜ੍ਹੇ ਤਾਂ ਸਾਡੀ ਉਸਨੂੰ ਬੇਨਤੀ ਹੈ ਕਿ ਉਹ ਇਹਨਾਂ ਵਿਚਲੀ ਸ਼ੈਲੀ ਨੂੰ ਅਪਨਾਉਣ ਦਾ ਜਤਨ ਕਰੇ। ਇਹ ਸ਼ੈਲੀ ਸਰਲ ਵੀ ਹੈ ਤੇ ਅਸਾਨ ਵੀ।

ਗੁਰਬਾਣੀ ਦੇ ਅਭਿਆਸੀ ਲਈ ਚੰਡੀ ਦੀ ਵਾਰ ਦਾ ਸਮਝਣਾ ਮੁਸ਼ਕਲ ਨਹੀਂ। ਆਦਿ ਗੁਰੂ ਗ੍ਰੰਥ ਅਤੇ ਦਸਮ ਗ੍ਰੰਥ ਦੀਆਂ ਭਾਸ਼ਾ ਸ਼ੈਲੀਆਂ ਵਿਚ ਭਾਵੇਂ ਕੁਝ ਫ਼ਰਕ ਵਿਖਾਈ ਦੇਵੇ ਪਰ ਦੋਹਾਂ ਦੀ ਜੀਵਨ ਦ੍ਰਿਸ਼ਟੀ ਵਿਚ ਬੜੀ ਸਹਿਜ ਏਕਤਾ ਹੈ। ਜੇ ਗੁਰੂ ਗ੍ਰੰਥ ਸਾਹਿਬ ਦਾ ਅਰੰਭ ੧ਓ ਸਤਿਨਾਮੁ ਨਾਲ ਹੁੰਦਾ ਹੈ ਤਾਂ ਚੰਡੀ ਦੀ ਵਾਰ ਦਾ ਅਰੰਭਕ ਬੋਲ ਹੈ-੧ਓ ਵਾਹਿਗੁਰੂ ਜੀ ਕੀ ਫਤੇ। ਆਦਿ ਗੁਰੂ ਗ੍ਰੰਥ ਵਿਚ ਇਸ ਤੋਂ ਬਾਅਦ ਪਰਮ ਸ਼ਕਤੀ ਨੂੰ ਕਰਤਾ ਪੁਰਖ ਦੇ ਰੂਪ ਵਿੱਚ ਕਥਿਆ ਗਿਆ ਹੈ। ਚੰਡੀ ਦੀ ਵਾਰ ਦੀ ਸੰਪੂਰਨ ਦੂਜੀ ਪਉੜੀ ਕਰਤਾ ਪੁਰਖੁ ਨੂੰ ਹੀ ਸਮਰਪਿਤ ਹੈ ਜਿਥੇ ਕਿਹਾ ਗਿਆ ਹੈ :

*ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ॥*
*ਬ੍ਰਹਮਾ ਬਿਸਨੁ ਮਹੇਸ ਸਾਜਿ*
*ਕੁਦਰਤੀ ਦਾ ਖੇਲੁ ਰਚਾਇ ਬਣਾਇਆ॥*
*ਸਿੰਧੁ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨੁ ਰਹਾਇਆ॥*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ॥*
*ਤੈ ਹੀ ਦੁਰਗਾ ਸਾਜਿ ਕੈ.........*

ਇਸ ਤਰ੍ਹਾਂ ਦੀਆਂ ਸਮਾਨਤਾਵਾਂ ਸਹਿਜੇ ਹੀ ਪਛਾਣੀਆਂ ਜਾ ਸਕਦੀਆਂ ਹਨ ਕਿਉਂਕਿ ਚੰਡੀ ਦੀ ਵਾਰ ਰਚੀ ਹੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਪੂਰਨਿਆਂ ਤੋਂ ਗਈ ਹੈ। ਇਹੋ ਪੂਰਨੇ ਸਮੂਹੇ ਹੁਕਮਨਾਮਿਆਂ ਵਿਚ ਦਿਖਾਈ ਦੇਂਦੇ ਹਨ। ਆਦਿ ਗੁਰੂ ਗ੍ਰੰਥ ਤਾਂ ਇਕ ਮਹਾਂਸਾਗਰ ਹੈ, ਜਿਥੋਂ ਵੀ ਚੂਲੀ ਭਰੋ ਸਾਫ਼-ਸ਼ਫ਼ਾਫ ਨਾਮ ਰੂਪੀ ਅੰਮ੍ਰਿਤ ਪ੍ਰਾਪਤ ਹੁੰਦਾ ਹੈ। ਪ੍ਰਭੂ ਦੇ ਨਾਮ ਤੋਂ ਬਿਨਾਂ, ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਹੋਰ ਕਿਸੇ ਪਾਸੇ ਵਲ ਰੁਝਾਨ ਨਹੀਂ। ਏਸੇ ਤਰ੍ਹਾਂ ਦੀ ਏਕਤਾ

ਸਤਿਗੁਰੂ ਜੀ ਦੇ ਹੁਕਮਨਾਮਿਆਂ ਵਿੱਚ ਵਿਖਾਈ ਦੇਂਦੀ ਹੈ। ਜੋ ਗੱਲ ਇੱਕ ਹੁਕਮਨਾਮੇ ਵਿੱਚ ਹੈ ਉਸ ਦੂਸਰੇ ਵਿੱਚ ਵਖਾਈ ਦਿੰਦੀ ਹੈ। ਸਤਿਗੁਰੂ ਜੀ ਸਿੱਖਾਂ ਨੂੰ ਬਾਰ ਬਾਰ ਇਕੋ ਉਪਦੇਸ਼ ਦਿੰਦੇ ਹਨ: ਨਾਮ ਦਾ ਜਾਪ ਕਰੋ ਤੇ ਬਾਣੀ ਦਾ ਪਾਠ ਕਰੋ। ਜਨਾਨੇ ਮਰਦਾਨੇ ਸਭਨਾ ਨੂੰ ਅੱਖਰ ਪੜਾਓ। ਆਪਣੇ ਸਰੀਰ ਤੇ ਮਨ ਨੂੰ ਸਵੱਛ ਤੇ ਨਿਰਮਲ ਰਖੋ।

ਜਿਸ ਮਹਾਂਪੁਰਸ਼ ਦੀ ਲਿਵ ਪ੍ਰਭੂ ਚਰਨਾਂ ਨਾਲ ਲੱਗੀ ਹੈ ਉਹ ਪ੍ਰਭੂ ਦੇ ਸਿਵਾ ਹੋਰ ਕੋਈ ਗੱਲ ਨਹੀਂ ਕਰਦਾ। ਇਸ ਸੱਚ ਦਾ ਪ੍ਰਗਟਾਵਾ ਹੁਕਮਨਾਮਿਆਂ ਵਿੱਚ ਸਪਸ਼ਟ ਤੌਰ ਤੇ ਹੋਇਆ ਹੈ।

ਹੁਕਮਨਾਮੇ ਗਿਣਤੀ ਵਿੱਚ ਭਾਵੇਂ ਘਟ ਹਨ। ਉਹਨਾਂ ਦੀ ਜੀਵਨ ਦ੍ਰਿਸ਼ਟੀ ਮਹਾਂਸਾਗਰ ਵਰਗੀ ਵਿਸ਼ਾਲ ਹੈ। ਕਿਤੋਂ ਵੀ ਪੜ੍ਹਨਾ ਸ਼ੁਰੂ ਕਰ ਦਿਓ ਭਜਨ, ਬਾਣੀ, ਅੱਖਰ, ਸਵੱਛ ਦੇਹ ਤੇ ਨਿਰਮਲ ਮਨ ਦੇ ਸਿਵਾ ਹੋਰ ਕੁਝ ਨਹੀਂ ਦਿਖਾਈ ਦੇਵੇਗਾ।

ਵਿਸ਼ੇ ਵਸਤੂ ਦੀ ਏਕਤਾ ਦੇ ਕਾਰਨ ਹੀ ਇਸ ਦੀ ਭਾਸ਼ਾ ਸ਼ੈਲੀ ਸਰਲ ਅਤੇ ਅਸਾਨ ਹੈ।

ਕਿਸੇ ਵੀ ਲਿਖਤ ਵਾਂਗ ਪੱਤਰ ਦੀਆਂ ਦੋ ਲਾਜ਼ਮੀ ਧਿਰਾਂ ਹੁੰਦੀਆਂ ਹਨ। ਇਕ ਧਿਰ ਪੱਤਰ ਲਿਖਦੀ ਹੈ ਤੇ ਦੂਜੀ ਧਿਰ ਨੂੰ ਪੱਤਰ ਲਿਖਿਆ ਜਾਂਦਾ ਹੈ। ਉਹਨਾਂ ਦੋਹਾਂ ਧਿਰਾਂ ਵਿਚਕਾਰ ਰਿਸ਼ਤਾ ਪੱਤਰ ਦੀ ਸ਼ੈਲੀ ਨੂੰ ਨਿਸਚਿਤ ਕਰਦਾ ਹੈ। ਹੁਕਮਨਾਮਿਆਂ ਦੀਆਂ ਧਿਰਾਂ ਦਾ ਸਰੂਪ ਸਪਸ਼ਟ ਹੈ। ਉਹਨਾਂ ਵਿਚਕਾਰ ਗੁਰੂ ਤੇ ਸਿੱਖ ਵਾਲਾ ਰਿਸ਼ਤਾ ਹੈ। ਦੋਵੇਂ ਹੀ ਧਿਰਾਂ ਇਸ ਰਿਸ਼ਤੇ ਦੀਆਂ ਪੂਰਨ ਵਿਸ਼ਵਾਸੀ ਹਨ। ਇਸ ਬਾਰੇ ਕੋਈ ਸੰਦੇਹ ਨਹੀਂ ਇਸੇ ਲਈ ਗੁਰੂ ਭਾਵੇਂ ਪੱਤਰ ਕਿਸੇ ਇੱਕ ਸਿੱਖ ਨੂੰ ਲਿਖ ਰਿਹਾ ਹੋਵੇ ਪਰ ਜਾਪਦਾ ਇਉਂ ਹੈ ਜਿਵੇਂ ਗੁਰੂ ਵਡੇਰੀ ਸੰਗਤ ਨੂੰ ਸੰਬੋਧਨ ਕਰ ਰਿਹਾ ਹੈ। ਇਸ ਲਈ ਇਹਨਾਂ ਹੁਕਮਨਾਮਿਆਂ ਵਿੱਚ ਮੋਹ ਦਾ ਝਉਲਾ ਨਹੀਂ ਪੈਂਦਾ। ਰਿਸ਼ਤਾ ਵੀ ਮੋਹ ਵਾਲਾ ਨਹੀਂ।

ਸਤਿਗੁਰੂ ਜੀ ਗੱਲ ਕਹਿੰਦੇ ਹੋਏ ਵਾਰ ਵਾਰ ਚਿਤਾਰਦੇ ਹਨ ਕਿ ਮੈਂ ਉਹ ਕੁਝ ਕਹਿ ਰਿਹਾ ਹਾਂ ਜੋ ਗੁਰੂ ਲਿਖਾਉਂਦਾ ਹੈ। ਇਹਨੂੰ ਪੜ੍ਹਦੇ ਹੋਏ ਬਾਣੀ ਦੀ ਉਹ ਪੰਕਤੀ ਯਾਦ ਆਉਂਦੀ ਹੈ,

*ਹਉ ਆਪਹੁ ਬੋਲਿ ਨ ਜਾਣਦਾ*
*ਮੈ ਕਹਿਆ ਸਭੁ ਹੁਕਮਾਉ ਜੀਉ॥ ਮਹਲਾ-੧*

ਇੱਕ ਸਤਿਗੁਰੂ ਕਹਿੰਦੇ ਹੀ, ਹੁਕਮਾਉ ਜੀਉ ਹਨ ਤੇ ਦੂਜੇ, ਸਿੱਖਾਂ ਨੇ ਵੀ ਕੁਦਰਤੀ ਤੌਰ ਤੇ ਇਹਨਾਂ ਲਿਖਤਾਂ ਨੂੰ ਹੁਕਮਨਾਮੇ ਮੰਨ ਲਿਆ ਹੈ। ਅੱਜ ਸਾਡੇ ਵਰਗੇ ਪਾਠਕਾਂ ਨੂੰ ਵੀ ਇਉਂ ਜਾਪਦਾ ਹੈ ਜਿਵੇਂ ਸੰਬੋਧਕ ਤੇ ਸੰਬੋਧਿਤ ਵਿਚਕਾਰ ਰਿਸ਼ਤਾ ਦੈਵੀ ਹੈ। ਏਸੇ ਕਰਕੇ ਇਹਨਾਂ ਲਿਖਤਾਂ ਦਾ ਸੁਭਾਉ ਹੀ ਦੈਵੀ ਜਾਪਦਾ ਹੈ।

ਅਸਾਂ ਇਹਨਾਂ ਦੀ ਸ਼ੈਲੀ ਨੂੰ ਸਰਲ ਕਿਹਾ ਸੀ। ਹੁਣ ਰਤਾ ਕੁ ਵਾਧਾ ਕਰਦੇ ਹੋਏ ਉਸ ਸ਼ੈਲੀ ਨੂੰ ਪਵਿੱਤਰ ਆਖਦੇ

*ਉਹ ਆਪਣੇ ਸਿੱਖ ਦੀ ਸੁਝ ਬੂਝ ਤੱਕ ਉੱਤਰ ਆਉਂਦੇ ਹਨ ਤੇ ਉਹਦੇ ਨੇੜੇ ਹੋ ਕੇ ਓਸੇ ਦੀ ਜ਼ਬਾਨ ਵਿੱਚ ਇਉਂ ਗੱਲਾਂ ਕਰਦੇ ਹਨ ਜਿਵੇਂ ਉਹ ਆਪਣੇ ਪਿੰਡ ਦੀ ਗਲੀ ਬੈਠੇ ਆਪਣੇ ਭਾਈ ਬੰਦਾਂ ਨਾਲ ਗਲ ਬਾਤ ਕਰ ਰਿਹਾ ਹੋਵੇ। ਲਿਖਤ ਨੂੰ ਬੋਲ ਚਾਲ ਦੇ ਮੁਹਾਵਰੇ ਵਿਚ ਪੇਸ਼ ਕਰਨਾ ਕਾਫੀ ਮੁਸ਼ਕਲ ਕੰਮ ਹੈ। ਸਤਿਗੁਰੂ ਜੀ ਇਸ ਮੁਸ਼ਕਲ ਉਪਰ ਸਹਿਜੇ ਹੀ ਵਸੀਕਾਰ ਪ੍ਰਾਪਤ ਕਰਦੇ ਹਨ।*

ਹਾਂ। ਸਾਡੇ ਖਿਆਲ ਵਿੱਚ ਇਹ ਪਾਵਨ ਲਿਖਤ ਹੈ। ਇਸ ਦਾ ਸੁਭਾਉ ਧੁਰ ਕੀ ਲਿਖਤ ਵਾਲਾ ਹੈ। ਧੁਰ ਦੇ ਬਚਨ ਆਪ ਮੁਹਾਰੇ ਸਰਲ ਹੁੰਦੇ ਹਨ ਕਿਉਂਕਿ ਉਹ ਮਹਾਂਸ਼ਕਤੀ ਆਪਣੀ ਸ੍ਰਿਸ਼ਟੀ ਨੂੰ ਸੰਬੋਧਿਤ ਹੁੰਦੀ ਹੈ ਤੇ ਉਸਨੇ ਨਿਰੋਲ ਸੱਚ ਹੀ ਕਹਿਣਾ ਹੁੰਦਾ ਹੈ। ਉਸ ਵਿੱਚ ਕਿਸੇ ਪ੍ਰਕਾਰ ਦੇ ਰਲੇ ਦੀ ਗੁੰਜਾਇਸ਼ ਤਾਂ ਹੁੰਦੀ ਹੀ ਨਹੀਂ। ਸੋ ਸਰਲ ਹੋਣਾ ਤਾਂ ਉਸਦੇ ਲਈ ਕੁਦਰਤੀ ਹੈ ਤੇ ਲਾਜ਼ਮੀ ਵੀ।

ਅਸਾਂ ਕਿਹਾ ਸੀ ਕਿ ਇਹ ਹੁਕਮਨਾਮੇ ਤਾਂ ਮਹਾਂਸਾਗਰ ਹੈ। ਕਿਸੇ ਵੀ ਥਾਂ ਤੋਂ ਚੁਲੀ ਭਰ ਲਉ (ਪੜ੍ਹ ਲਉ) ਤੁਹਾਡੇ ਹੱਕ ਵਿੱਚ ਸਾਫ਼-ਸ਼ਫਾਫ ਪਾਣੀ (ਨਿਰਮਲ ਵਿਚਾਰ, ਨਿਰਮਲ ਭਾਵ) ਵੀ ਆਉਣਗੇ।

ਜਿਨ੍ਹਾਂ ਨੂੰ ਇਹ ਪੱਤਰ ਲਿਖੇ ਜਾ ਰਹੇ ਸਨ ਉਹ ਵੀ ਦੁਨਿਆਵੀ ਪੱਤਰਿਆਂ ਵਰਗੇ ਆਮ ਸੰਬੋਧਿਤ ਨਹੀਂ। ਆਮ ਸੰਬੋਧਿਤ ਦੇ ਘਰ ਡਾਕੀਆ ਪਹੁੰਚ ਕੇ ਚਿੱਠੀ ਪਹੁੰਚਾਉਂਦਾ ਹੈ। ਪਰ ਇਹ ਤਾਂ ਐਸੇ ਪ੍ਰੇਮੀ ਹਨ ਜੋ ਆਪਣੀ ਚਿੱਠੀ ਪ੍ਰਾਪਤ ਕਰਨ ਲਈ ਸੈਂਕੜੇ-ਹਜ਼ਾਰਾਂ ਮੀਲਾਂ ਦਾ ਪੰਧ ਮਾਰ ਕੇ ਆਪਣੇ ਪਿਆਰੇ ਤੇ ਸਤਿਕਾਰੇ ਸੰਬੋਧਨ ਤਕ ਪਹੁੰਚਦੇ ਹਨ। ਪਹੁੰਚਣ ਲਈ ਆਪਣੀ ਜਾਨ ਵੀ ਤਲੀ ਤੇ ਰੱਖ ਸਕਦੇ ਹਨ।

ਇੱਕ ਘਟਨਾ ਹੈ ਕਿ ਇੱਕ ਸਿੱਖ (ਮੀਹਾਂ ਸਿੰਘ) ਆਪਣੀ ਅਰਦਾਸ ਕਰਨ ਤੇ ਹੁਕਮਨਾਮਾ ਪ੍ਰਾਪਤ ਕਰਨ ਲਈ ਮਰਗੋਈ ਉਸ ਬੰਗਲੇ ਤਕ ਪਹੁੰਚਿਆ ਜਿਥੇ ਸਤਿਗੁਰੂ ਜੀ ਨਜ਼ਰਬੰਦ ਸਨ। ਬੰਗਲੇ ਦੇ ਆਲੇ ਦੁਆਲੇ ਉੱਚਾ ਜੰਗਲਾ ਸੀ ਤੇ ਦੋ ਹਥਿਆਰਬੰਦ ਸਿਪਾਹੀ ਪਹਿਰੇ ਤੇ ਸਨ। ਆਉਣ ਵਾਲਿਆਂ ਨੂੰ ਸਾਵਧਾਨ ਕਰਨ ਲਈ ਇੱਕ ਲਿਖਤ ਸੀ ਕਿ ਏਧਰ ਆਉਣ ਵਾਲੇ ਨੂੰ ਗੋਲੀ ਮਾਰ ਦਿਤੀ ਜਾਏਗੀ।

ਹੁਕਮਨਾਮਾ ਪ੍ਰਾਪਤ ਕਰਨ ਦਾ ਰੀਝਵਾਨ ਸਿੱਖ (ਮੀਹਾਂ ਸਿੰਘ) ਜੰਗਲੇ ਦੇ ਬਾਹਰ ਖੜਾ ਪਹਿਰੇਦਾਰਾਂ, ਬੰਦੂਕਧਾਰੀਆਂ ਨੂੰ ਵੀ ਦੇਖ ਰਿਹਾ ਸੀ ਤੇ ਲਿਖਤ ਵੀ ਪੜ੍ਹ ਰਿਹਾ ਸੀ। ਛਿਣ ਮਾਤਰ ਲਈ ਪਹਿਰੇਦਾਰਾਂ ਨੇ ਇੱਕ ਦੂਜੇ ਵਲ ਪਿੱਠ ਫੇਰੀ ਤਾਂ ਉਹ ਸ਼ਰਧਾਲੂ ਸਿੱਖ ਛਾਲ ਮਾਰ ਕੇ ਜੰਗਲਾ ਟੱਪ ਗਿਆ। ਇਸ ਗੱਲ ਵਲੋਂ ਬੇਨਿਆਜ਼ ਕਿ ਮੇਰੇ ਉਪਰ ਗੋਲੀ ਵੀ ਚਲੇਗੀ, ਆਪਣੇ ਗੁਰੂ ਤਕ ਪਹੁੰਚਣ ਦੀ ਤੀਬਰ ਇੱਛਾ ਸੀ ਤੇ ਇਸ ਇੱਕ ਮਨ ਇੱਕਚਿੱਤ, ਇੱਛਾ ਤੋਂ ਬਗੈਰ ਹੋਰ ਕੋਈ

ਵਿਚਾਰ, ਡਰ ਜਾਂ ਸ਼ੰਕਾ ਉਸਦੇ ਮਨ ਵਿਚ ਨਹੀਂ ਸੀ। ਐਸੇ ਪ੍ਰੇਮੀ ਲਈ ਇੱਕ ਕਵੀ ਦਾ ਕਹਿਣਾ ਹੈ ਕਿ ਪਿਆਰ ਦੇ ਨਸ਼ੇ ਵਾਲੇ, ਪਿਆਰ ਦੇ ਮੱਤੇ, ਪ੍ਰੇਮੀ ਉਹਨਾਂ ਥਾਵਾਂ ਤੋਂ ਵੀ ਅਗਾਹਾਂ ਲੰਘ ਜਾਂਦੇ ਹਨ ਜਿਥੇ ਭਾਵੇਂ ਆਪ ਜਮਰਾਜ ਪਹਿਰਾ ਦੇ ਰਿਹਾ ਹੋਵੇ:

*ਨਾਗਾ ਵਾਤ ਸਮੁੰਦ ਘਰ ਕੇਹਰ ਖਤੇ ਬੁਕੰਨ॥*
*ਜੇ ਜਮ ਹੋਵੇ ਪਾਹਰੂ ਪ੍ਰੇਮੀ ਜਾਏ ਮਿਲੰਨ॥*

ਐਸੇ ਪ੍ਰੇਮੀ ਨੂੰ ਯਾਦ ਕਰਕੇ ਸਾਡਾ ਇਹ ਵਿਚਾਰ ਹੋਰ ਵੀ ਦ੍ਰਿੜ ਹੁੰਦਾ ਹੈ ਕਿ ਇਹ ਲਿਖਤ ਦੈਵੀ ਪ੍ਰਭਾਵ ਵਾਲੀ ਹੈ। ਲਿਖਣ ਵਾਲੇ ਵੀ ਇਹੋ ਕਹਿੰਦੇ ਹਨ ਕਿ ਮੈਂ ਨਹੀਂ ਲਿਖਿਆ ਮੈਥੋਂ ਲਿਖਵਾਇਆ ਗਿਆ ਹੈ। ਤੇ ਪੜ੍ਹਨ ਵਾਲੇ ਇਹੋ ਕਹਿੰਦੇ ਹਨ ਕਿ ਅਸੀਂ ਤਾਂ ਦੈਵੀ ਆਵੇਸ਼ ਵਿਚ ਲਿਖਤ ਪ੍ਰਾਪਤ ਕੀਤੀ ਹੈ। ਇਹਨਾਂ ਦੋਹਾਂ ਦੀ ਗਵਾਹੀ ਦੇ ਹੁੰਦਿਆਂ ਅਸੀਂ ਕਿਉਂ ਨਾ ਕਹੀਏ ਕਿ ਇਸ ਮਹਾਨ ਲਿਖਤ ਨੂੰ ਦੈਵੀ ਛੋਹ ਪ੍ਰਾਪਤ ਹੈ!

ਅਸੀਂ ਕੁਝ ਐਸੇ ਪਾਠਕਾਂ ਨੂੰ ਵੀ ਜਾਣਦੇ ਹਾਂ ਜੋ ਇਸ ਲਿਖਤ ਨੂੰ ਪੜ੍ਹ ਕੇ ਅੱਜ ਵੀ ਮਸਤਾਨੇ ਹੋ ਜਾਂਦੇ ਹਨ। ਇਹ ਲਿਖਤ ਸਾਡੇ ਸਭਿਆਚਾਰ ਦਾ ਮਹਾਨ ਸਰਮਾਇਆ ਹੈ।

ਜਿਸ ਕਾਲਖੰਡ (ਉਨੀਵੀਂ ਸਦੀ ਦਾ ਦੂਜਾ ਅੱਧ) ਵਿੱਚ ਇਹ ਹੁਕਮਨਾਮੇ ਲਿਖੇ ਗਏ ਉਸ ਵੇਲੇ ਤਕ ਪੰਜਾਬੀ ਵਾਰਤਕ ਦਾ ਕੋਈ ਸਪਸ਼ਟ ਨਮੂਨਾ ਉਭਰ ਕੇ ਸਾਹਮਣੇ ਨਹੀਂ ਸੀ ਆਇਆ। ਸੋ ਸਤਿਗੁਰੂ ਜੀ ਆਪ ਹੀ ਇਸ ਸ਼ੈਲੀ ਦੇ ਸਿਰਜਕ ਸਨ। ਪੰਜਾਬੀ, ਬੋਲਚਾਲ ਦੇ ਯੁਗ ਵਿਚੋਂ ਨਿਕਲਕੇ, ਲਿਖਤ ਦੇ ਯੁਗ ਵਿਚ ਪ੍ਰਵੇਸ਼ ਕਰ ਰਹੀ ਸੀ।

ਅਸਲ ਵਿਚ ਗੁਰੂ ਅਤੇ ਸਿੱਖ ਵਿਚਕਾਰ ਸੰਚਾਰ ਜ਼ਿਆਦਾਤਰ ਬੋਲਚਾਲ ਰਾਹੀਂ ਹੀ ਹੁੰਦਾ ਸੀ। ਭਾਰਤੀ ਅਧਿਆਤਮਿਕ ਪਰੰਪਰਾ ਵਿੱਚ ਗੁਰੂ ਤੇ ਸ਼ਿਸ਼ ਵਿਚਕਾਰਲੇ ਰਿਸ਼ਤੇ ਦਾ ਸਭ ਤੋਂ ਪਹਿਲਾ ਨਮੂਨਾ ਉਪਨਿਸ਼ਦਾਂ ਦਾ ਹੈ। ਜਿਥੇ ਸ਼ਿਸ਼ ਗੁਰੂ ਦੇ ਬਹੁਤ ਨੇੜੇ ਹੋ ਕੇ ਸਿੱਖਿਆ ਗ੍ਰਹਿਣ ਕਰਦਾ ਹੈ।

ਹੁਕਮਨਾਮਿਆਂ ਦੇ ਸਿੱਖ ਆਪਣੇ ਸਤਿਗੁਰੂ ਦੇ ਬਹੁਤ ਨਿਕਟ ਪਹੁੰਚ ਤਾਂ ਜਾਂਦੇ ਹਨ ਪਰ ਉਹਨਾਂ ਲਾਗੇ ਬੈਠ ਕੇ ਸਿੱਖਿਆ ਪ੍ਰਾਪਤ ਕਰਨ ਦਾ ਮੌਕਾ ਉਹਨਾਂ ਨੂੰ ਨਹੀਂ ਸੀ ਮਿਲਦਾ। ਇਹਨਾਂ ਹੁਕਮਨਾਮਿਆਂ ਦਾ ਆਪਣਾ ਸੁਭਾ ਹੀ ਦਸਦਾ ਹੈ ਕਿ ਸਤਿਗੁਰੂ ਭਾਵੇਂ ਆਪਣੇ ਸਿੱਖਾਂ ਨਾਲ ਗੱਲ-ਬਾਤ ਲਿਖ ਕੇ ਕਰ ਰਹੇ ਹਨ ਪਰ ਲਿਖਤ ਵਿਚ ਵੀ ਉਹਨਾਂ ਬੋਲਚਾਲ ਦਾ ਅੰਦਾਜ਼ ਬਣਾਈ ਰੱਖਿਆ। ਸਤਿਗੁਰੂ ਆਪ ਪੰਜਾਬ ਦੇ ਪੇਂਡੂ ਵਾਤਾਵਰਨ 'ਚੋਂ ਹੀ ਆਏ ਸਨ ਅਤੇ ਉਹਨਾਂ ਦੇ ਸਿੱਖ ਵੀ ਜ਼ਿਆਦਾਤਰ ਪੰਜਾਬ ਦੇ ਪਿੰਡਾਂ ਨਾਲ ਹੀ ਸੰਬੰਧਿਤ ਸਨ ਤੇ ਪਿੰਡਾਂ ਦੀ ਬੋਲਚਾਲ ਵਿੱਚ ਉਪਭਾਸ਼ਿਕ ਰੰਗ ਬਹੁਤ ਸਪਸ਼ਟ ਹੁੰਦਾ ਹੈ। ਸਤਿਗੁਰੂ ਜੀ ਆਪਣੇ ਪੱਤਰਾਂ ਵਿੱਚ ਉਪਭਾਸ਼ਾ ਮਾਲਵੇ ਦੀ ਅਪਣਾਉਂਦੇ ਹਨ। ਇਉਂ ਜਾਪਦਾ ਹੈ ਜਿਵੇਂ ਉਹ ਆਪਣੇ ਸਿੱਖਾਂ ਦੇ ਬਹੁਤ ਨੇੜੇ ਹੋ ਕੇ ਉਹਨਾਂ ਨੂੰ, ਉਹ ਗੱਲਾਂ ਬਾਰ ਬਾਰ ਸਮਝਾ ਰਹੇ ਹਨ ਜੋ ਪੰਜਾਬੀ ਵਾਤਾਵਰਨ ਵਿੱਚ ਨਿੱਕੀਆਂ ਨਿੱਕੀਆਂ ਨਿੱਕੀਆਂ ਹਨ।

ਉਹ ਆਪਣੇ ਸਿੱਖ ਦੀ ਸੂਝ ਬੂਝ ਤੱਕ ਉੱਤਰ ਆਉਂਦੇ ਹਨ ਤੇ ਉਹਦੇ ਨੇੜੇ ਹੋ ਕੇ ਓਸੇ ਦੀ ਜ਼ਬਾਨ ਵਿੱਚ ਇਉਂ ਗੱਲਾਂ ਕਰਦੇ ਹਨ ਜਿਵੇਂ ਉਹ ਆਪਣੇ ਪਿੰਡ ਦੀ ਗਲੀ ਬੈਠੇ ਆਪਣੇ ਭਾਈ ਬੰਦਾਂ ਨਾਲ ਗਲ ਬਾਤ ਕਰ ਰਿਹਾ ਹੋਵੇ। ਲਿਖਤ ਨੂੰ ਬੋਲ ਚਾਲ ਦੇ ਮੁਹਾਵਰੇ ਵਿਚ ਪੇਸ਼ ਕਰਨਾ ਕਾਫੀ ਮੁਸ਼ਕਲ ਕੰਮ ਹੈ। ਸਤਿਗੁਰੂ ਜੀ ਇਸ ਮੁਸ਼ਕਲ ਉਪਰ ਸਹਿਜੇ ਹੀ ਵਸੀਕਾਰ ਪ੍ਰਾਪਤ ਕਰਦੇ ਹਨ।

ਅਸੀਂ ਸਰਲਤਾ ਨੂੰ ਏਕਤਾ ਨਾਲ ਇੱਕ ਮਿਕ ਹੋਇਆ ਪ੍ਰਤੀਤ ਕੀਤਾ ਸੀ। ਉੱਸੇ ਏਕਤਾ ਨੂੰ ਅਸੀਂ ਹੁਣ ਨੇੜਤਾ ਦਾ ਨਾਮ ਦੇਣਾ ਚਾਹਾਂਗੇ। ਇਹਨਾਂ ਹੁਕਮਨਾਮਿਆਂ ਵਿਚ ਸੰਬੋਧਕ ਤੇ ਸੰਬੋਧਿਤ ਵਿਚਾਲੇ ਕੋਈ ਫ਼ਾਸਲਾ, ਕੋਈ ਦੂਰੀ ਨਹੀਂ। ਸਥਾਨ ਦੀ ਦੂਰੀ ਤਾਂ ਉਹਨਾਂ ਸਿੱਖਾਂ ਨੇ ਮਿਟਾ ਦਿਤੀ ਸੀ ਜੋ ਐਨਾ ਪੈਂਡਾ ਕੱਢ ਕੇ ਦੂਰ ਦੇਸ ਵਿਚ ਆਪਣੇ ਮਹਿਬੂਬ ਤੱਕ ਪਹੁੰਚਦੇ ਰਹੇ। ਤੇ ਮਾਨਸਿਕ ਤੇ ਆਤਮਿਕ ਦੂਰੀ ਸਤਿਗੁਰੂ ਜੀ ਆਪ ਮੇਟ ਦੇਂਦੇ ਹਨ ਜੋ ਭਾਸ਼ਿਕ ਅਤੇ ਆਤਮਿਕ ਤੌਰ ਤੇ ਸਿੱਖ ਦੇ ਬਹੁਤ ਨੇੜੇ ਹੋ ਜਾਂਦੇ ਹਨ। ਕਬੀਰ ਸਾਹਿਬ ਦੇ ਨਾਮ ਨਾਲ ਇਹ ਦੋਹਾ ਸੁਣੀਂਦਾ ਹੈ :

*ਕਬੀਰ ਗੁਰੂ ਵਸੇ ਬਨਾਰਸੀ ਸਿਖ ਸਮੁੰਦਰ ਤੀਰ॥*
*ਵਿਛੜਿਆਂ ਨਾਹੀ ਵਿਛੜੇ ਜੇ ਗੁਣ ਰਵੇ ਸਰੀਰ॥*

ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿੱਖਾਂ ਵਿਚਕਾਰ ਅਧਿਆਤਮਿਕ ਤੇ ਸਭਿਆਚਾਰਕ ਗੁਣਾਂ ਦੀ ਐਸੀ ਸਾਂਝ ਹੈ ਉਹ 'ਦ੍ਵੈ ਤੇ ਏਕ ਰੂਪ ਹ੍ਵੈ ਗਯੋ' ਜਾਪਦੇ ਹਨ। ਇਸ ਅਵਸਥਾ ਤਕ ਉਹੀ ਸੰਤ ਜਨ ਹੀ ਪਹੁੰਚਦੇ ਹਨ ਜਿਨ੍ਹਾਂ ਆਪਣਾ ਪਰਕਾ ਮੇਟ ਦਿਤਾ ਹੋਵੇ। ਇਹਨਾਂ ਹੁਕਮਨਾਮਿਆਂ ਵਿਚ ਆਪੇ ਪਰਕੇ ਦਾ ਛਾਉਲਾ ਨਹੀਂ ਪੈਂਦਾ।

ਸਤਿਗੁਰੂ ਜੀ ਆਪਣੇ ਸਿਖਾਂ ਨੂੰ ਆਪਣਾ ਆਤਮਿਕ ਸਰੂਪ ਪਹੁੰਚਾ ਦੇਂਦੇ ਹਨ, ਆਪਣੀ ਲਿਖਤ ਰਾਹੀਂ। ਲਿਖਤ ਹੋ ਕੇ ਵੀ ਇਹ ਗੁਰੂ ਦੇ ਪ੍ਰਮਾਣੀਕ ਬੋਲ ਹਨ ਤੇ ਇਸੇ ਰੂਪ ਵਿੱਚ ਇਹਨਾਂ ਨੂੰ ਪੜ੍ਹਨਾ ਚਾਹੀਦਾ ਹੈ। ਪਰਮ ਸੱਚ ਨੂੰ ਪਹੁੰਚੇ ਹੋਏ ਸੰਤ ਜਨ, ਆਮ ਮਨੁੱਖ ਨੂੰ ਪਰਮਸੁਖ ਦਾ ਨਜ਼ਾਰਾ ਕਿਵੇਂ ਸਧਾਰਨ ਅਤੇ ਸਹਿਜ ਮੁਹਾਵਰੇ ਵਿੱਚ ਵਿਖਾ ਦੇਂਦੇ ਹਨ, ਇਸ ਦੀ ਮਿਸਾਲ ਹਨ ਇਹ ਹੁਕਮਨਾਮੇ ਜਿਨ੍ਹਾਂ ਨੂੰ ਸਤਿਗੁਰੂ ਜੀ ਥਾਂ ਪਰ ਥਾਂ ਅਰਦਾਸ ਜਾਂ ਹਰਦਾਸ ਦਾ ਨਾਂ ਦਿੰਦੇ ਹਨ।

ਐਸੀ ਵਡਿੱਤਣ ਨੂੰ ਸਾਡਾ ਨਮਸਕਾਰ ਹੈ। ਆਸ ਹੈ ਜੋ ਜੋ ਸਜਣ ਇਹਨ੍ਹਾਂ ਹੁਕਮਨਾਮਿਆਂ ਨੂੰ ਪੜ੍ਹਨਗੇ ਉਹਨਾਂ ਨੂੰ ਸਹਿਜੇ ਪਰਮਸੱਚ ਦੀ ਝਲਕ ਮਿਲਦੀ ਜਾਪੇਗੀ। ਆਪਣੇ ਆਪ ਵਿੱਚ ਇਹ ਕਰਾਮਾਤੀ ਅਨੁਭਵ ਹੈ। ■

# ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਅਧਿਐਨ

ਡਾ ਸੁਤਿੰਦਰ ਸਿੰਘ ਨੂਰ

ਹੁਕਮਨਾਮਿਆਂ ਦਾ ਅਧਿਐਨ ਇਕ ਵੱਖਰੀ ਵਿਧਾ ਜਾਂ ਰੂਪਾਕਾਰ ਦੇ ਤੌਰ ਤੇ ਕੀਤਾ ਜਾ ਸਕਦਾ ਹੈ। ਡਾ. ਗੰਡਾ ਸਿੰਘ ਨੇ ਜਦੋਂ 'ਹੁਕਮਨਾਮੇ' (੧੯੬੭ ਈ.) ਸੰਪਾਦ ਕੀਤੇ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਨੇ 'ਗੁਰੂ ਖਾਲਸੇ ਦੇ ਨੀਸਾਣ ਅਤੇ ਹੁਕਮਨਾਮੇ' (੧੯੬੮ ਈ.) ਚਰਚਾ ਨੂੰ ਸਾਹਮਣੇ ਲਿਆਂਦਾ ਤਾਂ ਇਸ ਵੱਲ ਵਧੇਰੇ ਧਿਆਨ ਗਿਆ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਅਜੇ ਵਿਸਤ੍ਰਿਤ ਅਧਿਐਨ ਨਹੀਂ ਕੀਤਾ ਗਿਆ, ਪਰ ਇਹ ਹੁਕਮਨਾਮਿਆਂ ਦੇ ਸਮੁੱਚੇ ਇਤਿਹਾਸ ਵਿਚ ਹੋਣਾ ਜ਼ਰੂਰੀ ਹੈ, ਕਿਉਂਕਿ ਜਿਵੇਂ ਗੁਰੂ ਹਰਿਗੋਬਿੰਦ ਜੀ ਤੋਂ ਪਿੱਛੋਂ ਬਾਬਾ ਬੰਦਾ ਬਹਾਦਰ ਜੀ ਤੱਕ ਜਾਂ ਉਸਤੋਂ ਪਿੱਛੇ ਦੇ ਵੀ ਕੁਝ ਹੋਰ ਹੁਕਮਨਾਮੇ ਉਸ ਸਮੇਂ ਦੀਆਂ ਕਈ ਘਟਨਾਵਾਂ, ਇਤਿਹਾਸ, ਵਿਚਾਰਧਾਰਾ ਤੇ ਭਾਸ਼ਾ-ਸ਼ੈਲੀ ਦੇ ਸੂਚਕ ਹਨ, ਪਰਿਵਰਤਨਾਂ ਨੂੰ ਪਰਗਟ ਕਰਦੇ ਹਨ, ਇਉਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਹੁਕਮਨਾਮੇ ਵੀ ਇਨ੍ਹਾਂ ਸਾਰੇ ਪੱਖਾਂ ਤੋਂ ਅਧਿਐਨ ਕੀਤੇ ਜਾ ਸਕਦੇ ਹਨ। ਇਹ ਹੁਕਮਨਾਮੇ ਸਗੋਂ ਵੱਧ ਵਿਸਤਾਰ ਵਾਲੇ ਹਨ ਤੇ ਵਿਧੀ ਦੀ ਦ੍ਰਿਸ਼ਟੀ ਤੋਂ ਇਹ ਉਨ੍ਹਾਂ ਮਹੱਤਵ ਯੋਗ ਗੱਲਾਂ ਨੂੰ ਸਾਹਮਣੇ ਲਿਆਉਂਦੇ ਹਨ, ਜਿਨ੍ਹਾਂ ਦਾ ਕਈ ਪੱਖਾਂ ਤੋਂ ਅਧਿਐਨ ਕੀਤਾ ਜਾਣਾ ਚਾਹੀਦਾ ਹੈ।

ਮੱਧਕਾਲ ਤੋਂ ਹੀ ਹੁਕਮਨਾਮਿਆਂ ਦੀ ਇਕ ਵਿਧੀ ਵਿਕਸਿਤ ਹੋਣੀ ਸ਼ੁਰੂ ਹੋ ਗਈ ਸੀ। ਉਪਰ '੧ਓ ਗੁਰੂ ਸਤਿ', '੧ਓ ਸਤਿਗੁਰੂ', '੧ਓ ਸ੍ਰੀ ਸਤਿਗੁਰ ਪ੍ਰਸਾਦਿ', '੧ਓ ਸਤਿਗੁਰ ਪ੍ਰਸਾਦਿ', '੧ਓ ਫਤੇ ਦਰਸਨੁ' ਜਾਂ '੧ਓ ਸ੍ਰੀ ਵਾਹਿਗੁਰੂ ਜੀ ਕੀ ਫਤੇ' ਲਿਖਕੇ ਹੁਕਮਨਾਮਾ ਸ਼ੁਰੂ ਹੁੰਦਾ। ਇਹ ਤਬਦੀਲੀਆਂ ਵੀ ਸਮੇਂ ਦੇ ਵਿਕਾਸ ਦੇ ਨਾਲ ਵਾਪਰਦੀਆਂ ਰਹੀਆਂ। ਗੁਰੂ ਤੇਗ ਬਹਾਦਰ ਜੀ ਤੱਕ ਵਧੇਰੇ ਹੁਕਮਨਾਮੇ ਉਨ੍ਹਾਂ ਦੇ ਆਪਣੇ ਹੱਥੀਂ ਲਿਖੇ ਹੋਏ ਹਨ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਤੇ ਉਨ੍ਹਾਂ ਤੇ 'ਨੀਸਾਣ' ਅੰਕਿਤ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਇਹ ਹੁਕਮਨਾਮੇ ਵੀ ਉਸੇ ਵਿਧੀ ਨਾਲ '੧ਓ ਸਤਿਗੁਰਿ ਪ੍ਰਸਾਦਿ' ਤੋਂ ਆਰੰਭ ਹੁੰਦੇ ਹਨ। ਜਿਵੇਂ ਮੱਧਕਾਲ ਦੇ ਉਹ ਹੁਕਮਨਾਮੇ ਆਮ ਤੌਰ ਤੇ ਸੰਗਤ ਨੂੰ ਸੰਬੋਧਨ ਹੁੰਦੇ ਸਨ ਜਾਂ ਕੁਝ ਵਿਸ਼ੇਸ਼ ਕੰਮਾਂ ਲਈ ਵਿਸ਼ੇਸ਼ ਵਿਅਕਤੀਆਂ ਨੂੰ ਸੰਬੋਧਿਤ ਹੁੰਦੇ ਸਨ, ਉਵੇਂ ਹੀ ਇਨ੍ਹਾਂ ਹੁਕਮਨਾਮਿਆਂ ਦੀ ਵਿਧੀ ਹੈ। ਵਧੇਰੇ ਹੁਕਮਨਾਮੇ ਇਉਂ ਆਰੰਭ ਹੁੰਦੇ ਹਨ-

੧. ਲਿਖਤੁਮ ਰਾਮ ਸਿੰਘ ਤੇ ਸਾਹਿਬ ਸਿੰਘ, ਹੋਰ ਸੰਬੂਹਿ ਖਾਲਸਾ ਜੀ ਭੈਣੀ ਦੇ .....
੨. ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਸਰਬ ਉਪਮਾ ਜੋਗ ਸੰਬੂਹਿ ਸੰਗਤ ਖਾਲਸੇ ਜੀ ਕੋ....
੩. ਹੋਰੁ ਭਾਈ ਹਰੀ ਸਿੰਘ ਜੀ ਸੰਗਤ ਕੋ ਹੁਕਮ ਦਿਓ ਜੋ ਸਭੇ ਭਜਨੁ ਬਾਣੀ ਕਰੋ ਤਕੜੇ ਹੋਇਕੇ, ਫੇਰ ਬਹੁਤ ਸੁਖ ਨਿਕਲੂਗਾ।
੪. ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਨਰਾਇਣ ਸਿੰਘ ਤੇ ਜੋਗੁ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਸੰਬੂਹਿ ਮਾਈ ਬੀਬੀਆ ਕੋ ਰਾਮਸਤਿ ਬੁਲਾਈ ਬਾਚਣੀ।

ਸੰਗਤ ਦਾ ਮਹੱਤਵ ਅਵਚੇਤਨ ਤੱਕ ਰਚਿਆ ਮਿਚਿਆ ਹੋਇਆ ਹੈ। ਇਹ ਗੁਰਬਾਣੀ, ਗੁਰੂ-ਉਪਦੇਸ਼ ਤੇ ਗੁਰਸਿੱਖੀ-ਵਿਚਾਰਧਾਰਾ ਨਾਲ ਇੱਕ-ਮਿੱਕ ਹੋਣ ਨਾਲ ਸੰਬੰਧਤ ਹੈ। ਭਾਈ ਗੁਰਦਾਸ ਜੀ ਨੇ ਵੀ ਬਾਰ ਬਾਰ ਸੰਗਤ ਦੀ ਮਹਿਮਾ ਨੂੰ ਪੇਸ਼ ਕੀਤਾ, "ਸਾਧ ਸੰਗਤਿ ਗੁਰ ਸਬਦ ਸਮੇਵਾ", "ਸਾਧ ਸੰਗਤਿ ਗੁਰੁ ਸਬਦ ਵਿਲੋਵੈ", "ਸਾਧ ਸੰਗਤਿ ਵਿਚ ਅਲਖੁ ਲਖਾਇਆ", "ਸਾਧ ਸੰਗਤਿ ਸਚਖੰਡੁ ਵਸਾਇਆ" ਆਦਿ। ਇਹ ਹੁਕਮਨਾਮੇ ਇਸੇ ਵਿਚਾਰਧਾਰਾ ਦਾ ਸੰਚਾਰ ਕਰ ਰਹੇ ਹਨ।

ਗੁਰੂ ਤੇਗ ਬਹਾਦਰ ਜੀ ਦਾ ਇਕ ਹੁਕਮਨਾਮਾ ਆਰੰਭ ਹੁੰਦਾ ਹੈ "ਭਾਈ ਜਵੇਹਰਿ ਮਲੁ ਸਰਬਤਿ ਸੰਗਤਿ ਬਨਾਰਸ ਕੀ ਗੁਰੂ ਰਖੇਗਾ", ਗੁਰੂ ਗੋਬਿੰਦ ਸਿੰਘ ਜੀ ਦੇ ਇਕ ਹੁਕਮਨਾਮੇ ਦੇ ਆਰੰਭਕ ਸ਼ਬਦ ਹਨ "ਰਮਦਾਸ ਉਗਰਸੇਣ ਭਾਈ ਲਾਲਚੰਦੁ ਸਰਬਤਿ ਸੰਗਤ ਗੁਰੂ ਰਖੇਗਾ", ਇਉਂ ਸੰਗਤ ਦਾ ਮਹੱਤਵ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੇ ਵੀ ਅੰਗ ਸੰਗ ਹੈ। ਹੁਕਮਨਾਮਿਆਂ ਦੇ ਇਹ ਪ੍ਰਵਚਨ ਇਸੇ ਲਈ ਡੂੰਘੀ ਤਰ੍ਹਾਂ ਸਮਾਜਕ ਤੇ ਰਾਜਸੀ-

ਚੇਤਨਾ ਨਾਲ ਵੀ ਜੁੜੇ ਹੋਏ ਹਨ। ਸੰਗਤ ਵਿਸਤ੍ਰਿਤ ਸਮਾਜ ਹੈ, ਜੋ ਸਤਿਗੁਰੂ ਰਾਮ ਸਿੰਘ ਜੀ ਦੀ ਨਾਮਧਾਰੀ ਲਹਿਰ ਸਦਕਾ ਜਾਗ ਉੱਠਿਆ ਹੈ, ਜਿਸ ਨੇ ਉਸ ਸਮੇਂ ਅੰਗਰੇਜ਼ੀ ਸਾਮਰਾਜ ਤੇ ਪੱਛਮੀ ਸਭਿਆਚਾਰ ਨੂੰ ਰੱਦ ਕਰ ਦਿੱਤਾ ਹੈ। ਸਵਦੇਸ਼ੀ ਤੇ ਨਾਮਿਲਵਰਤਣ ਲਹਿਰ ਬੁਲੰਦ ਹੋ ਗਈ ਤੇ ਨਾਮਧਾਰੀ ਲਹਿਰ ਨਾਲ ਜੁੜੇ ਸਿੰਘ ਆਜ਼ਾਦੀ ਲਈ ਕੁਰਬਾਨੀਆਂ ਦੇਣ ਲੱਗੇ। ਮਲੇਰਕੋਟਲੇ ਦਾ ਸਾਕਾ ਸਾਹਮਣੇ ਆਇਆ। ਸਤਿਗੁਰੂ ਰਾਮ ਸਿੰਘ ਨੂੰ ਭੈਣੀ ਸਾਹਿਬ ਵਿਚ ਨਜ਼ਰਬੰਦ ਕਰਨ ਤੋਂ ਪਿੱਛੋਂ ਸਥਿਤੀ ਜਲਾਵਤਨ ਕਰਨ ਤੱਕ ਪਹੁੰਚ ਗਈ ਤੇ ਰੰਗੂਨ ਤੋਂ ਹੁਕਮਨਾਮਿਆਂ ਰਾਹੀਂ ਸੰਗਤ ਨਾਲ ਇਕ ਸਬੰਧ ਸਥਾਪਤ ਕਰਨ ਦੀ, ਸੰਗਤ ਤੋਂ ਵਿਛੋੜੇ ਦੀ ਪੀੜ ਨੂੰ ਪ੍ਰਗਟਾਉਂਦੀ ਸ਼ੈਲੀ ਇਸ ਵਾਰਤਕ ਰਾਹੀਂ ਸਾਹਮਣੇ ਆਉਂਦੀ ਹੈ। ਇਸੇ ਲਈ ਸੰਗਤ ਇੱਥੇ ਸਮੂਹ ਹੀ ਨਹੀਂ, ਸਗੋਂ ਇਕ ਚਿਹਨ ਹੈ, ਜਿਸਦੇ ਚਿਹਨਿਕ ਕਈ ਦਿਸ਼ਾਵਾਂ ਵਿਚ ਇਸ ਵਾਰਤਕ ਵਿਚ ਫੈਲ ਜਾਂਦੇ ਹਨ। ਇਹ ਇਕਹਿਰੇ ਨਹੀਂ ਰਹਿੰਦੇ। ਇਨ੍ਹਾਂ ਦੀਆਂ ਸੰਬੋਧਨ, ਪਿਆਰ, ਨਿਮਰਤਾ, ਵਾਰਤਾਲਾਪ, ਚੇਤਨਾ, ਵਿਚਾਰ ਦੀਆਂ ਕਈ ਪਰਤਾਂ ਬਣ ਜਾਂਦੀਆਂ ਹਨ।

ਇਸ ਵਿਧੀ ਨਾਲ ਆਰੰਭ ਹੋ ਕੇ ਇਹ ਹੁਕਮਨਾਮੇ ਗੁਰਬਾਣੀ, ਗੁਰਮਤਿ-ਸਿਧਾਂਤਾਂ ਜਾਂ ਉਨ੍ਹਾਂ ਆਦਰਸ਼ਾਂ ਨਾਲ ਜੁੜੇ ਸਦਾਚਾਰ ਅਤੇ ਰਹਿਤ ਵਿਚ ਫੈਲ ਜਾਂਦੇ ਹਨ। ਹੋਰ ਵਿਹਾਰਕ ਸੰਦੇਸ਼ ਦੇ ਨਾਲ ਨਾਲ ਆਦਰਸ਼ ਤੇ ਸੰਚਾਰ ਗੁਰਮਤਿ ਵਾਲਾ ਹੀ ਰਹਿੰਦਾ ਹੈ। ਪਹਿਲੇ ਹੁਕਮਨਾਮੇ ਵਿਚ ਤੀਸਰੀ ਸਤਰ ਵਿਚ ਹੀ ਇਸਦਾ ਪ੍ਰਮਾਣ ਪ੍ਰਾਪਤ ਹੋ ਜਾਂਦਾ ਹੈ, "ਜਿਨ੍ਹਾਂ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ। ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ"। ਹੁਕਮਨਾਮਾ ੪੫: "ਗੁਰੂ ਜੀ ਨੇ ਲਿਖਾ ਹੈ: ਸਰਬ ਰੋਗ ਕਾ ਅਉਖਧੁ ਨਾਮੁ। ਸੋ ਨਾਮੁ ਜਪਣਾ ਤਕੜੇ ਹੋ ਕੇ।" ਹੁਕਮਨਾਮਾ ੫੩; "ਬਾਣੀ ਪੜਨੀ, ਜਪੁ ਜਾਪੁ, ਸੁਖਮਨੀ, ਆਸਾ ਦੀ ਬਾਰ।"

ਮੱਧਕਾਲ ਦੇ ਹੁਕਮਨਾਮਿਆਂ ਤੇ ਇਨ੍ਹਾਂ ਹੁਕਮਨਾਮਿਆਂ ਵਿਚ ਇਕ ਅੰਤਰ ਵੀ ਹੈ। ਉਨ੍ਹਾਂ ਹੁਕਮਨਾਮਿਆਂ ਵਿਚ ਵੀ ਭਾਵੇਂ ਗੱਲ ਪ੍ਰਬੰਧ ਨਾਲ ਸੰਬੰਧਤ ਹੁੰਦੀ ਸੀ, ਪਰ ਇਕ ਵਿਹਾਰਕ-ਸੰਦੇਸ਼ ਕੇਂਦਰ ਵਿਚ ਹੁੰਦਾ ਸੀ, ਇਸੇ ਲਈ ਉਹ ਹੁਕਮਨਾਮੇ ਵਧੇਰੇ ਵਿਸਤ੍ਰਿਤ ਨਹੀਂ ਹਨ, ਇਹ ਹੁਕਮਨਾਮੇ ਵਧੇਰੇ ਵਿਸਤ੍ਰਿਤ ਹਨ ਤੇ ਨਾਮਧਾਰੀ ਲਹਿਰ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਜਿਸ ਵਿਚਾਰਧਾਰਾ ਲਈ ਸਰਗਰਮ ਹੈ, ਜਿਸ ਸਮਾਜਕ-ਪ੍ਰਬੰਧ ਨੂੰ ਆਦਰਸ਼ ਬਣਾਉਂਦੀ ਹੈ, ਉਸਦਾ ਸੰਚਾਰ ਇਨ੍ਹਾਂ ਵਿਚ ਬਾਰ ਬਾਰ ਉਭਰਦਾ ਹੈ। ਇਸ ਸਮਾਜਕ-ਪ੍ਰਬੰਧ, ਆਦਰਸ਼ ਤੇ ਵਿਚਾਰਧਾਰਾ ਬਾਰੇ ਸਾਹਿਤ ਕੋਸ਼ (ਸੰ. ਡਾ. ਰਤਨ ਸਿੰਘ ਜੱਗੀ) ਵਿਚ ਇਉਂ ਅੰਕਿਤ ਕੀਤਾ ਗਿਆ ਹੈ :

"ਸਿੱਖਾਂ ਦੀ ਧਾਰਮਿਕ ਅਧੋਗਤੀ ਦੀ ਸਥਿਤੀ ਤੋਂ ਪ੍ਰੇਰਿਤ ਹੋ ਕੇ ਬਾਬਾ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਦੀ ਮੁਹਿੰਮ ਜਾਰੀ ਕੀਤੀ। ਸੰਮਤ ੧੯੧੪ ਦੀ ਵਿਸਾਖੀ ਨੂੰ ਆਪਣੇ ਪਿੰਡ ਅੰਮ੍ਰਿਤ ਤਿਆਰ ਕਰਕੇ ਪੰਜ ਸਿੰਘਾਂ ਨੂੰ ਤਿਆਰ ਕੀਤਾ। ਕਕਾਰਾਂ ਦੀ ਕਰੜੀ ਪਾਬੰਦੀ ਲਾਈ। ਸਰੀਰਿਕ ਤੰਦਰੁਸਤੀ ਲਈ ਸਰੀਰਿਕ ਸਫਾਈ ਵਜੋਂ ਪਹਿਰ ਰਾਤ ਰਹਿੰਦਿਆਂ ਸਣੇ ਕੇਸੀਂ ਇਸ਼ਨਾਨ ਕਰਨ, ਦਾਤਣ ਕਰਨ ਅਤੇ ਸਾਫ ਬਸਤ੍ਰ ਪਾਉਣ ਦੀ ਰੀਤ ਤੋਰੀ। ਮਾਸ, ਸ਼ਰਾਬ, ਚੋਰੀ, ਯਾਰੀ, ਝੂਠ, ਨਿੰਦਿਆ, ਠੱਗੀ, ਧੋਖਾ ਆਦਿ ਬੁਰਾਈਆਂ ਨੂੰ ਛੱਡਣ ਦਾ ਉਪਦੇਸ਼ ਦਿੱਤਾ। ਇਸਤ੍ਰੀਆਂ ਨੂੰ ਮਰਦਾਂ ਦੇ ਬਰਾਬਰ ਅੰਮ੍ਰਿਤ ਛਕਾ ਕੇ ਨਾਮਬਾਣੀ ਦੀ ਰੀਤ ਮੁੜ ਸੁਰਜੀਤ ਕੀਤੀ। ਜਾਤ-ਪਾਤ ਦਾ ਭਿੰਨ-ਭੇਦ ਮਿਟਾਕੇ ਵਿਆਹ ਸ਼ਾਦੀਆਂ ਕਰਨ ਦੇ ਨਾਲ ਵਿਧਵਾ ਵਿਆਹ ਕਰਨ ਉਪਰ ਜ਼ੋਰ ਦਿੱਤਾ। ਇਸਤ੍ਰੀ ਮਰਦ ਦੇ ਹੱਕਾਂ ਦੀ ਬਰਾਬਰੀ ਦੇ ਵਿਚਾਰ ਨੂੰ ਚੰਗੀ ਤਰ੍ਹਾਂ ਅਪਣਾਇਆ। ਇਸ ਦੇ ਨਾਲ ਹੀ ਅੰਗਰੇਜ਼ ਹਾਕਮਾਂ ਤੋਂ ਮਾਤ-ਭੂਮੀ ਨੂੰ ਆਜ਼ਾਦ ਕਰਾਉਣ ਲਈ ਹਰੇਕ ਨਾਮਧਾਰੀ ਲਈ ਹੇਠ ਲਿਖੇ ਨਿਯਮਾਂ ਤੇ ਚੱਲਣ ਦੀ ਹਦਾਇਤ ਵੀ ਕੀਤੀ-

ਅੰਗਰੇਜ਼ ਦੇ ਕਾਨੂੰਨ ਦੀ ਥਾਂ ਪੁਰਾਣੇ ਅਸੂਲਾਂ ਤੇ ਰਿਵਾਜਾਂ ਨੂੰ ਮੰਨੋ, ਆਪਸੀ ਝਗੜੇ ਅੰਗਰੇਜ਼ ਦੀ ਅਦਾਲਤ ਦੀ ਥਾਂ ਪੰਚਾਇਤਾਂ ਵਿਚ ਨਿਬੇੜੋ, ਅੰਗਰੇਜ਼ਾਂ ਵੱਲੋਂ ਖੋਲ੍ਹੇ ਸਕੂਲਾਂ ਦੀ ਥਾਂ ਬੱਚਿਆਂ ਨੂੰ ਦੇਸੀ ਪਾਠਸ਼ਾਲਾਵਾਂ ਵਿਚ ਪੜ੍ਹਾਓ, ਸੁਦੇਸ਼ੀ (ਖੱਦਰ) ਪਹਿਨੋ, ਰੇਲ ਜਾਂ ਡਾਕਖਾਨੇ ਦੀ ਥਾਂ ਆਪਣੇ ਵਸੀਲੇ ਰਥ, ਬੈਲਗੱਡੀ, ਘੋੜੇ ਜਾਂ ਊਠ ਦੀ ਵਰਤੋਂ ਕਰੋ। ਗੱਲ ਕੀ ਅੰਗਰੇਜ਼ ਹਕੂਮਤ ਨਾਲ ਨਾ-ਮਿਲਵਰਤਨ ਕਰੋ" (ਪੰ: ੬੫੨)।

ਸਪੱਸ਼ਟ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਨਵੀਆਂ ਸਮਾਜਕ ਤੇ ਰਾਜਸੀ ਸਥਿਤੀਆਂ ਹਨ ਤੇ ਉਪ੍ਰੋਕਤ ਵਿਚਾਰਧਾਰਾ ਦਾ ਇਨ੍ਹਾਂ ਹੁਕਮਨਾਮਿਆਂ ਵਿਚ ਵੀ ਸੰਚਾਰ ਵਿਸਤ੍ਰਿਤ ਰੂਪ ਵਿਚ ਫੈਲਿਆ ਹੋਇਆ ਹੈ। ਵਿਹਾਰਕ ਮਸਲੇ ਸੁਲਾਉਣ ਦਾ ਪ੍ਰਵਚਨ ਸੰਗਤ ਜਾਂ ਕਿਸੇ ਵਿਅਕਤੀ ਨੂੰ ਇਸੇ ਰੂਪ ਵਿਚ ਸੰਬੋਧਿਤ ਹੈ :

੧. "ਹੋਰੁ ਅਤਰੀ ਦੀ ਬੀ ਬਾਤ ਕੁਛੁ ਨਹੀ ਲਿਖੀ ਕਿਤੇ ਅਨੰਦ ਪੜ੍ਹਾ ਲਿਆ ਹੈ ਕਿ ਨਹੀਂ। ਲੋਕਾ ਦੇ ਕਹੇ ਕਹਾਇ ਤੂ ਕਿਤੇ ਅਤਰੀ ਨੂ ਗਲ ਨਾ ਪਾ ਲਈ। ਭਜਨ ਬਾਣੀ ਨਹੀ ਹੋਊ ਜੇ ਗਲਿ ਪਾਇ ਲਈ। ਹੁਣ ਭਜਨ ਬਾਣੀ ਦਾ ਬੇਲਾ ਹੈ। ਅਰੁ ਘੋੜਾ ਇਕੁ ਅਧਾ ਰਖੁ ਹੋਰ ਨਾ ਰਖੀ।"

(ਹੁਕਮਨਾਮਾ ੧੧)

੨. "ਸਭਨੂ ਕੁੜੀ ਮੁੰਡੇ ਨੂ ਅਖਰ ਪੜਾਇ ਦੇਣੇ ਗੁਰਮੁਖੀ।" (ਹੁਕਮਨਾਮਾ ੧੨)

੩. "ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦੰਮ ਲੈਣੇ। ਜੇਹੜਾ ਲਟਕੀ ਮਾਰੇ, ਬੇਚੇ, ਵਟਾ ਕਰੇ, ਉਸਦੇ ਹਥ ਦਾ, ਘਰ ਦਾ ਅੰਨ ਪਾਣੀ

ਨਹੀ ਵਰਤਨਾ। ਉਸਨੂੰ ਸੰਗਤ ਵਿਚ ਨਹੀ ਬਤਨ ਦੇਣਾ।.... ਕਿਸੇ ਦਾ ਧਨ ਪਦਾਰਥ ਨਹੀ ਲੈਣਾ। ਕਿਸੇ ਦਾ ਧਕਾ ਕਰਕੇ ਨਾ ਚੋਰੀ ਕਰਕੇ ਨਾ ਠਗੀ ਕਰਕੇ, ਕਖ ਆਦਿਕ ਬੀ ਨਹੀ ਲੈਣਾ। ਗੁਰੂ ਜੀ ਦਾ ਹੁਕਮ ਹੈ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।" (ਹੁਕਮਨਾਮਾ ੨੦)

ਇਉਂ ਹੁਕਮਨਾਮਿਆਂ ਵਿਚਲਾ ਸਮਾਜਕ-ਸੰਦੇਸ਼ ਇਕ ਪਾਸੇ ਗੁਰਬਾਣੀ ਦੇ ਸੰਦੇਸ਼ ਤੇ ਪ੍ਰੰਪਰਾ ਨਾਲ ਜੁੜਦਾ ਜਾਂਦਾ ਹੈ ਤੇ ਦੂਜੇ ਪਾਸੇ ਇਸ ਵਿਚਾਰਧਾਰਾ ਨਾਲ ਜਿਸਨੂੰ ਨਾਮਧਾਰੀ ਲਹਿਰ ਨੇ ਚੰਗੇ ਸਮਾਜਕ-ਪ੍ਰਬੰਧ ਲਈ ਇਤਿਹਾਸ ਵਿਚ ਪਰਵਾਹਤ ਕਰ ਦਿੱਤਾ ਸੀ। ਇਸ ਵਿਚ ਜਦੋਂ ਪਰੰਪਰਾ ਦੀ ਗੱਲ ਕੀਤੀ ਜਾਂਦੀ ਸੀ, ਇਹ ਪਰੰਪਰਾ ਸਿੱਖ-ਪਰੰਪਰਾ ਸੀ, ਪਰੰਪਰਕ ਬ੍ਰਾਹਮਣਵਾਦ ਦੀ ਨਹੀਂ, ਉਸਨੂੰ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਰੱਦ ਕਰ ਦਿੱਤਾ ਸੀ। ਪਰੰਪਰਕ ਬ੍ਰਾਹਮਣਾਂ ਨੇ ਤਾਂ ਪਿੰਡ ਖੋਟੇ ਵਿਚ ਅਨੰਦ ਕਾਰਜ ਦੀ ਰਸਮ ਕਰਾਉਣ ਕਰਕੇ ਸਤਿਗੁਰੂ ਰਾਮ ਸਿੰਘ ਜੀ ਦਾ ਵਿਰੋਧ ਕੀਤਾ ਸੀ ਤੇ ਅੰਗਰੇਜ਼ ਸਰਕਾਰ ਨੂੰ ਇਹ ਆਖਿਆ ਸੀ ਕਿ ਸਤਿਗੁਰੂ ਜੀ ਅੰਗਰੇਜ਼ ਹਕੂਮਤ ਵਿਰੁੱਧ ਸਾਜਸ਼ ਤਿਆਰ ਕਰ ਰਹੇ ਹਨ। ਜਿਸਦਾ ਸਿੱਟਾ ਉਨ੍ਹਾਂ ਤੇ ਪਾਬੰਦੀ ਤੇ ਨਜ਼ਰਬੰਦੀ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਸਮਾਜਕ ਸੰਦੇਸ਼ ਇਸੇ ਲਈ ਡੂੰਘੀ ਤਰ੍ਹਾਂ ਰਾਜਸੀ-ਚੇਤਨਾ ਨਾਲ ਵੀ ਜੁੜਿਆ ਹੋਇਆ ਸੀ। ਇਸਦਾ ਪ੍ਰਗਟਾਵਾ ਥਾਂ ਪਰ ਥਾਂ ਇਨ੍ਹਾਂ ਹੁਕਮਨਾਮਿਆਂ ਵਿਚ ਵੀ ਹੁੰਦਾ ਹੈ :

੧. "ਅਰ ਦੂਆ ਮਲੇਛ ਬੀ ਪਛਮ ਤੇ ਉਤਪਤ ਹੋਇ ਆਇਆ ਹੈ।" (ਹੁਕਮਨਾਮਾ ੫)

੨. ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂ ਲਿਖਿਆ। ਲਾਟ ਨੇ ਐਥੇ ਵਾਲਿਆਂ ਨੂ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ? ਨੈਣਾ ਸਿੰਘ ਅਰਦਾਸ ਲੈ ਗਿਆ ਹੈ।" (ਹੁਕਮਨਾਮਾ ੭)

੩. ਜੇਹੜਾ ਬਡਾ ਗੋਰਾ ਹੈ, ਸਾਰੇ ਦੇਸਾ ਉਤੇ ਜਿਸ ਦਾ ਹੁਕਮ ਹੈ, ਓਸ ਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸ ਦੇ ਨਾਲ ਬਾਤ ਕਰੇ ਤਾ ਓਸਨੂ ਕੈਦ ਕਰੋ, ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ ਕੋ ਤਾ ਅੰਦਰੋ ਬਾਹਰ ਸਿਟੇ ਤਾਂ ਓਸਨੂ ਬੀ ਕੈਦ ਕਰੋ।"

(ਹੁਕਮਨਾਮਾ ੯)

ਕੇਵਲ 'ਪੱਛਮੀ ਮਲੇਛਾਂ ਬਾਰੇ' ਹੀ ਦ੍ਰਿਸ਼ਟੀ ਇਨ੍ਹਾਂ ਹੁਕਮਨਾਮਿਆਂ ਵਿਚ ਥਾਂ ਪਰ ਥਾਂ ਮੌਜੂਦ ਨਹੀਂ, ਸਗੋਂ ਸਿੱਖਾਂ ਦੀ ਉਸ ਸਮੇਂ ਦੀ ਮਹੰਤ ਸ਼ਰੇਣੀ ਅੰਗਰੇਜ਼ਾਂ ਨਾਲ ਸਮਝੌਤੇ ਕਰਕੇ ਕੀ ਕਰ ਰਹੀ ਸੀ ਉਸਦਾ ਵੀ ਕਈ ਥਾਂ ਉਲੇਖ ਹੈ, ਕਿਉਂਕਿ ਇਹ ਸ਼ਰੇਣੀ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਵਿਰੋਧੀ ਸੀ ਤੇ ਉਨ੍ਹਾਂ ਦੇ ਵਿਰੁੱਧ ਸਾਜ਼ਸ਼ਾਂ ਤਿਆਰ ਕਰਨ ਵਿਚ ਰੁੱਝੀ ਰਹਿੰਦੀ ਸੀ—

"ਸੋ ਭਾਈ ਮੈ ਤਾ ਕਿਸੇ ਨੂ ਕੁਛ ਨਹੀ ਆਖਦਾ, ਗੁਰੂ ਦੇ ਘਰ ਸਭੋ ਕੁਛ ਬਥੇਰਾ ਹੈ। ਦੇਸ ਮੈ ਸਾਰੇ ਸਿਖਾ ਨੇ, ਸਾਧਾ ਨੇ ਵੈਰ ਕੀਤਾ ਪੁਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆ ਨੇ ਵੇਕਾਰਨ ਸਾਰੇ ਦੇਸ ਮੈ ਕਲਾਮ ਲਿਖਕੇ ਫੇਰ ਦਿਤੀ ਅਵਚੱਲਾ ਨਗਰ ਸਾਹਿਬ ਤਾਈ। ਸੋ ਕਲਾਮ ਕਹਿਣ ਵਾਲਿਆ ਦੇ, ਤੁਸੀ ਸਤਿ ਕਰਕੇ ਮੰਨਣਾ, ਦੂਹੀ ਜਹਾਨੀ ਮੂਹ ਕਾਲਾ ਅਰ ਬੁਰੀ ਸਿਆਹੂ ਹੋਵੇਗਾ।" (ਹੁਕਮਨਾਮਾ ੬)

ਇਉਂ ਇਹ ਹੁਕਮਨਾਮੇ ਉਸ ਸਮੇਂ ਦੀ ਸਾਰੀ ਸਮਾਜਕ ਤੇ ਰਾਜਸੀ-ਸਥਿਤੀ ਨੂੰ ਵੀ ਪੇਸ਼ ਕਰ ਦਿੰਦੇ ਹਨ ਤੇ ਇਸ ਗੱਲ ਨੂੰ ਵੀ ਕਿ ਸਤਿਗੁਰੂ ਰਾਮ ਸਿੰਘ ਜੀ ਸਿੱਖ ਪ੍ਰੰਪਰਾ ਤੇ ਸਿੱਖ ਸਿਧਾਂਤਾਂ ਦੀ ਪੁਨਰ-ਸੁਰਜੀਤੀ ਦਾ ਐਲਾਨ ਕਿਉਂ ਕਰਦੇ ਹਨ। ਉਸ ਨਾ-ਮਿਲਵਰਤਨ ਲਹਿਰ ਨੂੰ ਉਦੋਂ ਕਿਉਂ ਕਰਦੇ ਹਨ, ਜਿਸਨੂੰ ਬਾਅਦ ਵਿਚ ਮਹਾਤਮਾ ਗਾਂਧੀ ਨੇ ਅਪਣਾਇਆ।

ਇਨ੍ਹਾਂ ਹੁਕਮਨਾਮਿਆਂ ਦਾ ੧੯ਵੀਂ ਸਦੀ ਦੀ ਪੰਜਾਬੀ ਵਾਰਤਕ ਵਿਚ ਵਿਸ਼ੇਸ਼ ਮਹੱਤਵ ਬਣਦਾ ਹੈ, ਭਾਸ਼ਾ ਦੇ ਪੱਖ ਤੋਂ ਵੀ ਤੇ ਸ਼ੈਲੀ ਦੇ ਪੱਖ ਤੋਂ ਵੀ। ਛੋਟੇ ਛੋਟੇ ਸਰਲ ਵਾਕ ਹਨ, ਕਿਤੇ ਵੀ ਲੰਮੇ ਜਾਂ ਜਟਿਲ ਵਾਕ ਨਹੀਂ। ਸੰਚਾਰ ਇਸ ਲਿਖਤ ਦੇ ਹਮੇਸ਼ਾ ਹੀ ਅੰਗ ਸੰਗ ਹੈ ਭਾਵੇਂ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਨਾਲ ਹੋਰ ਸਿੱਖ ਰੰਗੂਨ ਵਿਚ ਹਨ, ਉਹ ਸੰਗਤ ਤੋਂ ਵਿਛੜੇ ਹੋਏ ਹਨ, ਪਰ ਸਾਰੀ ਵਾਰਤਕ ਵਿਚ ਅਜਿਹੀ ਸ਼ੈਲੀ ਜਾਂ ਬਿੰਬ ਹੈ ਜਿਵੇਂ ਉਹ ਸਾਹਮਣੇ ਬੈਠੇ ਪ੍ਰਵਚਨ ਕਰ ਰਹੇ ਹਨ। ਇਸੇ ਲਈ ਸ਼ੈਲੀ ਵਾਰਤਾਲਾਪ ਵਾਲੀ ਹੈ। ਨਾਟਕੀਅਤਾ ਦੇ ਅੰਸ਼ ਇਸ ਸ਼ੈਲੀ ਵਿਚ ਮੌਜੂਦ ਹਨ। ਇਹ ਪ੍ਰਵਚਨ ਕਰਦਿਆਂ ਉਨ੍ਹਾਂ ਦੀ ਨਿਗ੍ਹਾ ਭੂਤ, ਵਰਤਮਾਨ ਤੇ ਭਵਿੱਖ ਉੱਤੇ ਹੈ। ਸਮੇਂ ਦੀਆਂ ਕਈ ਘਟਨਾਵਾਂ ਤੇ ਸਥਿਤੀਆਂ ਬਹੁਤ ਕਹਿਰਵਾਨ ਹਨ। ਵਿਰੋਧ ਪੂਰੇ ਅੰਗਰੇਜ਼ ਸਾਮਰਾਜ ਨਾਲ ਹੈ। ਪਾਬੰਦੀਆਂ ਹਨ, ਨਜ਼ਰਬੰਦੀ ਹੈ, ਜਲਾਵਤਨੀ ਹੈ, ਪਰ ਪ੍ਰਵਚਨ ਤਾਂ ਬਹੁਤ ਹੀ ਨਿਮਰ ਹਨ। ਪ੍ਰਵਚਨ ਜਿੰਨਾ ਨਿਮਰ ਹੁੰਦਾ ਹੈ, ਵਾਕ ਉਨੇ ਹੀ ਛੋਟੇ ਤੇ ਸਰਲ ਹੁੰਦੇ ਹਨ, ਪਰ ਗੱਲਾਂ ਵੱਡੀਆਂ ਹੁੰਦੀਆਂ ਹਨ। ਧਰਮ, ਅਧਿਆਤਮ ਤੇ ਸਮਾਜਕ-ਰਾਜਸੀ ਜ਼ਿੰਮੇਵਾਰੀ ਦਾ ਅਹਿਸਾਸ ਸੰਗਠਿਤ ਹੁੰਦਾ ਹੈ। ਇਸੇ ਲਈ ਹੁਕਮਨਾਮਾ ਵਾਰਤਕ ਦੀ ਇਕ ਵੱਖਰੀ ਵਿਧਾ ਜਾਂ ਰੂਪਾਕਾਰ ਬਣ ਜਾਂਦਾ ਹੈ।

ਇਹ ਨਿਮਰਤਾ, ਸਰਲਤਾ ਤੇ ਪ੍ਰਵਚਨ ਦੀ ਸਹਿਜ ਵਿਧੀ ਇਸ ਰੂਪ ਵਿਚ ਨਾਮਧਾਰੀ ਸੰਪ੍ਰਦਾਇ ਦਾ ਮੁੱਖ ਚਿਹਨ ਬਣ ਗਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਵੀ ਜਦੋਂ ਪ੍ਰਵਚਨ ਕਰਦੇ ਹਨ ਤਾਂ ਇਸੇ ਸਹਿਜ-ਸ਼ੈਲੀ ਵਿਚ ਕਰਦੇ ਹਨ। ਛੋਟੇ ਛੋਟੇ ਸਰਲ ਵਾਕ, ਨਿਮਰਤਾ ਦਾ ਪਰਵਾਹ। ਇਹ ਸ਼ੈਲੀ ਇਨ੍ਹਾਂ ਹੁਕਮਨਾਮਿਆਂ ਨੇ ਪੰਜਾਬੀ ਵਾਰਤਕ ਵਿਚ ਪਰਵਾਹਤ ਕੀਤੀ, ਜਿਸਦਾ ਹੋਰ ਲਗਨ ਨਾਲ ਅਧਿਐਨ ਕੀਤਾ ਜਾਣਾ ਚਾਹੀਦਾ ਹੈ।

■

# ਸ੍ਰੇਸ਼ਠ ਨਾਮਧਾਰੀ ਸਾਹਿਤਕਾਰ
# ਸੰਤ ਸੰਤੋਖ ਸਿੰਘ ਬਾਹੋਵਾਲ

ਪ੍ਰੋ. ਸਤਿੰਦਰ ਸਿੰਘ, ਪ੍ਰੋ-ਕੁਲਪਤੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ

ਸੰਤ ਸੰਤੋਖ ਸਿੰਘ ਬਾਹੋਵਾਲ ਉੱਘੇ ਪੰਜਾਬੀ ਸਾਹਿਤਕਾਰ ਸਨ ਜਿਨ੍ਹਾਂ ਨੇ ਪੰਜਾਬੀ ਵਾਰਤਕ ਦੇ ਖੇਤਰ ਵਿਚ ਵਡਮੁੱਲੀ ਸਾਹਿਤਕ ਰਚਨਾ ਕੀਤੀ। ਉਨ੍ਹਾਂ ਦੇ ਜੀਵਨ ਇਤਿਹਾਸ ਬਾਰੇ ਮੁਕੰਮਲ ਜਾਣਕਾਰੀ ਤਾਂ ਨਹੀਂ ਮਿਲਦੀ ਪਰ ਉਹਨਾਂ ਦਾ ਸਮਾਂ ੧੯ਵੀਂ ਸਦੀ ਦਾ ਮਗਰਲਾ ਅੱਧ ਹੈ ਅਤੇ ਆਪ ਡੇਰਾ ਬਾਬਾ ਨਾਨਕ ਜ਼ਿਲਾ ਗੁਰਦਾਸਪੁਰ ਦੇ ਵਾਸੀ ਸਨ। ਆਪ ਦਾ ਪਿੰਡ ਬਾਹੋਵਾਲ ਸੀ ਪਰ ਗੁਰਦਾਸਪੁਰ ਇਲਾਕੇ ਵਿਚ ਇਸ ਅਸਥਾਨ ਬਾਰੇ ਜਾਣਕਾਰੀ ਨਹੀਂ ਮਿਲਦੀ। ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਨੇ ਉਨ੍ਹਾਂ ਨੂੰ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਬਾਹੋਵਾਲ ਦਾ ਮੂਲ ਨਿਵਾਸੀ ਦੱਸਿਆ ਹੈ। ਉਸ ਅਨੁਸਾਰ ਸੰਤ ਜੀ ਦੀ ਬੋਲੀ ਅਤੇ ਲਿਖਣ ਸ਼ੈਲੀ ਵੀ ਉਨ੍ਹਾਂ ਨੂੰ ਮਾਝੇ ਦਾ ਲੇਖਕ ਸਾਬਤ ਨਹੀਂ ਕਰਦੀ।

ਸੰਤ ਸੰਤੋਖ ਸਿੰਘ ਦੀ ਉੱਘੀ ਰਚਨਾ "ਸਤਿਗੁਰੂ ਬਿਲਾਸ" ਹੈ ਜਿਸ ਵਿਚ ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਇਤਿਹਾਸ ਬਾਰੇ ਵਡਮੁੱਲੀ ਜਾਣਕਾਰੀ ਪੇਸ਼ ਕੀਤੀ ਹੈ। ਇਹ ਸਮਾਂ ਆਧੁਨਿਕ ਪੰਜਾਬੀ ਵਾਰਤਕ ਦੇ ਮੁੱਢਲੇ ਦੌਰ ਦਾ ਸਮਾਂ ਸੀ ਕਿਉਂਕਿ ਅਜੇ ਵੀ ਕਵਿਤਾ ਨੂੰ ਹੀ ਮਾਧਿਅਮ ਦੇ ਤੌਰ ਉਤੇ ਅਪਣਾਇਆ ਜਾਂਦਾ ਸੀ। ਇਸ ਸਮੇਂ ਸੰਤ ਸੰਤੋਖ ਸਿੰਘ ਨੇ ਬੜੀ ਰੋਚਕ ਅਤੇ ਬੋਲਚਾਲ ਵਾਲੀ ਪੰਜਾਬੀ ਵਿਚ ਆਪਣੀ ਵਾਰਤਕ ਰਚਨਾ ਲਿਖੀ। ਉਨ੍ਹਾਂ ਵਲੋਂ ਸਰਲ ਪੰਜਾਬੀ ਵਿਚ ਰਚਨਾ ਕਰਨ ਦਾ ਮੰਤਵ ਹੀ ਇਹ ਸੀ ਕਿ ਇਸਨੂੰ ਆਮ ਲੋਕ ਪੜ੍ਹ ਅਤੇ ਸਮਝ ਸਕਣ।

ਸੰਤ ਸੰਤੋਖ ਸਿੰਘ ਬਾਹੋਵਾਲ ਨੇ ਪੰਜਾਬੀ ਵਾਰਤਕ ਵਿਚ ਰਚਨਾ ਕਰਕੇ ਆਧੁਨਿਕ ਪੰਜਾਬੀ ਵਾਰਤਕ ਸ਼ੈਲੀ ਦਾ ਆਰੰਭ ਕੀਤਾ। ਅੰਗਰੇਜ਼ਾਂ ਦੇ ਆਉਣ ਨਾਲ ਪੰਜਾਬੀ ਸਾਹਿਤ ਉਤੇ ਵਿਸ਼ੇ ਅਤੇ ਰੂਪ ਦੇ ਪੱਖੋਂ ਪੱਛਮੀ ਪ੍ਰਭਾਵ ਆਉਣੇ ਆਰੰਭ ਹੋਏ ਸਨ। ਵਿਸ਼ੇ ਦੇ ਪੱਖ ਤੋਂ ਵੀ ਨਵੀਨ ਤੇ ਯਥਾਰਥਕ ਮਸਲੇ ਪੇਸ਼ ਹੋਣੇ ਸ਼ੁਰੂ ਹੋਏ ਸਨ ਅਤੇ ਨਾਲ ਹੀ ਸਾਹਿਤਿਕ ਰੂਪਾਂ ਦੇ ਪਖੋਂ ਕਵਿਤਾ ਤੋਂ ਇਲਾਵਾ ਨਾਵਲ, ਕਹਾਣੀ ਅਤੇ ਵਾਰਤਕ ਰਚਨਾ ਵਲ ਰੁਚੀ ਜ਼ੋਰ ਪਕੜ ਰਹੀ ਸੀ। ਇਸ ਤੋਂ ਇਲਾਵਾ ਮੁੱਢਲੇ ਉਦਮਾਂ ਦੇ ਰੂਪ ਵਿਚ ਵਿਸ਼ੇ ਦੇ ਪੱਖ ਤੋਂ ਵੀ ਅਜੇਹੀਆਂ ਰਚਨਾਵਾਂ ਸਾਹਮਣੇ ਆ ਰਹੀਆਂ ਸਨ ਜਿਨਾਂ ਵਿਚ ਜਾਂ ਤਾਂ ਧਾਰਮਕ, ਵਿਦਿਅਕ, ਸਮਾਜਕ ਤੇ ਸੁਧਾਰਕ ਪੱਖ ਪੇਸ਼ ਕਰਨ ਵਿਚ ਰੁਚੀ ਦਿਖਾਈ ਦੇਂਦੀ ਸੀ ਅਤੇ ਜਾਂ ਅੰਗਰੇਜ਼ਾਂ ਨੇ ਖੁਦ ਆਪਣੀ ਸ਼ੋਭਾ ਲਈ ਕੁਝ ਵਾਰਤਕ ਰਚਨਾਵਾਂ ਲਿਖਵਾਉਣੀਆਂ ਸ਼ੁਰੂ ਕੀਤੀਆਂ ਸਨ। ਪਰ ਸੰਤ ਸੰਤੋਖ ਸਿੰਘ ਦੀ ਵਾਰਤਕ ਇਨ੍ਹਾਂ ਸਾਰਿਆਂ ਪੱਖਾਂ ਤੋਂ ਇਸ ਗੱਲ ਕਰਕੇ ਵਿਲੱਖਣ ਤੇ ਸ੍ਰੇਸ਼ਠ ਹੈ ਕਿ ਉਨ੍ਹਾਂ ਨੇ ਵਿਸ਼ੇ ਦੇ ਪਾਸਾਰਾਂ ਵਿਚ ਇਕ ਪਾਸੇ ਜੀਵਨੀ, ਇਤਿਹਾਸ ਅਤੇ ਅੰਗਰੇਜ਼ੀ ਸਾਮਰਾਜ ਦੀ ਕੂਟਨੀਤੀ ਨੂੰ ਪੇਸ਼ ਕੀਤਾ ਅਤੇ ਦੂਜੇ ਪਾਸੇ ਨਵੀਨ ਸਾਹਿਤਕ ਰੂਪ ਨੂੰ ਅਪਣਾਇਆ ਅਤੇ ਆਮ ਲੋਕਾਂ ਦੀ ਸਮਝ ਵਿਚ ਆਉਣ ਵਾਲੀ ਬੋਲਚਾਲ ਵਾਲੀ ਸਰਲ ਪੰਜਾਬੀ ਨੂੰ ਵਰਤਿਆ/ਅਪਣਾਇਆ।

ਇਸ ਗ੍ਰੰਥ ਦੇ ਮਹੱਤਵ ਸੰਬੰਧੀ ਸ੍ਰ. ਹਰਵਿੰਦਰ ਸਿੰਘ ਹੰਸਪਾਲ ਦਾ ਕਥਨ ਹੈ :

ਇਹ ਗੁਰ ਗਾਥਾ ਹੈ। ਇਤਿਹਾਸ, ਲੇਖਕਾਂ, ਚਿੰਤਕਾਂ ਅਤੇ ਵਿਦਵਾਨਾਂ ਲਈ ਇਹ ਸਰੋਤ ਸਮਗਰੀ ਹੈ ਅਤੇ ਆਪਣੇ ਸਮੇਂ ਦੀ ਵਾਰਤਕ ਦਾ ਪ੍ਰਮਾਣੀਕ ਨਮੂਨਾ ਹੈ।

ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਆਧੁਨਿਕ ਵਾਰਤਕ ਦੀ ਮੁੱਢਲੀ ਰਚਨਾ ਦੇ ਤੌਰ ਉਤੇ ਸੰਤ ਸੰਤੋਖ ਸਿੰਘ ਬਾਹੋਵਾਲ ਰਚਿਤ 'ਸਤਿਗੁਰੂ ਬਿਲਾਸ' ਦਾ ਅਦੁੱਤੀ ਮਹੱਤਵ ਬਣਦਾ ਹੈ ਕਿਉਂਕਿ ਇਸ ਰਚਨਾ ਨੇ ਆਧੁਨਿਕ ਪੰਜਾਬੀ ਵਾਰਤਕ ਦਾ ਮੂੰਹ ਮੁਹਾਂਦਰਾ ਉਲੀਕਿਆ। ਪਰ ਅਫਸੋਸ ਦੀ ਗੱਲ ਇਹ ਹੈ ਕਿ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਇਸ ਰਚਨਾ ਦੇ ਯੋਗਦਾਨ ਬਾਰੇ ਕੋਈ ਚਰਚਾ ਨਹੀਂ ਕੀਤੀ ਹੋਈ ਮਿਲਦੀ। ਹੁਣੇ ਜਿਹੇ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਨੇ ਸੰਤ ਸੰਤੋਖ ਸਿੰਘ ਬਾਹੋਵਾਲ ਕ੍ਰਿਤ 'ਸਤਿਗੁਰੂ ਬਿਲਾਸ' ਭਾਗ ਪਹਿਲਾ ਦਾ ਸੰਪਾਦਨ ਅਤੇ ਪ੍ਰਕਾਸ਼ਨ ਕੀਤਾ ਹੈ ਜਿਸ ਨਾਲ ਇਸ ਰਚਨਾ ਦੇ ਮਹੱਤਵ ਦੇ ਉਪਰੋਕਤ ਸਾਰੇ ਪੱਖ ਸਾਹਮਣੇ ਆਏ ਹਨ। ਇਸ ਪੁਸਤਕ ਦਾ ਪ੍ਰਕਾਸ਼ਨ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਲੁਧਿਆਣਾ ਵਲੋਂ ਅਕਤੂਬਰ

*ਸੰਤ ਸੰਤੋਖ ਸਿੰਘ ਬਾਹੋਵਾਲ ਦੀ ਰਚਨਾ 'ਸਤਿਗੁਰੂ ਬਿਲਾਸ.' ਦਾ ਧਾਰਮਕ, ਇਤਿਹਾਸਕ, ਸਾਹਿਤਿਕ ਭਾਵ ਸਰਬਪੱਖੀ ਮਹੱਤਵ ਹੈ। ਇਸ ਵਿਚ ਇਤਿਹਾਸਕ ਮਹੱਤਵ ਦੀਆਂ ਅਨੇਕਾਂ ਘਟਨਾਵਾਂ ਅਤੇ ਤੱਥਾਂ ਬਾਰੇ ਸਹੀ ਜਾਣਕਾਰੀ ਦਿਤੀ ਗਈ ਹੈ ਜਿਨ੍ਹਾਂ ਦਾ ਭਾਰਤੀ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਹੈ। ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਦੇ ਸਮੇਂ ਦੇ ਇਤਿਹਾਸਕ ਹਾਲਾਤ, ਰਾਜਨੈਤਿਕ ਪੱਖ ਅਤੇ ਧਾਰਮਕ ਤੇ ਸੁਧਾਰਕ ਪੱਖ ਅਤੇ ਹੋਰ ਮਹੱਤਵ ਦੀਆਂ ਘਟਨਾਵਾਂ ਤੇ ਤੱਥਾਂ ਨੂੰ ਲੇਖਕ ਨੇ ਬੜੇ ਪ੍ਰਭਾਵਸ਼ਾਲੀ ਰੂਪ ਵਿਚ ਬਿਆਨ ਕੀਤਾ ਹੈ।*

੨੦੦੨ ਨੂੰ ਹੋਇਆ। ਇਸ ਗ੍ਰੰਥ ਦਾ ਦੂਜਾ ਭਾਗ ਸਾਹਮਣੇ ਆਉਣ ਨਾਲ ਇਹ ਮੁਕੰਮਲ ਰਚਨਾ ਪ੍ਰਾਪਤ ਹੋ ਸਕੇਗੀ। ਇਸ ਨਾਲ ਇਤਿਹਾਸਕ ਅਤੇ ਸਾਹਿਤਕ ਮਹੱਤਵ ਵਾਲੀ ਇਸ ਰਚਨਾ ਦਾ ਮੁਲੰਕਣ ਕਰਦੇ ਹੋਏ ਪੰਜਾਬੀ ਵਾਰਤਕ ਦੇ ਮੁੱਢਲੇ ਦੌਰ ਦੀ ਪ੍ਰਕ੍ਰਿਤੀ ਉਤੇ ਵਿਸ਼ੇਸ਼ ਤੌਰ ਤੇ ਚਾਨਣਾ ਪਾਇਆ ਜਾ ਸਕਦਾ ਹੈ।

ਸੰਤ ਸੰਤੋਖ ਸਿੰਘ ਬਾਹੋਵਾਲ ਦੀ ਰਚਨਾ 'ਸਤਿਗੁਰੂ ਬਿਲਾਸ' ਦਾ ਧਾਰਮਕ, ਇਤਿਹਾਸਕ, ਸਾਹਿਤਿਕ ਭਾਵ ਸਰਬਪੱਖੀ ਮਹੱਤਵ ਹੈ। ਇੰਸ ਵਿਚ ਇਤਿਹਾਸਕ ਮਹੱਤਵ ਦੀਆਂ ਅਨੇਕਾਂ ਘਟਨਾਵਾਂ ਅਤੇ ਤੱਥਾਂ ਬਾਰੇ ਸਹੀ ਜਾਣਕਾਰੀ ਦਿਤੀ ਗਈ ਹੈ ਜਿਨ੍ਹਾਂ ਦਾ ਭਾਰਤੀ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਹੈ। ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਦੇ ਸਮੇਂ ਦੇ ਇਤਿਹਾਸਕ ਹਾਲਾਤ, ਰਾਜਨੈਤਿਕ ਪੱਖ ਅਤੇ ਧਾਰਮਕ ਤੇ ਸੁਧਾਰਕ ਪੱਖ ਅਤੇ ਹੋਰ ਮਹੱਤਵ ਦੀਆਂ ਘਟਨਾਵਾਂ ਤੇ ਤੱਥਾਂ ਨੂੰ ਲੇਖਕ ਨੇ ਬੜੇ ਪ੍ਰਭਾਵਸ਼ਾਲੀ ਰੂਪ ਵਿਚ ਬਿਆਨ ਕੀਤਾ ਹੈ। ਇਹ ਸਾਰੇ ਸ੍ਰੋਤ ਅਤੇ ਵਡਮੁੱਲੀ ਜਾਣਕਾਰੀ ਇਸ ਗ੍ਰੰਥ ਨੂੰ ਵਿਸ਼ੇਸ਼ ਮਹੱਤਾ ਪ੍ਰਦਾਨ ਕਰਦੇ ਹਨ। ਇਨ੍ਹਾਂ ਪੱਖਾਂ ਬਾਰੇ ਹੋਰ ਖੋਜ ਅਤੇ ਅਧਿਐਨ ਕਰਕੇ ਇਸਦੇ ਸਾਹਿਤਕ ਅਤੇ ਇਤਿਹਾਸਕ ਮਹੱਤਵ ਨੂੰ ਵਧਾਇਆ ਜਾ ਸਕਦਾ ਹੈ। ਇਸ ਨਾਲ ਨਾਮਧਾਰੀ ਇਤਿਹਾਸ, ਸਿੱਖ ਇਤਿਹਾਸ, ਭਾਰਤੀ ਇਤਿਹਾਸ ਅਤੇ ਸਮਾਜਕ ਵਿਚਾਰਧਾਰਾ ਆਦਿ ਦੇ ਮਹੱਤਵਪੂਰਨ ਪੱਖ ਸਾਹਮਣੇ ਆਉਂਦੇ ਹਨ। ਇਸਤੋਂ ਇਲਾਵਾ ਇਹ ਵਾਰਤਕ ਰਚਨਾ ਅਨੇਕਾਂ ਮਗਰਲੀਆਂ ਰਚਨਾਵਾਂ ਦਾ ਵੀ ਮੂਲ ਆਧਾਰ ਬਣੀ ਹੈ, ਭਾਵ ਇਸ ਰਚਨਾ ਤੋਂ ਸਮਗਰੀ ਲੈ ਕੇ ਮਗਰਲੀਆਂ ਕਈ ਰਚਨਾਵਾਂ ਵੀ ਲਿਖੀਆਂ ਗਈਆਂ ਹਨ। ਇਸ ਦਾ ਇਸ ਦ੍ਰਿਸ਼ਟੀਕੋਣ ਤੋਂ ਅਧਿਐਨ ਵੀ ਬਹੁਤ ਜ਼ਰੂਰੀ ਬਣਦਾ ਹੈ।

ਸੰਤ ਸੰਤੋਖ ਸਿੰਘ ਦੀ ਵਾਰਤਕ ਰਚਨਾ ਦੇ ਸਾਹਿਤਿਕ ਗੁਣਾਂ ਦਾ ਵੀ ਵਿਸ਼ੇਸ਼ ਮਹੱਤਵ ਹੈ। ਆਪਦੀ ਰਚਨਾ ਕਿਉਂਕਿ ਜੀਵਨ ਅਤੇ ਇਤਿਹਾਸ ਨਾਲ ਮੁਖ ਰੂਪ ਵਿਚ ਸੰਬੰਧਤ ਸੀ, ਇਸ ਲਈ ਇਸ ਵਿਚ ਇਕ ਪਾਸੇ ਕਥਾ/ਬਿਰਤਾਂਤ ਅਤੇ ਦੂਜੇ ਪਾਸੇ ਵਰਣਨ/ਚਿਤ੍ਰਣ ਦੇ ਬੜੇ ਸੁਚੱਜੇ ਸਾਹਿਤਿਕ ਗੁਣ ਮੌਜੂਦ ਹਨ। ਇਤਿਹਾਸਕ ਘਟਨਾਵਾਂ ਅਤੇ ਤੱਥਾਂ ਨੂੰ ਬੜੀ ਸੁੰਦਰ ਬਿਰਤਾਂਤਕ ਸ਼ੈਲੀ ਵਿਚ ਪੇਸ਼ ਕੀਤਾ ਗਿਆ ਹੈ ਜਦਕਿ ਸਮੇਂ, ਸਥਾਨ ਆਦਿ ਦੇ ਵਰਣਨਾਂ ਨੂੰ ਵੀ ਬੜੀਆਂ ਖ਼ੂਬਸੂਰਤ ਕਲਾਤਮਕ ਛੋਹਾਂ ਰਾਹੀਂ ਬਿਆਨ ਕੀਤਾ ਗਿਆ ਹੈ। ਮਿਸਾਲ ਵਜੋਂ ੧੮੭੧ ਈ. ਦੀ ਅੰਮ੍ਰਿਤਸਰ ਦੀ ਦਿਵਾਲੀ ਦਾ ਵਰਣਨ ਇਸ ਤਰ੍ਹਾਂ ਕੀਤਾ ਗਿਆ ਹੈ :

ਅੰਮ੍ਰਿਤਸਰ ਜੀ ਗਏ। ਚੁਫੇਰੇ ਕੀਆਂ ਸੰਗਤਾਂ ਆਇ ਇਕੱਠੀਆਂ ਹੋਈਆਂ। ਸੀਸ ਨਿਵਾਇਕੇ ਸਤਿ ਸ੍ਰੀ ਅਕਾਲ ਗਜਾਂਵਦੇ ਹੈਂ। ਦਰਸ਼ਨ ਕਰਕੇ ਮਨ ਹਰੇ ਹੋਏ ਸਰਬ ਦੁਖ ਦੂਰ ਹੋਏ। ਜੈਸੇ ਚੰਦ ਕੋ ਦੇਖ ਕਰ ਚਕੋਰ ਪਰਸੰਨ ਹੁੰਦਾ ਹੈ, ਦੇਖ ਦੇਖ ਕਵਲ ਟਹਿਕ ਔਂਦੇ ਹੈਂ।"

ਸਿਖ ਇਤਿਹਾਸ ਅਤੇ ਸਿਖ ਸਾਹਿਤ ਵਿਚ ਖਾਲਸੇ ਦੇ ਬੋਲਿਆਂ ਦਾ ਬਹੁਤ ਮਹੱਤਵ ਹੈ। ਪ੍ਰਾਚੀਨ ਸਿੰਘਾਂ ਦੇ ਇਨ੍ਹਾਂ ਗੜਗੱਜ ਬੋਲਿਆਂ ਤੋਂ ਸਿੱਖ ਜਗਤ ਦੀ ਚੜ੍ਹਦੀ ਕਲਾ ਦਾ ਪਤਾ ਲਗਦਾ ਹੈ। ਸਤਿਗੁਰੂ ਬਿਲਾਸ ਵਿਚ ਇਨ੍ਹਾਂ ਬੋਲਿਆਂ ਦੀ ਵਰਤੋਂ ਬੜੇ ਸੁਚੱਜੇ ਢੰਗ ਨਾਲ ਕੀਤੀ ਗਈ ਹੈ। ਜਿਵੇਂ :

| | |
|---|---|
| ਸਵਾ ਲੱਖ-ਇਕ, | ਸ੍ਰੀ ਸਾਹਿਬ-ਤਲਵਾਰ |
| ਤਨਖਾਹ-ਧਰਮ ਦੰਡ | ਕਮਰਕੱਸਾ ਕਰਨਾ-ਤਿਆਰ ਬਰ ਤਿਆਰ ਹੋਣਾ |
| ਬਸੰਤਰ-ਅਗਨੀ | ਪਰਸ਼ਾਦਾ -ਰੋਟੀ |

ਸਤਿਗੁਰੂ ਬਿਲਾਸ ਦੀ ਬੋਲੀ ਅਤੇ ਸ਼ੈਲੀ ਦੇ ਦੋਹਾਂ ਪੱਖਾਂ ਤੋਂ ਨਿਰਾਲੀ ਵਿਸ਼ੇਸ਼ਤਾ ਇਹ ਹੈ ਕਿ ਬੋਲੀ ਸਰਲ ਹੋਣ ਦੇ ਨਾਲ ਨਾਲ ਇਸਦੀ ਸ਼ੈਲੀ ਵਿਚ ਉਤਸੁਕਤਾ, ਜਿਗਿਆਸਾ, ਸੁਰਸਤਾ ਅਤੇ ਨਾਟਕੀਅਤਾ ਦੇ ਗੁਣ ਵੀ ਮੌਜੂਦ ਹਨ, ਇਸ ਦੇ ਨਾਲ ਹੀ ਪ੍ਰਸ਼ਨੋਤਰੀ ਅਤੇ ਵੇਗਮਈ ਸਾਹਿਤਿਕ ਪ੍ਰਗਟਾ ਦੇ ਗੁਣ ਇਸਨੂੰ ਮਹੱਤਵ ਭਰਪੂਰ ਰਚਨਾ ਦਾ ਦਰਜਾ ਪ੍ਰਦਾਨ ਕਰਦੇ ਹਨ। ਇਕ ਉਦਾਹਰਣ ਪੇਸ਼ ਹੈ:

....ਬਾਬਾ ਜੱਸਾ ਸਿੰਘ ਜੀ ਸੁਣਕੇ ਬਚਨ ਕੀਤਾ ਸੱਚੇ ਪਾਤਸ਼ਾਹ ਜੇਕਰ ਫ਼ਰੰਗੀਆਂ ਨੂੰ ਗਿਆਨ ਕਰ ਦੇਓ ਤਾਂ ਏਹ ਭੀ ਸਿੰਘ ਹੋਇ ਜਾਣ। ਬਚਨ ਹੋਇਆ ਬਾਬਾ ਏਨ੍ਹਾਂ ਕੀ ਮਤ ਮਲੇਛੀ ਹੈ ਨਾਲੇ ਏਨ੍ਹਾਂ ਦਾ ਖਾਣਾ ਮਾੜਾ ਹੈ ਏਨ੍ਹਾਂ ਨੇ ਛਡਣਾ ਨਹੀਂ ਹੈ। ਬਾਬਾ ਜੀ ਏਨ੍ਹਾਂ ਨੂੰ ਗਿਆਨ ਨਹੀਂ ਕਰਨਾ ਹੈ। ਏਨ੍ਹਾਂ ਨੇ ਮੈਨੂੰ ਛੇੜਨਾ ਹੈ ਮੈਂ ਏਨ੍ਹਾਂ ਨੂੰ ਛੇੜਾਂਗਾ ਨਹੀਂ ਮਾਰਨੇ ਹੈਂ। ਸਾਡੀ ਮਾਲਾ ਹੀ ਸ਼ਸਤਰ ਹੈ ਤੋਪ ਬੰਦੂਕ ਰੂਪੀ। ਨਾਮ ਕਾ ਗੋਲਾ ਬੀਚ ਪੌਂਦੇ ਹੈਂ। ਲੱਖਾਂ ਕੋਹਾਂ ਕੀ ਮਾਰ ਕਰਦਾ ਹੈ।

ਪੰਜਾਬੀ ਵਾਰਤਕ ਦੇ ਇਤਿਹਾਸ ਦੀ ਗੁਰਬਿਲਾਸ ਪਰੰਪਰਾ ਵਿਚ ਵੀ ਸੰਤ ਸੰਤੋਖ ਸਿੰਘ ਬਾਹੋਵਾਲ ਰਚਿਤ "ਸਤਿਗੁਰੂ ਬਿਲਾਸ" ਦਾ ਗੌਰਵਮਈ ਸਥਾਨ ਹੈ। ਇਸ ਦਾ ਹੋਰ ਗੰਭੀਰ ਅਧਿਐਨ ਕਰਨਾ ਬਹੁਤ ਲਾਹੇਵੰਦ ਹੋਵੇਗਾ। ■

## ਅੰਗਰੇਜ਼ ਸਰਕਾਰ ਵੱਲੋਂ ਬਾਗੀ ਸਮਝੀ ਗਈ ਪਹਿਲੀ ਕਾਵਿ ਰਚਨਾ

# ਸੰਤ ਚੰਦਾ ਸਿੰਘ ਨਾਮਧਾਰੀ ਰਚਿਤ ਬਾਰਾਂਮਾਹ:

■ ਡਾ. ਗੁਰਦੇਵ ਸਿੰਘ ਸਿੱਧੂ

ਭਾਰਤ ਵਿੱਚ ਲਿਖਤੀ ਅਥਵਾ ਪ੍ਰਕਾਸ਼ਿਤ ਰੂਪ ਵਿੱਚ ਸੰਚਾਰਿਤ ਸ਼ਬਦ ਨੂੰ ਸਥਾਪਤੀ ਵਿਰੋਧੀ ਗਰਦਾਨ ਕੇ ਉਸ ਦੇ ਪ੍ਰਸਾਰਨ ਨੂੰ ਸੀਮਤ ਕਰਨ ਦੇ ਸਰਕਾਰੀ ਉਪਰਾਲੇ ਈਸਟ ਇੰਡੀਆ ਕੰਪਨੀ ਦੇ ਰਾਜ ਸਮੇਂ ਉਦੋਂ ਹੀ ਸ਼ੁਰੂ ਹੋ ਗਏ ਜਦੋਂ ਇਕ ਅੰਗਰੇਜ਼ ਮਿਸਟਰ ਜੇਮਜ਼ ਅਗਸਟ ਹਿੱਕੀ ਨੇ ਜਨਵਰੀ, 1780 ਦੌਰਾਨ ਕਲਕੱਤੇ ਤੋਂ ਬਰਤਾਨਵੀ ਹਿੰਦੁਸਤਾਨ ਅੰਦਰ ਪਹਿਲਾ ਅਖਬਾਰ, "ਬੰਗਾਲ ਗਜ਼ਟ" ਜਾਂ "ਕਲਕੱਤਾ ਜਨਰਲ ਐਡਵਰਟਾਈਜ਼ਰ", ਜਿਸ ਨੂੰ ਹਿੱਕੀਜ਼ ਗਜ਼ਟ ਨਾਉਂ ਨਾਲ ਪ੍ਰਸਿੱਧੀ ਮਿਲੀ, ਦਾ ਪ੍ਰਕਾਸ਼ਨ ਆਰੰਭ ਕੀਤਾ। ਇਸ ਅਖਬਾਰ ਵਿੱਚ ਅਕਸਰ ਹੀ ਗਵਰਨਰ—ਜਨਰਲ ਵਾਰਨ ਹੇਸਟਿੰਗਜ਼ ਅਤੇ ਹੋਰ ਕੰਪਨੀ ਅਧਿਕਾਰੀਆਂ ਵਿਰੁੱਧ ਸੱਚਾ, ਝੂਠਾ ਲਿਖਿਆ ਜਾਂਦਾ ਸੀ ਜਿਸ ਨੂੰ ਰੋਕਣ ਲਈ ਕੀਤੇ ਗਏ ਉਪਰਾਲੇ ਅਸਫਲ ਰਹਿਣ ਉਪਰੰਤ 1782 ਈਸਵੀ ਵਿੱਚ ਮਿਸਟਰ ਹਿੱਕੀ ਵਿਰੁੱਧ ਕਾਨੂੰਨੀ ਕਾਰਵਾਈ ਕਰਦਿਆਂ ਉਸ ਨੂੰ ਇਕ ਸਾਲ ਦੀ ਕੈਦ ਅਤੇ ਦੋ ਹਜ਼ਾਰ ਰੁਪਏ ਜੁਰਮਾਨਾ ਕੀਤਾ ਗਿਆ। ਕੰਪਨੀ ਦੇ ਰਾਜ ਦੌਰਾਨ ਇਸ ਪਿੱਛੋਂ ਵੀ ਇਸ ਦਿਸ਼ਾ ਵਿੱਚ ਕਈ ਕਾਨੂੰਨ ਬਣਾਏ ਗਏ।

1857 ਈਸਵੀ ਦੌਰਾਨ ਹੋਏ ਗਦਰ ਦੇ ਨਤੀਜੇ ਵੱਜੋਂ ਹਿੰਦੁਸਤਾਨ ਦਾ ਰਾਜ ਭਾਗ ਈਸਟ ਇੰਡੀਆ ਕੰਪਨੀ ਦੀ ਥਾਂ ਸਿੱਧਾ ਹੀ ਬਰਤਾਨਵੀ ਤਾਜ ਦੇ ਅਧੀਨ ਆ ਗਿਆ ਪਰ ਲਿਖਣ ਬੋਲਣ ਦੀ ਆਜ਼ਾਦੀ ਪ੍ਰਤੀ ਨਵੇਂ ਹਾਕਮ ਵਰਗ ਦੀ ਪਹੁੰਚ ਵੀ ਪਹਿਲਾਂ ਵਾਲੀ ਹੀ ਰਹੀ। ਸਾਮਰਾਜੀ ਅੰਗਰੇਜ਼ ਸਰਕਾਰ ਨੇ 1867 ਈਸਵੀ ਦੌਰਾਨ ਇਕ ਕਾਨੂੰਨ, 1867 ਦਾ ਐਕਟ, XX ਲਾਗੂ ਕੀਤਾ ਜੋ ਇਸ ਦਿਸ਼ਾ ਵਿੱਚ ਇਕ ਬੜਾ ਸਖਤ ਅਤੇ ਦੂਰਰਸੀ ਪ੍ਰਭਾਵ ਪਾਉਣ ਵਾਲਾ ਕਾਨੂੰਨ ਸਿੱਧ ਹੋਇਆ। ਸਮੇਂ ਸਮੇਂ ਕੀਤੇ ਸੰਸ਼ੋਧਨਾਂ ਉਪਰੰਤ ਇਹੀਓ ਕਾਨੂੰਨ ਅੱਜ ਤੱਕ ਅਮਲ ਵਿੱਚ ਹੈ।

ਸੰਚਾਰਿਤ ਸ਼ਬਦ ਨੂੰ ਨਿਯੰਤ੍ਰਤ ਕਰਨ ਲਈ ਬਣਾਏ ਗਏ ਉਪਰੋਕਤ ਕਾਨੂੰਨ ਤੋਂ ਇਲਾਵਾ ਜੋ ਹੋਰ ਕਾਨੂੰਨ ਵਧੇਰੇ ਵਰਤਿਆ ਗਿਆ, ਉਹ ਭਾਰਤੀ ਦੰਡਾਵਲੀ ਦੀ ਧਾਰਾ 124—ਏ ਦਾ ਸੋਧਿਆ ਗਿਆ ਉਹ ਰੂਪ ਸੀ ਜਿਸ ਅਨੁਸਾਰ ਸ਼ਬਦ ਦੁਆਰਾ ਬੋਲ ਕੇ ਜਾਂ ਲਿਖ ਕੇ ਜਾਂ ਚਿੰਨ੍ਹਾਂ ਦੁਆਰਾ ਜਾਂ ਪ੍ਰਤੱਖ ਚਿਤ੍ਰਨ ਦੁਆਰਾ ਜਾਂ ਕਿਸੇ ਹੋਰ ਤਰ੍ਹਾਂ ਬਰਤਾਨਵੀ ਹਿਂਦੁਸਤਾਨ ਵਿੱਚ ਕਾਨੂੰਨ ਦੁਆਰਾ ਸਥਾਪਤ ਸਰਕਾਰ ਵਿਰੁੱਧ ਨਫਰਤ ਪੈਦਾ ਕਰਨ ਜਾਂ ਅਜਿਹਾ ਕਰਨ ਦਾ ਯਤਨ ਕਰਨ ਜਾਂ ਰਾਜਨੀਤਕ ਅਸੰਤੋਸ਼ ਪੈਦਾ ਕਰਨ ਜਾਂ ਅਜਿਹਾ ਕਰਨ ਦਾ ਯਤਨ ਕਰਨ ਵਾਲੇ ਨੂੰ ਉਮਰ ਕੈਦ ਜਾਂ ਥੋੜ੍ਹੇ ਸਮੇਂ ਦੀ ਜਲਾਵਤਨੀ ਅਤੇ ਜੁਰਮਾਨੇ ਆਦਿ ਦੀ ਸਜ਼ਾ ਦੇਣ ਦੀ ਵਿਵਸਥਾ ਕਰ ਦਿੱਤੀ ਗਈ।

ਬੇਸ਼ੱਕ ਬਰਤਾਨਵੀ ਹਿੰਦੁਸਤਾਨ ਵਿੱਚ ਕਈ ਥਾਵਾਂ ਉੱਤੇ ਅੰਗਰੇਜ਼ ਸਰਕਾਰ ਨੇ ਉਪਰੋਕਤ ਕਾਨੂੰਨਾਂ ਅਧੀਨ ਕਾਰਵਾਈ ਕੀਤੀ ਪਰ ਪੁਰਾਤਨ ਦਸਤਾਵੇਜ਼ਾਂ ਵਿੱਚੋਂ ਅਜਿਹੀ ਕੋਈ ਸੂਚਨਾ ਨਹੀਂ ਮਿਲਦੀ ਜਿਸ ਤੋਂ ਪੰਜਾਬ ਵਿੱਚ ਵੀਹਵੀਂ ਸ਼ਦੀ ਦੇ ਆਗਾਜ਼ ਤੋਂ ਪਹਿਲਾਂ ਲਿਖੀ ਗਈ ਕਿਸੇ ਪੰਜਾਬੀ ਰਚਨਾ ਦੇ ਅੰਗਰੇਜ਼ ਸਰਕਾਰ ਦੀਆਂ ਇਹਨਾਂ ਪਾਬੰਦੀਆਂ ਦੀ ਸ਼ਿਕਾਰ ਹੋਣ ਦੀ ਜਾਣਕਾਰੀ ਮਿਲਦੀ ਹੋਵੇ। ਸ਼ਾਇਦ ਪੰਜਾਬ ਵਿੱਚ ਅੰਗਰੇਜ਼ੀ ਰਾਜ ਨੂੰ ਸਥਾਪਤ ਹੋਇਆਂ ਥੋੜ੍ਹਾ ਸਮਾਂ ਹੋਇਆ ਹੋਣ ਕਾਰਨ ਇਥੇ ਲਿਖੇ ਜਾਂ ਬੋਲੇ ਜਾਣ ਵਾਲੇ ਸ਼ਬਦ ਨੂੰ ਕੰਟਰੋਲ ਵਿੱਚ ਰੱਖਣ ਲਈ ਲੋੜੀਂਦੀ ਪ੍ਰਬੰਧਕੀ ਮਸ਼ੀਨਰੀ ਅਜੇ ਹੋਂਦ ਵਿੱਚ ਨਾ ਆਈ ਹੋਵੇ, ਨਹੀਂ ਤਾਂ ਐਸਾ ਕੋਈ ਕਾਰਨ ਨਹੀਂ ਦਿਸਦਾ ਕਿ ਪ੍ਰਸਿੱਧ ਪੰਜਾਬੀ ਕਵੀ ਸ਼ਾਹ ਮੁਹੰਮਦ ਦੁਆਰਾ ਅੰਗਰੇਜ਼ਾਂ ਅਤੇ ਸਿੱਖਾਂ ਦੀ ਲੜਾਈ ਨੂੰ ਵਿਸ਼ਾ ਬਣਾ ਕੇ ਰਚਿਆ ਗਿਆ "ਜੰਗਨਾਮਾ ਹਿੰਦ ਪੰਜਾਬ" ਅਥਵਾ "ਅੰਗਰੇਜ਼ਾਂ ਅਤੇ ਸਿੰਘਾਂ ਦੀ ਲੜਾਈ" ਸਰਕਾਰੀ ਕ੍ਰੋਪੀ ਦਾ ਸ਼ਿਕਾਰ ਨਾ ਹੁੰਦੀ। ਇਹ ਤੱਥ ਸਰਵ—ਵਿਦਿਤ ਹੈ ਕਿ ਪੰਜਾਬ—ਪਿਆਰ ਨਾਲ ਲਬਰੇਜ਼ ਇਸ ਕਾਵਿ—ਰਚਨਾ ਵਿੱਚ ਕਵੀ ਨੇ ਬਦੇਸ਼ੀ ਸਾਮਰਾਜੀ ਸਰਕਾਰ ਪ੍ਰਤੀ ਲੋਕ ਮਾਨਸ ਵਿੱਚ ਪਾਈ ਜਾਣ ਵਾਲੀ ਨਫਰਤ ਨੂੰ ਪ੍ਰਗਟਾਉਣ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਕਵੀ ਨੇ ਸਾਮਰਾਜੀ ਹਾਕਮਾਂ ਦੀ ਲੋਟੂ ਖਸਲਤ ਦਾ ਅਨੁਮਾਨ, ਅੰਗਰੇਜ਼ੀ ਰਾਜ ਦੇ ਰੰਗ ਢੰਗ ਨੂੰ ਵੇਖਣ ਤੋਂ ਪਹਿਲਾਂ ਹੀ, ਬਾਖੂਬੀ ਲਾ ਲਿਆ ਸੀ। ਇਸ ਪ੍ਰਸੰਗ ਵਿੱਚ ਕਵੀ ਦੀਆਂ ਇਹ ਪੰਕਤੀਆਂ ਦੇਖਣ ਯੋਗ ਹਨ :

*ਉਹਦੇ ਨਾਲ ਨਾ ਕਿਸੇ ਨੇ ਗੱਲ ਕਰਨੀ*
*ਖੁਦੀ ਆਪਣੀ ਵਿੱਚ ਮਰਾਸਤਾ ਈ।*
*ਸ਼ਾਹ ਮੁਹੰਮਦਾ ਦੌਲਤਾਂ ਜਮਾਂ ਕਰਦਾ*
*ਸ਼ਾਹੂਕਾਰ ਦਾ ਪੁੱਤ ਗੁਮਾਸ਼ਤਾ ਈ।*

ਇਹ ਕਾਵਿ—ਰਚਨਾ ਕਿਵੇਂ ਨਾ ਕਿਵੇਂ ਅੰਗਰੇਜ਼ ਹਾਕਮਾਂ ਦੀ ਨਜ਼ਰ ਚੜ੍ਹਣੋਂ ਬਚੀ ਰਹੀ ਜਿਸ ਕਾਰਨ ਟਾਈਪ ਅੱਖਰਾਂ ਵਿੱਚ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਇਹ ਪੱਥਰ ਛਾਪੇ ਵਿੱਚ ਕਈ ਵਾਰ ਛਪਕੇ ਪਾਠਕਾਂ ਤੱਕ ਪਹੁੰਚੀ ਪਰ ਇਸ ਰਚਨਾ ਤੋਂ ਤਿੰਨ ਕੁ ਦਹਾਕੇ ਬਾਅਦ ਰਚੀ ਗਈ ਇਕ ਹੋਰ ਕਾਵਿ—ਰਚਨਾ ਅੰਗਰੇਜ਼ ਅਧਿਕਾਰੀਆਂ ਦੀਆਂ ਚੁਸਤ ਚਲਾਕ ਨਜ਼ਰਾਂ ਤੋਂ ਬਾਹਰ ਨਾ ਰਹਿ ਸਕੀ ਅਤੇ ਇਹੋ ਅੰਗਰੇਜ਼ ਸਰਕਾਰ ਦੁਆਰਾ ਬਾਗੀਆਨਾ ਸੰਦੇਸ਼ ਦੇਣ ਵਾਲੀ ਮੰਨੀ ਗਈ ਪਹਿਲੀ ਪੰਜਾਬੀ ਕਾਵਿ—ਰਚਨਾ ਹੈ।

ਉਂਝ ਤਾਂ ਪੰਜਾਬ ਵਿੱਚ ਅੰਗਰੇਜ਼ੀ ਰਾਜ ਦੀ ਸਥਾਪਤੀ ਦੇ ਦਿਨ ਤੋਂ ਹੀ ਪੰਜਾਬੀਆਂ ਅਤੇ ਵਿਸ਼ੇਸ਼ ਕਰਕੇ ਸਿੱਖਾਂ ਵੱਲੋਂ ਇਸ ਰਾਜ ਦਾ ਵਿਰੋਧ ਕੀਤਾ ਜਾ ਰਿਹਾ ਸੀ ਪਰ ਉਨੀਂਵੀਂ ਸਦੀ ਦੇ ਸੱਤਵੇਂ ਦਹਾਕੇ ਦੌਰਾਨ ਨਾਮਧਾਰੀ ਆਗੂ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਖੁੱਸੀ ਆਜ਼ਾਦੀ ਦੀ ਪ੍ਰਾਪਤੀ ਲਈ ਮਾਰਿਆ ਗਿਆ ਹੰਭਲਾ ਇਕ ਸ਼ਾਨਦਾਰ ਕਾਰਨਾਮਾ ਸੀ। ਬੇਸ਼ੱਕ, ਇਹ ਯਤਨ ਅਸਫਲ ਰਿਹਾ ਪਰ ਇਸ ਦਾ ਪ੍ਰਭਾਵ ਬੜਾ ਨਰੋਆ ਅਤੇ ਚਿਰਜੀਵੀ ਰਿਹਾ। ਸਤਿਗੁਰੂ ਰਾਮ ਸਿੰਘ ਨੂੰ ਦੇਸ਼ ਨਿਕਾਲਾ ਦੇ ਕੇ ਬਰਮਾ ਦੀ ਰੰਗੂਨ ਜੇਲ੍ਹ ਵਿੱਚ ਭੇਜ ਦੇਣ ਉਪਰੰਤ ਉਹਨਾਂ ਦੇ ਸ਼ਰਧਾਲੂ ਆਪਣੇ ਆਗੂ ਦੇ ਦਰਸ਼ਨਾਂ ਲਈ ਦਿਲੋਂ ਤਾਂਘਦੇ ਅਤੇ ਉਹਨਾਂ ਦੁਆਰਾ ਵਿੱਢੇ ਕਾਰਜ ਦੀ ਸਫਲਤਾ ਵਾਸਤੇ ਤਨਦੇਹੀ ਨਾਲ ਜੁਝਦੇ ਰਹੇ। ਇਹਨਾਂ ਲੋਕ ਭਾਵਨਾਵਾਂ ਦੀ ਅਭਿਵਿਅਕਤੀ ਲਈ ਪੰਜਾਬੀ ਕਵੀਆਂ ਦੁਆਰਾ ਜੋ ਰਚਨਾਵਾਂ ਲਿਖੀਆਂ ਗਈਆਂ, ਉਹਨਾਂ ਵਿੱਚੋਂ ਹੀ ਇੱਕ ਸੀ ਉਹ ਕਾਵਿ—ਰਚਨਾ, ਜਿਸ ਨੇ ਅੰਗਰੇਜ਼ ਹਾਕਮਾਂ ਦੀ ਨੀਂਦ ਹਰਾਮ ਕਰ ਦਿੱਤੀ।

ਸਤਿਗੁਰੂ ਰਾਮ ਸਿੰਘ ਜੀ ਦੇ ਸ਼ਰਧਾਲੂ ਹਰ ਸਾਲ ਵਿਸਾਖੀ ਦੇ ਦਿਨ ਅੰਮ੍ਰਿਤਸਰ ਵਿਖੇ ਸਥਿਤ ਕੂਕਿਆਂ ਦੀ ਧਰਮਸਾਲਾ ਵਿੱਚ ਇਕੱਤਰ ਹੋ ਕੇ ਆਪਣੇ ਰਹਿਬਰ ਨੂੰ ਯਾਦ ਕਰਿਆ ਕਰਦੇ ਸਨ। 1884 ਈਸਵੀ ਦੀ ਵਿਸਾਖੀ ਨੂੰ ਹੋਈ ਅਜਿਹੀ ਇਕੱਤ੍ਰਤਾ ਵਿੱਚ ਭਾਈ ਦੇਵਾ ਸਿੰਘ, ਪਿੰਡ ਸ਼ਾਹਬਾਜ਼ਪੁਰ, ਜ਼ਿਲ੍ਹਾ ਫੀਰੋਜ਼ਪੁਰ ਨੇ ਇੱਕ ਕਾਵਿ—ਰਚਨਾ ਪੜ੍ਹਕੇ ਸੁਣਾਈ, ਜਿਸ ਨੇ ਹਾਜ਼ਰ ਸੰਗਤ ਵਿੱਚ ਨਵਾਂ ਜੋਸ਼ ਅਤੇ ਉਮਾਹ ਪੈਦਾ ਕੀਤਾ।

ਇਸ ਕਾਵਿ—ਰਚਨਾ ਵਿੱਚ ਅੰਗਰੇਜ਼ੀ ਗੁਪਤਚਰ ਵਿਭਾਗ ਨੂੰ ਕਈ ਬਿਆਨ, ਭੜਕਾਊ ਪ੍ਰਤੀਤ ਹੋਏ। ਇਕ ਥਾਂ ਅੰਗਰੇਜ਼ ਹਾਕਮਾਂ ਨੂੰ ਸਤਿਗੁਰੂ ਰਾਮ ਸਿੰਘ ਦੀ ਚੜ੍ਹਤ ਕਾਰਨ ਸਿੱਖਾਂ ਦੀ ਨਿੱਡਰਤਾ ਦੇ ਸਨਮੁੱਖ ਮੂੰਹ ਵਿੱਚ ਉਂਗਲਾਂ ਪਾਉਂਦੇ ਅਤੇ ਸੰਗਤ ਨੂੰ ਉਹਨਾਂ ਬਾਬਾ ਜੀ ਦੀ ਸੇਵਾ ਕਰਦੇ ਇਉਂ ਦੱਸਿਆ ਗਿਆ ਸੀ :

*ਗੋਰੇ ਬਹਿ ਬਹਿ ਕਰਨ ਸਲਾਹੀਂ ਏਹ ਸਿੰਘ ਸਾਥੋਂ ਡਰਦੇ ਨਾਹੀਂ*
*ਜੇਹੜੇ ਹੋ ਮਸਤਾਨੇ ਜਾਹੀਂ ਕੂਕਾਂ ਮਾਰਨ ਵਿਚ ਚੁਰਾਹੀਂ*
*ਇਹਨਾਂ ਨੂੰ ਖੌਫ ਕਿਸੇ ਦਾ ਨਾਹੀਂ, ਬਾਝ ਅਕਾਲ ਦੇ।*

*ਸਤਿਗੁਰ ਅੰਮ੍ਰਿਤਸਰ ਜੀ ਆਵਣ ਅਗੋਂ ਗੋਰੇ ਥਾਉਂ ਹੁੰਭਾਵਣ*
*ਸਿੰਘ ਜਾ ਕੇ ਆਸਣ ਲਾਵਣ*
*ਸਤਿਗੁਰ ਸੱਚਾ ਸ਼ਬਦ ਸੁਨਾਵਣ, ਕ੍ਰਿਪਾ ਧਾਰ ਕੇ।*
*ਸਤਿਗੁਰ ਆਪ ਹੁਕਮ ਚਲਾਏ*
*ਸੰਗਤ ਸੱਭ ਅਕਾਲ ਬੁਲਾਏ*
*ਗੋਰਾ ਮੂੰਹ ਵਿਚ ਉਂਗਲਾਂ ਪਾਏ*
*ਸਾਡਾ ਧੜਕ ਕਲੇਜਾ ਜਾਏ,*
*ਐਸਾ ਕੌਣ ਅਕਾਲ ਹਟਾਏ, ਏਹਾ ਗੱਲ ਭਾਲਦੇ।*

ਰਚਨਾ ਵਿੱਚ ਕਈ ਥਾਵਾਂ ਉੱਤੇ ਅੰਗਰੇਜ਼ਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਜਥੇਬੰਦੀ ਦੇ ਸਿੱਖਾਂ ਤੋਂ ਤ੍ਰਹਿੰਦੇ ਦੱਸਿਆ ਗਿਆ ਸੀ। ਇਹ ਡਰ ਸਿੱਖਾਂ ਵਿੱਚ ਸਤਿਗੁਰੂ ਰਾਮ ਸਿੰਘ ਦੁਆਰਾ ਖਾਣ—ਪੀਣ ਅਤੇ ਬੋਲ—ਬਾਣੀ ਵਿੱਚ ਆਪਣੇ ਪੈਰੋਕਾਰਾਂ ਨੂੰ ਸੁੱਚ ਅਤੇ ਸੰਜਮ ਧਾਰਨ ਕਰਨ ਦੇ ਦਿੱਤੇ ਗਏ ਉਪਦੇਸ਼ ਦੀ ਪਾਲਣਾ ਦੇ ਫਲਸਰੂਪ ਪੈਦਾ ਹੋ ਰਹੀ ਇਖਲਾਕੀ ਉੱਚਤਾ ਦਾ ਸੀ। ਕਵੀ ਲਿਖਦਾ ਹੈ :

*ਕੱਤਕ ਕਰਮ ਧਰਮ ਗੁਰ ਲਾਏ*
*ਸਤਿਗੁਰ ਸਚ ਸੁੱਚ ਦ੍ਰਿੜਾਏ*
*ਮਾਸ ਸ਼ਰਾਬ ਤੇ ਲੀਨ ਹਟਾਏ*
*ਗੋਰਾ ਖੌਫ ਸਿੰਘਾਂ ਤੋਂ ਖਾਏ,*
*ਨਹੀਂ ਪੈਰ ਗੁਜ਼ਾਰਦੇ।*

ਕਵੀ ਨੇ ਆਪਣੀ ਰਚਨਾ ਵਿੱਚ ਉਹਨੀ ਦਿਨੀ ਪ੍ਰਚੱਲਿਤ ਗੱਲ, ਕਿ ਰੂਸ ਦੀਆਂ ਫੌਜਾਂ ਹਿੰਦੁਸਤਾਨ ਉੱਤੇ ਚੜ੍ਹਾਈ ਕਰਕੇ ਅੰਗਰੇਜ਼ ਨੂੰ ਹਰਾ ਦੇਣਗੀਆਂ, ਦਾ ਵੀ ਜ਼ਿਕਰ ਕੀਤਾ ਸੀ ਅਤੇ ਇਹ ਵੀ ਕਿਹਾ ਸੀ ਕਿ ਰੂਸ ਹਥੋਂ ਅੰਗਰੇਜ਼ਾਂ ਦੀ ਹਾਰ ਹੋਣ ਪਿੱਛੋਂ ਸਤਿਗੁਰੂ ਰਾਮ ਸਿੰਘ ਪੰਜਾਬ ਉੱਤੇ ਅਧਿਕਾਰ ਕਰ ਲੈਣਗੇ, ਜਾਲਮਾਂ ਦਾ ਨਾਸ ਕਰਨਗੇ ਅਤੇ ਸਭਨਾਂ ਨੂੰ ਇਕ ਅਕਾਲ ਪੁਰਖ ਦੇ ਲੜ ਲਾਉਣਗੇ। ਕਵੀ ਦੇ ਸ਼ਬਦਾਂ ਵਿੱਚ :

*ਫੌਜਾਂ ਚੜ੍ਹ ਰੂਸ ਦੀਆਂ ਧਾਈਆਂ*
*ਫਿਰ ਗਈਆਂ ਲੰਦਨ ਵਿੱਚ ਦੁਹਾਈਆਂ*
*ਉਧਰੋਂ ਗੋਰੇ ਕਰਦੇ ਧਾਈਆਂ*
*ਦਿਨੋਂ ਦਿਨ ਹੋਸਨ ਬਹੁਤ ਲੜਾਈਆਂ*
*ਮਰਸਨ ਬੇਟੇ ਜਾਏ ਮਾਈਆਂ*
*ਬਹਿ ਬਹਿ ਰੋਵਨ ਧੀਆਂ ਪਰਾਈਆਂ, ਪੱਲੂ ਪਾਇਕੇ।*
*ਸਤਿਗੁਰ ਫੇਰ ਪੰਜਾਬੇ ਆਵਨ*
*ਅਗਲੀਆਂ ਸਫਾਂ ਸੱਭ ਉਠਾਵਨ*
*ਨਵੇਂ ਹੋਰ ਨਿਸ਼ਾਨ ਝੁਲਾਵਨ*
*ਜਗ ਵਿੱਚ ਸ੍ਰੀ ਅਕਾਲ ਜਪਾਵਨ,*
*ਅਸੁਰ ਸੰਘਾਰ ਕੇ।*

ਜਦੋਂ ਅੰਗਰੇਜ਼ ਸਰਕਾਰ ਦੇ ਗੁਪਤਚਰ ਵਿਭਾਗ ਨੂੰ ਇਸ ਰਚਨਾ ਦੇ ਸਮੂਹਿਕ ਰੂਪ ਵਿੱਚ ਪਾਠ ਕੀਤੇ ਜਾਣ ਬਾਰੇ ਪਤਾ ਲੱਗਾ ਤਾਂ ਇਸ ਬਾਰੇ ਪੜਤਾਲ ਕੀਤੇ ਜਾਣ ਉਪਰੰਤ ਪੰਜਾਬ ਪੁਲਿਸ ਦੇ ਇੰਸਪੈਕਟਰ ਜਨਰਲ ਦੇ ਸਹਾਇਕ ਡੋਨਾਲਡਮੈਨ ਕਰੈਕਨ ਨੇ ਮਈ 1984 ਵਿੱਚ ਇਸ ਬਾਰੇ ਇਕ ਰਿਪੋਰਟ ਪੰਜਾਬ ਸਰਕਾਰ ਨੂੰ ਭੇਜੀ ਜਿੱਥੋਂ ਇਹ ਪੱਤਰ ਨੰ: 1647, ਮਿਤੀ 27 ਜੂਨ, 1884 ਦੁਆਰਾ ਹਿੰਦੁਸਤਾਨੀ ਸਰਕਾਰ ਦੇ ਗ੍ਰਹਿ ਵਿਭਾਗ ਵਿੱਚ ਸਕੱਤਰ ਮਿਸਟਰ ਏ ਮੈਨੇਜ਼ੀ ਨੂੰ ਭੇਜੀ ਗਈ। ਇਸ ਬਾਰੇ ਅੱਗੋਂ ਕੀ ਕਾਰਵਾਈ ਹੋਈ? ਇਸ ਬਾਰੇ ਭਾਵੇ ਕੋਈ ਸੂਚਨਾ ਨਹੀਂ ਮਿਲਦੀ ਪਰ ਇਹ ਸੱਚ ਹੈ ਕਿ ਅੰਗਰੇਜ਼ੀ ਸਰਕਾਰ ਨੂੰ ਚੌਂਕਾਅ ਦੇਣ ਵਾਲੀ ਇਹ ਦੇਸ਼ ਪਿਆਰ ਭਰਪੂਰ ਪਹਿਲੀ ਪੰਜਾਬੀ ਕਾਵਿ—ਰਚਨਾ ਸੀ। ■

# ਨਾਮਧਾਰੀ ਲਹਿਰ ਦਾ ਇੱਕ ਮੁਢਲਾ ਕਵੀ

# ਕਾਹਲਾ ਸਿੰਘ

ਡਾ. ਹਰਭਜਨ ਸਿੰਘ

### ਕਾਹਲਾ ਸਿੰਘ : ਉਸਤਤਨਾਮਾ

ਕਵੀ ਕਾਹਲਾ ਸਿੰਘ ਨਾਮਧਾਰੀ ਲਹਿਰ ਦੇ ਮੁਢਲੇ ਕਵੀਆਂ ਵਿਚੋਂ ਪ੍ਰਮੁਖ ਹੈ। ਆਪਣੀ ਰਚਨਾ 'ਸ਼ਹੀਦ ਬਿਲਾਸ' ਵਿੱਚ ਉਹਨੇ ਆਪਣੀ ਜੀਵਨੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਹੈ ਜੋ ਇਸ ਪ੍ਰਕਾਰ ਹੈ। ਜੱਦੀ ਪਿੰਡ ਨੰਗਲ ਜ਼ਿਲਾ ਲੁਧਿਆਣਾ, ਨਿਵਾਸ ਪਿੰਡ ਪੱਖੋਵਾਲ, ਜਾਤ ਨਾਮਾਬੰਸ, ਗੋਤ ਨਿੱਝਰ, ਪਿਤਾ ਰਾਮ ਸਿੰਘ, ਮਾਤਾ ਕਰਮ ਕੌਰ, ਕਿੱਤਾ ਠਠਿਆਰਾ। ਜਦੋਂ ਨਾਮਧਾਰੀ ਸਿੰਘ ਰਾਏਕੋਟ ਵਿੱਚ ਸ਼ਹੀਦ ਕੀਤੇ ਗਏ ਤਾਂ ਉਹ ਸੱਤਾਂ ਸਾਲਾਂ ਦਾ ਸੀ। ਨਾਮਧਾਰੀ ਸੰਤ ਖਾਲਸੇ ਵਿਚ ਪ੍ਰਵੇਸ਼ ਗੁਰੂ ਹਰੀ ਸਿੰਘ ਹੱਥੀਂ ਹੋਇਆ। ਉਹਨੇ ਆਪਣੇ ਦੋ ਪੁੱਤਰਾਂ ਦੇ ਨਾਮ-ਹੀਰਾ ਸਿੰਘ ਤੇ ਬਿਸ਼ਨ ਸਿੰਘ-ਵੀ ਦਿੱਤੇ ਹਨ। ਆਪਣੇ ਬਾਰੇ ਉਹਦਾ ਪੂਰਾ ਕਥਨ ਇਸ ਪ੍ਰਕਾਰ ਹੈ।

ਜ਼ਾਹਰ ਹੈ ਕਿ ਕਵੀ ੧੯ ਵੀਂ ਸਦੀ ਵਿਚ (ਜਨਮ ੧੮੬੫ ਦੇ ਲਾਗੇ) ਜੰਮਿਆਂ। ਇਸ ਕਵੀ ਦੀਆਂ ਅਨੇਕ ਰਚਨਾਵਾਂ ਮਿਲਦੀਆਂ ਹਨ[1] ਜਿਨ੍ਹਾਂ ਵਿਚੋਂ ਇਕ ਉਸਤਤਨਾਮਾ ਦਾ ਰਚਨਾਕਾਲ ਕਵੀ ਦੇ ਆਪਣੇ ਦਸਤਖ਼ਤ ਨਾਲ ਦਰਜ ਹੈ। ਜੇਠ ਸੁਦੀ ਨੌਵੀਂ ਬੁਧਵਾਰ ਬਿਕ੍ਰਮੀ ੧੯੪੬ ਦਸਤਖ਼ਤ ਕਵੀ ਕਾਹਲਾ ਸਿੰਘ ਨਾਮਧਾਰੀ ਨੰਗਲ ਵਡਾ, ਡਾਕਖਾਨਾ ਪਖੋਵਾਲ, ਜਿਲ੍ਹਾ ਲੁਧਿਆਣਾ ਸਪਸ਼ਟ ਹੈ ਕਿ ਇਹ ਰਚਨਾ ੧੮੮੯ ਈ. ਦੀ ਹੈ। ਅਸੀਂ ਏਸੇ ਰਚਨਾ ਦੀ ਵੰਨਗੀ ਆਪਣੇ ਸੰਕਲਨ ਵਿਚ ਸ਼ਾਮਲ ਕਰਨੀ ਉਚਿਤ ਸਮਝੀ ਹੈ।

ਉਸਤਤਨਾਮਾ ਕਵੀ ਕਾਹਲਾ ਸਿੰਘ ਦੀ ਗੁਰੂ-ਭਗਤੀ ਅਤੇ ਸ਼ਰਧਾ ਦਾ ਸਰਲ ਅਤੇ ਸਪਸ਼ਟ ਪ੍ਰਗਟਾਵਾ ਹੈ। ਰਚਨਾ ਵਿੱਚ ਨਾ ਕਲਪਨਾ ਦੀ ਉਡਾਨ ਹੈ, ਨਾ ਸ਼ਬਦ-ਚਮਤਕਾਰ ਦਾ ਵਿਖਾਲਾ ਪਾਉਣ ਦਾ ਉਚੇਚ। ਇਸ ਰਚਨਾ ਦਾ ਰਚਨਹਾਰ ਕਵੀ ਤੋਂ ਵਧੀਕ ਸ਼ਰਧਾਲੂ ਉਸਤਤਕਾਰ ਹੈ। ਪਹਿਲਾਂ ਇਕ ਬੈਂਤ ਅਤੇ ਚੌਦਾਂ ਕਬਿੱਤਾਂ ਵਿੱਚ ਗੁਰੂ ਰਾਮ ਸਿੰਘ ਦੀ ਉਸਤਤ ਦਾ ਗਾਇਨ ਹੈ, ਫੇਰ ਦੋਹਿਆਂ, ਕਬਿੱਤਾਂ, ਸਵੱਈਆਂ ਵਿਚ ਗੁਰੂ ਹਰੀ ਸਿੰਘ ਦਾ ਜਸ ਗਾਇਆ ਗਿਆ ਹੈ। ਸਿੱਧ-ਪੱਧਰੀ ਬੋਲੀ ਵਿੱਚ ਸਰਲ-ਚਿੱਤ ਭਗਤੀ ਦਾ ਸਾਦਮੁਰਾਦਾ ਪ੍ਰਗਟਾਵਾ ਹੈ।

—ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ

### ਕਾਹਲਾ ਸਿੰਘ ਦੀ ਕਾਵਿ ਵੰਨਗੀ—

ਕਬਿਤ

ਸੁਣੀ ਧਰਤ ਅਰਜੋਈ, ਮਾਤਾ ਰਾਜ ਮੰਨੀ ਸੋਈ,
ਵੇਖੇ ਪਾਪ ਜੋ ਧਰਤ ਤਾਂ ਤਰਸ ਕਰ ਆਇਓ ਹੈ।
ਕਰਨਾ ਮੈਂ ਨਿਧਾਨ ਭਾਨ, ਪ੍ਰਗਟ ਜਹਾਨ,
ਸ਼ੇਰ ਬੁਕਿਓ ਮਦਾਨ, ਪਾਪ ਠਹਿਰਨਾ ਨਾ ਪਾਇਓ ਹੈ।
ਫਰੰਗੀ ਰਾਜ ਤੇ ਤਰਕ ਕੀਤਾ ਤੁਰਕ, ਤੇ ਫਰਕ,
ਦੇਖ ਗਊਆਂ ਦਾ ਤਰਸ ਹਥ, ਤੇਗ ਉਤੇ ਪਾਇਓ ਹੈ।
ਸਿਧ ਜੋ ਚੁਰਾਸੀ, ਨਵੇਂ ਨਾਥ ਜਤੀ ਛੇ ਸਾਰੇ,
ਧਰਨ ਤੇਰਾ ਧਿਆਨ ਗੁਰੂ ਰਾਮ ਸਿੰਘ ਗਾਇਓ ਹੈ।।

[1] (ਬਾਬਾ ਕਾਹਲਾ ਸਿੰਘ ਜੀ ਨਾਮਧਾਰੀ ਕਵੀ ਨੰਗਲ ਪਿੰਡ ਜ਼ਿਲ੍ਹਾ ਲੁਧਿਆਣਾ ਦੇ ਬਿਕ੍ਰਮੀ ੧੯੪੨ ਵਿਚ ਭੈਣੀ ਸਾਂਹਿਬ ਆਏ। ਭਜਨ ਪੁਛ ਕੇ ਅੰਮ੍ਰਿਤ ਛਕ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਪਰਸੇ। ਬਿਕ੍ਰਮੀ ੧੯੪੬ ਵਿੱਚ ਦੋ ਨਾਮਧਾਰੀ ਟਰੈਕਟ ਲਿਖ ਪ੍ਰਕਾਸ਼ਿਤ ਕੀਤੇ। ਪੈਂਤੀਸ ਅਖਰੀ, ਜੰਗਨਾਮਾ ਅਤੇ ਉਸਤਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਤਾਂ ਜ਼ਬਤ ਹੋ ਗਿਆ। ਆਪ ਦੋ ਸਾਲ ਪਿੰਡ ਵਿਚ ਨਜ਼ਰਬੰਦ ਕਰ ਦਿਤੇ ਗਏ।

ਈਸਵੀ ੧੯੧੨ ਵਿਚ ਨਾਮਦੇਵ ਪ੍ਰਕਾਸ਼ ਸਾਖੀ ਅਤੇ ਸ਼ਹੀਦ ਬਿਲਾਸ ਰਾਏਕੋਟ ਤੇ ਸ੍ਰੀ ਅੰਮ੍ਰਿਤਸਰ ਤੇ ਸ਼ਹੀਦ ਬਿਲਾਸ ਮਲੇਰਕੋਟਲਾ ਪ੍ਰਕਾਸ਼ਿਤ ਕੀਤੇ ਗਏ। ਉਹ ਬਿਕ੍ਰਮੀ ੧੯੮੫ ਦੇ ੨੯ ਮਾਘ ਨੂੰ ਸੱਚਖੰਡ ਜਾ ਵੱਸੇ।

*—(ਬਿਸ਼ਨ ਸਿੰਘ ਹਿਸਟੋਰੀਅਨ) ਉਸਤਤਨਾਮਾ ਦੀ ਭੂਮਿਕਾ*

ਸਤਿਜੁਗ
ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ ੨੦੦੯

## ਰਸੀਲੀ ਕਾਵਿ ਰਚਨਾ ਦਾ ਕਰਤਾ

# ਸੰਤ ਧਿਆਨ ਸਿੰਘ ਕਾਦਰਾਬਾਦੀ

ਸੰਤ ਇੰਦਰ ਸਿੰਘ ਚਕ੍ਰਵਰਤੀ

*ਨਾਮਧਾਰੀ ਇਤਿਹਾਸ ਦੇ ਇਤਿਹਾਸ ਸਹਾਇਕ ਚਿੰਨ੍ਹ ਉਹ ਬਜ਼ੁਰਗ ਹਨ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤਖ ਦਰਸ਼ਨ ਕੀਤੇ ਹਨ, ਰੰਗੂਨ ਜਾ ਕੇ ਜਾਂ ਪੰਜਾਬ ਪ੍ਰਾਂਤ ਵਿਚ ਹੀ। ਦੂਸਰੇ ਉਹ ਚਿਠੀ ਪੱਤਰ ਜੋ ਸਰਕਾਰੀ ਕਾਰਿੰਦਿਆਂ ਵਿੱਚ ਨਾਮਧਾਰੀ ਪੰਥ ਦੀ ਵ੍ਰਿਧੀ ਤੇ ਇਸ ਦੇ ਦਬਾਉ ਸੰਬੰਧੀ ਕੀਤੀ ਗਈ ਹੋਵੇ। ਤੀਸਰੇ ਉਹ ਰਚਨਾਂ ਜੋ ਕਿਸੇ ਨਾਮਧਾਰੀ ਨੇ ਬਜ਼ੁਰਗਾਂ ਤੋਂ ਸੁਣ ਸੁਣਾ ਕੋਈ ਟ੍ਰੈਕਟ ਵਗੈਰਾ ਛਾਪੇ ਹੋਣ ਅਤੇ ਉਹ ਗੀਤ ਜੋ ਨਾਮਧਾਰੀ ਮਤ ਨਾਲ ਤੁਅੱਲੁਕ ਰਖਦੇ ਹਨ।*

ਇਤਿਹਾਸ ਕੌਮਾਂ ਦੀ ਜਾਨ ਹੈ, ਇਹ ਫਿਕਰਾ ਤਕਰੀਬਨ ਆਮ ਇਤਿਹਾਸਕ ਪੁਸਤਕਾਂ ਦੀ ਭੂਮਿਕਾ ਵਿੱਚ ਕਿਸੇ ਨਾ ਕਿਸੇ ਲਹਿਜ਼ੇ ਵਿਚ ਵਰਤਿਆ ਹੁੰਦਾ ਹੈ ਤੇ ਹੈ ਵੀ ਠੀਕ। ਜਿਸ ਕੌਮ ਦਾ ਇਤਿਹਾਸ ਹੀ ਨਹੀਂ ਉਹ ਕੌਮ ਹੈ ਹੀ ਕੀ? ਉਸ ਦੀ ਜਵਾਨ ਪਨੀਰੀ ਵਿੱਚ ਅਪਣੀ ਕੌਮ ਪ੍ਰਤੀ ਸ਼ਰਧਾ ਕਿਵੇਂ ਪੈਦਾ ਹੋ ਸਕਦੀ ਹੈ? ਕੋਈ ਗਵਾਂਢੀ ਕੌਮ ਉਸ ਕੌਮ ਦੇ ਖਿਦਮਤਗਾਰਾਂ ਬਾਬਤ ਕੀ ਜਾਣ ਸਕਦੀ ਹੈ। ਇਤਿਹਾਸਕ ਖ਼ਜ਼ਾਨੇ ਤੋਂ ਖਾਲੀ ਕੌਮ ਚੰਗੇਰਾ ਤੇ ਸੁਹਣੇਰਾ ਜੀਵਨ ਕਾਇਮ ਨਹੀਂ ਰਖ ਸਕਦੀ। ਉਹ ਇਕ ਮੁਰਦਾ ਜੇਹੀ ਸੰਸਥਾ ਬਣ ਜਾਂਦੀ ਹੈ।

ਅੱਜ ਜੋ ਥਾਂ ਸਾਹਿਤ ਵਿਚ ਇਤਿਹਾਸ ਨੂੰ ਦਿਤੀ ਗਈ ਹੈ, ਉਹ ਪਹਿਲਿਆਂ ਸਮਿਆਂ ਵਿਚ ਨਹੀਂ ਸੀ। ਪਹਿਲੇ ਸਮਿਆਂ ਵਿੱਚ ਇਤਿਹਾਸ ਕਾਇਮ ਰਖਣ ਦੇ, ਪੁਸਤਕ ਰਚਨਾ ਤੋਂ ਬਿਨਾਂ, ਹੋਰ ਵੀ ਅਨੇਕਾਂ ਸਾਧਨ ਸਨ। ਜੇਹਾ ਕਿ ਅਸ਼ੋਕ ਰਾਜ ਸਮੇਂ ਸਤੂਪ ਬਣਾ ਕੇ ਉਹਨਾਂ ਉਤੇ ਘਟਨਾਕ੍ਰਮ ਅਤੇ ਸ਼ਾਹੀ ਫਰਮਾਨ ਅੰਕਿਤ ਕਰਨੇ, ਪ੍ਰਸਿਧ ਸਥਾਨਾਂ ਵਿੱਚ ਮੂਰਤੀ ਰਚਨਾ ਕਰਨੀ, ਤਾਮਰ ਪਤ੍ਰ ਆਦਿਕ ਤੇ ਲਿਖ ਕੇ ਜਾਂ ਚਾਰਣ ਅਤੇ ਭੱਟਾਂ ਦੀ ਜ਼ਬਾਨੀ ਇਤਿਹਾਸ ਜੀਵਤ ਰਖਿਆ ਜਾਂਦਾ ਸੀ।

ਹਰੇਕ ਉਹ ਸੰਪ੍ਰਦਾਇ, ਉਹ ਘਰਾਣਾ ਜੋ ਆਪਣੇ ਆਪ ਨੂੰ ਕੁਝ ਵਿਸ਼ੇਸ਼ ਖਿਆਲ ਕਰਦਾ ਹੈ, ਆਪਣਾ ਇਤਿਹਾਸ ਲਿਖਣ ਲਈ ਬੇ-ਸਬਰ ਹੋ ਰਿਹਾ ਹੈ। ਅਨੇਕਾਂ ਇਤਿਹਾਸ ਲਿਖੇ ਗਏ ਹਨ, ਲਿਖੇ ਜਾ ਰਹੇ ਹਨ ਤੇ ਲਿਖੇ ਜਾਣਗੇ। ਪਰ ਅਸੀਂ ਨਾਮ ਸਿਮਰਨ ਵਿੱਚ ਅਜੇਹੇ ਤੱਲੀਨ ਰਹੇ ਹਾਂ, ਪ੍ਰੇਮ ਤੇ ਸ਼ਰਧਾ ਦੀ ਭਿੰਨੀ ਭਿੰਨੀ ਮਸਤੀ ਨੇ ਸਾਨੂੰ ਦੁਨੀਆਂਦਾਰੀ ਵਲੋਂ ਅਜੇਹਾ ਬੇਖਬਰ ਕਰ ਛਡਿਆ ਹੈ ਕਿ ਸਾਨੂੰ ਇਤਿਹਾਸ ਦੀ ਏਨੀ ਬਹੁਤੀ ਲੋੜ ਨਹੀਂ ਪ੍ਰਤੀਤ ਹੋ ਰਹੀ, ਜਿੰਨੀ ਕਿ ਆਮ ਕੌਮਾਂ, ਸੰਪ੍ਰਦਾਵਾਂ ਤੇ ਖਾਸ ਖਾਸ ਘ੍ਰਾਣਿਆਂ ਨੂੰ ਪ੍ਰਤੀਤ ਹੋ ਰਹੀ ਹੈ। ਸਾਡੇ ਵਿੱਚ ਭਾਵੇਂ ਬਾਹਰੀ ਸਿਖਿਆ ਦੀ ਕਾਫ਼ੀ ਘਾਟ ਹੈ ਪਰ ਆਤਮਿਕ ਤੌਰ ਤੇ ਅਸੀਂ ਪਰੀਪੂਰਣਤਾ ਦਾ ਰਸ ਮਾਣ ਰਹੇ ਹਾਂ। ਸਾਡਾ ਅਜੇ ਤੱਕ ਮੁਕੰਮਲ ਇਤਿਹਾਸ ਨਹੀਂ ਲਿਖਿਆ ਜਾ ਸਕਿਆ। ਇਸ ਦਾ ਕਾਰਨ ਸਾਡੀ ਅਯੋਗਤਾ ਜਾਂ ਅਨਗਹਿਲੀ ਨਹੀਂ ਬਲਕਿ ਇਸ ਵਿਚ ਵਰਤਮਾਨ ਨਜ਼ਾਮ ਦਾ ਹੀ ਬਹੁਤ ਸਾਰਾ ਹੱਥ ਹੈ, ਜਿਸ ਨੇ ਅਧੀ ਸਦੀ ਤੋਂ ਜ਼ਿਆਦਾ ਸਾਡੇ ਨਾਲ ਉਹ ਕੋਝਾ ਵਰਤਾਉ ਕੀਤਾ, ਜਿਸ ਨੂੰ ਅਸੀਂ ਹੀ ਸਾਂ ਜੋ ਬਰਦਾਸ਼ਤ ਕਰ ਗਏ। ਸਾਡੇ ਥਾਂ ਕੋਈ ਹੋਰ ਕੌਮ ਹੁੰਦੀ ਤਾਂ ਅੱਜ ਨੂੰ ਉਹ ਸ਼ਾਇਦ ਧਰਤੀ ਦੇ ਤਖਤੇ ਤੋਂ ਹੀ ਉਠ ਜਾਂਦੀ ਤੇ ਉਸ ਦਾ ਕੋਈ ਨਾਮ ਲੇਵਾ ਵੀ ਨਜ਼ਰ ਨਾ ਪੈਂਦਾ। ਪਰ ਉਹ ਲੋਕ ਜੋ ਸਾਡੀ ਸੰਪ੍ਰਦਾਇ ਵਿਚ ਨਵੀਨ ਅਸਰਾਂ ਤੋਂ ਮੁਤਾਸਰ ਹੋਏ, ਉਹ ਲੋਕ ਜਿਨ੍ਹਾਂ ਨੂੰ ਸਾਡੀ ਸੰਪ੍ਰਦਾਇ ਦੀ ਕਦੇ ਇਕ ਅਧ ਝਲਕ ਪਈ ਹੈ ਤੇ ਉਹ ਲੋਕ ਜਿਨ੍ਹਾਂ ਨੂੰ ਅਸੀਂ ਆਪਣਾ ਆਪ ਵਿਖਾਣਾ ਚਾਹੁੰਦੇ ਹਾਂ, ਸਾਡਾ ਇਤਿਹਾਸ ਮੰਗਦੇ ਹਨ ਤਾਂ ਅਸੀਂ ਇਕ ਹਉਕਾ ਭਰਕੇ ਚੁਪ ਰਹਿ ਜਾਂਦੇ ਹਾਂ।

ਪਹਿਲੇ ਦਿਨਾਂ ਵਿੱਚ ਸਾਡੇ ਪੰਥ ਦੀ ਵਿਧੀ ਸਾਡੇ ਸ਼ੁੱਧ ਅਚਾਰਣ ਕਰਕੇ, ਸਾਡੀ ਸਭਯਤਾ ਕਰਕੇ ਤੇ ਸਾਡੀ ਨਾਮ ਮਈ ਜਿੰਦਗੀ ਕਰਕੇ ਹੋ ਰਹੀ ਸੀ। ਕੱਟਰ ਤੋਂ ਕੱਟੜ ਵਿਅਕਤੀ ਅੱਖੜ ਤੋਂ ਅੱਖੜ ਉਜੱਡ ਮਨੁੱਖ ਕਿਸੇ ਵੀ

ਨਾਮਧਾਰੀ ਦੇ ਦਰਸ਼ਨ ਮਾਤ੍ਰ ਤੋਂ ਪ੍ਰਭਾਵਿਤ ਹੋਏ ਬਿਨਾ ਨਹੀਂ ਸੀ ਰਹਿ ਸਕਦਾ। ਨਾਮਧਾਰੀ ਦੀ ਸੰਗੀਤ ਭਰੀ ਸੁਰ ਵਿਚ ਉਹ ਤਾਸੀਰ ਸੀ, ਜਿਹੜੀ ਕਿ ਸੁੱਤਿਆਂ ਨੂੰ ਮੰਤ੍ਰ ਮੁਗਧ ਕਰ ਦੇਂਦੀ ਤੇ ਉਨ੍ਹਾਂ ਦੇ ਅੰਦਰ ਖੁਦ ਬਖੁਦ ਪ੍ਰੇਰਣਾ ਜਗਾਂਦੀ ਕਿ ਨਾਮਧਾਰੀ-ਜੀਵਨ ਇਕ ਉਚਾ ਤੇ ਪਵਿਤ੍ਰ ਜੀਵਨ ਹੈ। ਨਾਮਧਾਰੀ ਸ਼ਬਦ-ਟੇਕ ਨੇ ਕਾਨ੍ਹ ਦੀ ਮੁਰਲੀ ਵਾਂਗ ਇੱਕ ਅਜੇਹਾ ਵਾਯੂ ਮੰਡਲ ਪੈਦਾ ਕਰ ਦਿਤਾ ਸੀ ਜਿਸ ਵਿੱਚ ਦੁਨੀਆਵੀ ਹੋਸ਼ਾਂ ਵਿਸਰ ਕੇ ਮਨੁਖਾ ਮਨ ਕੁਦਰਤੀ ਰੰਗਣ ਵਿੱਚ ਰੰਗਿਆ ਜਾਂਦਾ ਤੇ ਆਪ ਤੋਂ ਆਪ ਪੁਕਾਰ ਉਠਦਾ-"ਧੰਨ ਸਿਖੀ! ਧੰਨ ਸਤਿਗੁਰੂ !!"ਨਾਮਧਾਰੀ ਨੇ ਆਪਣੇ ਆਲੇ ਦੁਆਲੇ ਪ੍ਰੇਮ ਤੇ ਸ਼੍ਰਧਾ ਦੀ ਇਕ ਅਜੇਹੀ ਅਵਸਥਾ ਪੈਦਾ ਕਰ ਦਿੱਤੀ ਸੀ ਜਿਸਨੂੰ ਮਹਿਸੂਸ ਕੇ ਕਿਸੇ ਇਤਿਹਾਸ ਦੀ ਲੋੜ ਨਹੀਂ ਪ੍ਰਤੀਤ ਹੁੰਦੀ ਸੀ।

*ਸੰਤ ਧਿਆਨ ਸਿੰਘ ਨੂੰ ਨਾਮ ਦੀ ਰੰਗਣ ਚੜ ਗਈ ਅਠੇ ਪਹਿਰ ਏਸੇ ਲਿਵ ਵਿੱਚ ਗੁਜ਼ਰਨ ਲਗੇ। ਵੇਸ਼ਭੂਸ਼ਾ ਨਾਮਧਾਰੀਆਂ ਜੈਸੀ ਹੋ ਗਈ। ਕਵਿਤਾ ਦਾ ਠਰਕ ਵੀ ਆਪਨੂੰ ਏਨ੍ਹੀ ਦਿਨੀਂ ਹੀ ਲੱਗਾ। ਛੋਟੇ ਛੋਟੇ ਦੀਵਾਨਾਂ ਵਿੱਚ ਆਪ ਸਤਿਗੁਰੂ ਯਸ ਦੀਆਂ ਕਵਿਤਾਵਾਂ ਬਣਾ ਕੇ ਸੁਣਾਂਦੇ। ਸਹਿਜੇ ਸਹਿਜੇ ਸੰਤ ਕਾਵਿ-ਕਲਾ ਵਿਚ ਖਾਸੇ ਨਿਪੁੰਨ ਹੋ ਗਏ। ਸਥਾਨਿਕ ਮੇਲਿਆਂ ਵਿੱਚ ਆਪਦੀ ਕਵਿਤਾ ਰੰਗ ਖਿੜਾਉਣ ਲਗੀ। ਭਜਨ ਪੁਛਣ ਤੋਂ ਬਾਦ ਘਰ ਬਾਰ ਵਲੋਂ ਨਿਰਮੋਹ ਹੋ ਕੇ ਸੰਤ ਸਮਾਗਮਾਂ ਤੇ ਸਤਿਗੁਰੂ ਚਰਨਾਂ ਵਿਚ ਹੀ ਬਾਹਲਾ ਸਮਾਂ ਰਹੇ।*

ਪਰ ਹੁਣ ਸ਼੍ਰਧਾ ਦਾ ਜ਼ਮਾਨਾ ਜਾ ਚੁੱਕਾ ਹੈ। ਜਾਣਨ ਲਈ ਉਤਾਵਲਤਾ ਵਧ ਰਹੀ ਹੈ? ਸ਼੍ਰਧਾ ਕਰਕੇ ਕਿਸੇ ਦਾ ਅਨੁਯਾਈ ਬਣਨਾਂ ਘਟ ਗਿਆ ਹੈ। ਜਾਣ ਕੇ ਕਿਸੇ ਨੂੰ ਅਪਨਾਣਾ ਵਧ ਰਿਹਾ ਹੈ। ਏਹ ਹਨ ਉਹ ਜਰੂਰੀ ਕਾਰਣ ਜਿਨ੍ਹਾਂ ਕਰਕੇ ਸਾਨੂੰ ਆਪਣੀ ਆਤਮਿਕ ਅਵਸਥਾ ਤੇ ਸ਼੍ਰਧਾ ਭਾਵਨਾ ਦੇ ਮੰਡਪ ਚੋਂ ਨਿਕਲ ਕੇ 'ਇਤਿਹਾਸ' ਟੋਲਣ ਲਈ ਤਿਆਰ ਹੋਣਾ ਪਿਆ।

ਇਤਿਹਾਸ ਕਾਇਮ ਕਰਨ ਲਈ ਸਿਆਣਿਆਂ ਨੇ ਕੁਝ ਇਕ ਧੁਰਵੇ ਕਲਪਿਤ ਕੀਤੇ ਹਨ, ਜਿਨ੍ਹਾਂ ਦੇ ਆਧਾਰ ਤੇ ਅਸੀਂ ਅੱਜ ਵੀ ਪੁਰਾਤਨ ਇਤਿਹਾਸ ਨੂੰ ਖੋਜ ਤੇ ਲਿਖ ਸਕਦੇ ਹਾਂ। ਉਹ ਚਿੰਨ੍ਹ ਜੋ ਸੰਸਾਰ ਤੇ ਮੁਲਕੀ ਇਤਿਹਾਸਾਂ ਲਈ ਵਰਤੇ ਜਾਂਦੇ ਹਨ, ਸੰਪ੍ਰਦਾਇ ਇਤਿਹਾਸਾਂ ਲਈ ਵੀ ਵਰਤੋਂ ਵਿਚ ਆ ਸਕਦੇ ਹਨ। ਪ੍ਰੰਤੂ ਉਹ ਸੰਪ੍ਰਦਾਇ ਜਿਸ ਦਾ ਜਨਮ ਹੋਇਆਂ ਅਜੇ ਮਸਾਂ ਸਦੀ ਹੀ ਬੀਤੀ ਹੋਵੇ ਤੇ ਬੀਤੀ ਵੀ ਹੋਵੇ ਸ਼੍ਰਧਾ ਸੰਗ੍ਰਾਮ ਵਿੱਚ ਅਤੇ ਰਾਜਸੀ ਦਬਾਉ ਚੱਕ੍ਰਾਂ ਹੇਠ ਉਸ ਲਈ ਇਤਿਹਾਸ ਚਿੰਨ੍ਹ ਉਜੇਹੇ ਨਹੀਂ ਹੋ ਸਕਦੇ ਜੇਹੇ ਜੇਹੇ ਕਿਸੇ ਸੁਤੰਤਰ ਕੌਮ ਜਾਂ ਮਜ਼ਬ ਦੇ ਹੋ ਸਕਦੇ ਹਨ।

ਨਾਮਧਾਰੀ ਇਤਿਹਾਸ ਦੇ ਇਤਿਹਾਸ ਸਹਾਇਕ ਚਿੰਨ੍ਹ ਉਹ ਬਜ਼ੁਰਗ ਹਨ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤਖ ਦਰਸ਼ਨ ਕੀਤੇ ਹਨ, ਰੰਗੂਨ ਜਾ ਕੇ ਜਾਂ ਪੰਜਾਬ ਪ੍ਰਾਂਤ ਵਿਚ ਹੀ। ਦੂਸਰੇ ਉਹ ਚਿਠੀ ਪੱਤਰ ਜੋ ਸਰਕਾਰੀ ਕਾਰਿੰਦਿਆਂ ਵਿੱਚ ਨਾਮਧਾਰੀ ਪੰਥ ਦੀ ਵ੍ਰਿਧੀ ਤੇ ਇਸ ਦੇ ਦਬਾਉ ਸੰਬੰਧੀ ਕੀਤੀ ਗਈ ਹੋਵੇ। ਤੀਸਰੇ ਉਹ ਰਚਨਾ ਜੋ ਕਿਸੇ ਨਾਮਧਾਰੀ ਨੇ ਬਜ਼ੁਰਗਾਂ ਤੋਂ ਸੁਣ ਸੁਣਾ ਕੋਈ ਟ੍ਰੈਕਟ ਵਗੈਰਾ ਛਾਪੇ ਹੋਣ ਅਤੇ ਉਹ ਗੀਤ ਜੋ ਨਾਮਧਾਰੀ ਮਤ ਨਾਲ ਤੁਅੱਲੁਕ ਰਖਦੇ ਹਨ।

ਬੜੀ ਖੁਸ਼ੀ ਦੀ ਗੱਲ ਹੈ ਕਿ ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਵੱਲ ਵਿਸ਼ੇਸ਼ ਤਵੱਜੋ ਦਿਤੀ ਹੈ। ਪਹਿਲੀਆਂ ਪੁਸਤਕਾਂ 'ਬੀਤ ਰਾਗ' 'ਪ੍ਰੈਂਤੀਸ ਅੱਖਰੀ' 'ਪੰਥ ਪਰਕਾਸ਼' ਤੇ 'ਸੰਤ ਖਾਲਸਾ' ਆਦਿਕ ਤਾਂ ਛਪ ਕੇ ਵਿਕ ਚੁਕੀਆਂ ਹਨ। ਵਿਸ਼ੇਸ਼ ਰੂਪ ਵਿੱਚ ਇੱਕ ਹਿਸਾ ਇਸ ਇਤਿਹਾਸ ਦਾ ਖਾਸ ਲਿਖਿਆ ਗਿਆ ਹੈ ਜੋ 'ਨਾਮਧਾਰੀ ਇਤਿਹਾਸ' ਹਿਸਾ ਪਹਿਲਾ ਦੇ ਨਾਮ ਨਾਲ ਪ੍ਰਕਾਸ਼ਤ ਹੋਇਆ ਹੈ। ਇਸ ਹਿਸੇ ਵਿਚ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਚਰਿੱਤ੍ਰ ਨੂੰ ਬੜੇ ਸਾਦਾ ਤੇ ਸੁੰਦਰ ਸ਼ਬਦਾਂ ਵਿੱਚ ਅੰਕਿਤ ਕੀਤਾ ਗਿਆ ਹੈ। ਹੁਣ ਦੂਸਰਾ ਹਿੱਸਾ ਵੀ ਤਿਆਰ ਕੀਤਾ ਜਾ ਰਿਹਾ ਹੈ ਤੇ ਛੇਤੀ ਹੀ ਪੰਥ ਪ੍ਰੇਮੀਆਂ ਤੇ ਆਮ ਜਨਤਾ ਦੇ ਹੱਥਾਂ ਵਿਚ ਆ ਜਾਵੇਗਾ। ਇਸ ਵਾਰ ਅਸੀਂ ਇੱਕ ਕਵਿਤਾ ਦੀ ਪੁਸਤਕ "ਸ੍ਰੀ ਸਤਿਗੁਰੂ ਬਿਲਾਸ' (ਪਾਤਸ਼ਾਹੀ ਬਾਰ੍ਹਵੀਂ) ਦੇ ਰਹੇ ਹਾਂ।

ਇਸਦਾ ਲੇਖਕ ਇੱਕ ਨਾਮਧਾਰੀ ਸੰਤ ਹੈ। ਨਾਮ ਧਿਆਨ ਸਿੰਘ ਵਾਸੀ ਕਾਦਰਾਬਾਦ ਜ਼ਿਲ੍ਹਾ ਮਿੰਟਗੁਮਰੀ। ਜਨਮ ਵੈਸਾਖ ਦੀ ੨੫ ਸੰਮਤ ੧੯੦੯ ਨੂੰ ਹੋਇਆ। ਬਚਪਨ ਵਿੱਚ ਹੀ ਸੰਤਾਂ ਜੇਹੇ ਲੱਛਣ ਪ੍ਰਗਟ ਹੋਣ ਲਗੇ। ਚੁੱਪ ਰਹਿਣਾ। ਕੱਲਿਆਂ ਬੈਠ ਸਮਾਧੀ ਸਥਿਤ ਹੋਣਾ। ਸਤਿਸੰਗ ਲਈ ਗੁਰਦੁਆਰੇ ਜਾਣਾ। ਗੁਰਮੁਖੀ ਅਖਰ ਬਾਬਾ ਚਰਨ ਸਿੰਘ ਜੀ ਤੋਂ ਸਿਖੇ। ਗੁਰਮੁਖੀ ਤੋਂ ਜਾਣੂ ਹੋ ਇਕ ਮੌਲਵੀ ਤੋਂ ਕੁਰਆਨ ਦੇ ਮਾਅਨੇ ਪੜ੍ਹੇ ਤੇ ਇਸਨੂੰ ਹਿਫਜ਼ ਕੀਤਾ। ਪੰਜ ਜਮਾਤਾਂ ਤੱਕ ਉਰਦੂ ਫਾਰਸੀ ਦੀ ਤਾਲੀਮ ਆਪਣੇ ਗੁਆਂਢੀ ਪਿੰਡੋਂ (ਜੇਠਪੁਰ) ਪਾਈ। ਅੰਗ੍ਰੇਜ਼ੀ ਦੀ ਵੀ ਚੰਗੀ ਵਾਕਫੀ ਹੋ ਗਈ। ਆਪਣੇ ਸੰਗੀਆਂ ਨਾਲ ਸੁਆਦਲੀ ਚਰਚਾ ਹੋਣ ਲਗੀ। ਸ਼ੁਹਰਤ ਚੁਤਰਫੀਂ ਫੈਲ ਗਈ। ਕਥਾ ਵਾਰਤਾ ਸੁਣਕੇ ਸ੍ਰੋਤੇ ਨਿਉਛਾਵਰ ਹੋਣ ਲਗੇ। ਆਲੇ ਦੁਆਲੇ ਵਿੱਚ ਹਰਿ ਚਰਚਾ ਤੇ ਸਤਿਸੰਗ ਕਰਕੇ ਚੰਗਾ ਵਾਯੂ ਮੰਡਲ ਕਾਇਮ ਕਰ ਲਿਆ। ਜ਼ਰਾ ਕੂ ਵਡੇਰੇ ਹੋ ਦਰਬਾਰ ਸਾਹਿਬ ਦੇ ਅਖੰਡ

ਪਾਠੀ ਹੋਣ ਦੀ ਮੇਹਨਤ ਕੀਤੀ। ਇਸ ਪਾਸੇ ਏਨੀ ਪ੍ਰਵਿਰਤੀ ਵਧੀ ਕਿ ਅਠੀਂ ਪਹਿਰੀਂ ਇਕੋ ਚੌਂਕੜੇ ਤੇ ਸਾਰਾ ਪਾਠ ਕਰਕੇ ਭੋਗ ਪਾਇਆ ਜਾਂਦਾ। ਦੁਆਲੇ ਦੇ ਪਿੰਡਾਂ ਵਿੱਚ ਪਾਠਾਂ ਦਾ ਚੰਗਾ ਅਸਰ ਹੋਇਆ ਸੱਦੇ ਤੇ ਸੱਦਾ ਆਇਆ ਕਰੇ। ਖਾਸ ਕਰ ਕਈ ਨਾਮਧਾਰੀ ਸਿੰਘ ਉਚੇਚਾ ਪਾਠ ਕਰਵਾਇਆ ਕਰਦੇ। ਸੰਤ ਬ੍ਰਿਤੀ ਵਿੱਚ ਓਦੋਂ ਇਕ ਜ਼ਬਰਦਸਤ ਉਥਲ ਪਥਲ ਹੋ ਗਈ ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਭਜਨ ਪੁਛਿਆ ਗਿਆ।

ਸੰਤ ਧਿਆਨ ਸਿੰਘ ਨੂੰ ਨਾਮ ਦੀ ਰੰਗਣ ਚੜ ਗਈ ਅਠੇ ਪਹਿਰ ਏਸੇ ਲਿਵ ਵਿੱਚ ਗੁਜ਼ਰਨ ਲਗੇ। ਵੇਸ਼ਭੂਸ਼ਾ ਨਾਮਧਾਰੀਆਂ ਜੈਸੀ ਹੋ ਗਈ। ਕਵਿਤਾ ਦਾ ਠਰਕ ਵੀ ਆਪਨੂੰ ਏਨ੍ਹੀ ਦਿਨੀਂ ਹੀ ਲੱਗਾ। ਛੋਟੇ ਛੋਟੇ ਦੀਵਾਨਾਂ ਵਿੱਚ ਆਪ ਸਤਿਗੁਰੂ ਯਸ ਦੀਆਂ ਕਵਿਤਾਵਾਂ ਬਣਾ ਕੇ ਸੁਣਾਂਦੇ। ਸਹਿਜੇ ਸਹਿਜੇ ਸੰਤ ਕਾਵਿ-ਕਲਾ ਵਿਚ ਖਾਸੇ ਨਿਪੁੰਨ ਹੋ ਗਏ। ਸਥਾਨਿਕ ਮੇਲਿਆਂ ਵਿੱਚ ਆਪਦੀ ਕਵਿਤਾ ਰੰਗ ਖਿਤਾਉਣ ਲਗੀ। ਭਜਨ ਪੁਛਣ ਤੋਂ ਬਾਦ ਘਰ ਬਾਰ ਵਲੋਂ ਨਿਰਮੋਹ ਹੋ ਕੇ ਸੰਤ ਸਮਾਗਮਾਂ ਤੇ ਸਤਿਗੁਰੂ ਚਰਨਾਂ ਵਿਚ ਹੀ ਬਾਹਲਾ ਸਮਾਂ ਰਹੇ।

ਸਦ ਮੁਸਕ੍ਰਾਂਦਾ ਚੇਹਰਾ ਪ੍ਰੇਮ ਭਿੰਨੇ ਨੇਤਰ ਹਰੇਕ ਲਈ ਪਿਆਰ ਨਾਲ ਤੜਪਦਾ ਦਿਲ ਸੰਤਾਂ ਨੂੰ ਵਿਰਾਸਤ ਵਿੱਚ ਮਿਲਿਆ ਸੀ। ਸੰਤ ਜੀ ਦੇ ਦਿਲ ਵਿੱਚ ਏਹ ਚਿਰੋਕਣਾ ਖਿਆਲ ਸੀ ਕਿ ਉਹ ਕੋਈ ਪੰਥ ਦੀ ਅਜੇਹੀ ਸੇਵਾ ਕਰਨ ਜੇਹੜੀ ਕਿ ਸਦਾ ਉਜਲੀ ਰਹਿਣ ਵਾਲੀ ਹੋਵੇ ਤੇ ਇਸਤੋਂ ਬਾਦ ਅਜੇਹੀ ਘਟਨਾ ਵਾਪਰ ਗਈ ਜਿਸਦਾ ਉਨਾਂ ਪੁਸਤਕ ਦੇ ਮੁਢ ਵਿਚ ਜ਼ਿਕਰ ਕੀਤਾ ਹੈ। ਜੋ ਕਿ ਇਸ ਉਤਮ ਕਾਰਜ ਲਈ ਬੜੀ ਲੋੜੀਂਦੀ ਸਿਧ ਹੋਈ। ਆਪ ਨੇ ਕਿਹਾ ਹੈ--

*ਕਹਿਤ ਵੈਦ ਰੁਜ ਨਾਮ ਗੰਭੀਰੇ।*
*ਦੀਏ ਹਜ਼ਾਮ ਗੋਰਿਆਂ ਚੀਰੇ।*
*ਮਾਸ ਅਢਾਈ ਰਹਿਓ ਲਾਹੌਰ।*
*ਬਾਬੂ ਗੋਰੇ ਲਾ ਰਹੇ ਜ਼ੋਰ....*

ਆਖਰ ਸਤਿਗੁਰਾਂ ਦਾ ਨਾਮ ਚਿਤ ਆਇਆ ਸਤਿਗੁਰਾਂ ਨੇ ਸੁਪਨੇ ਵਿੱਚ ਦਰਸ਼ਨ ਦੇ ਕੇ ਪਾਠ ਕਰਕੇ ਭੋਗ ਪਵਾਣ ਲਈ ਕਿਹਾ। ਫਿਰ ਕੀ ਹੋਇਆ?

*ਮੈਂ ਬੰਦਨ ਕਰ ਵੈਸੇ ਕੀਨੋ।*
*ਸੁਖ ਭਇਓ ਮਿਟਿਓ ਦੁਖ ਪੀਨੋ।*
*ਸਿਦਕ ਬਢਾ ਮਨ ਮਾਹਿ ਵੀਚਾਰੀ।*
*ਗੁਰ ਕੀ ਉਪਮਾ ਕਰੋਂ ਉਚਾਰੀ।*

ਆਪ ਜੀ ਨੂੰ ਹੀ ਉਹ ਸਰਵੋਪਰ ਮਾਨ ਹਾਸਲ ਹੈ ਜੋ ਕਦੀ ਕਦੀ ਹੀ ਕਿਸੇ ਭਾਗਾਂ ਵਾਲੇ ਨੂੰ ਨਸੀਬ ਹੋ ਸਕਦਾ ਹੈ। ਆਪ ਸ੍ਰੀ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਵਿਦਯਾ ਦਾਤਾ ਹਨ। ਆਪ ਨੇ ਬੜੇ ਪਿਆਰ ਤੇ ਸਤਿਕਾਰ ਸਹਿਤ ਸਤਿਗੁਰੂ ਜੀ ਨੂੰ ਅੱਖਰ ਗਿਆਨ ਕਰਵਾਇਆ ਤੇ ਕੁਝ ਪੁਸਤਕ ਪੜ੍ਹਾਏ। ਜਦੋਂ ਕਿਤੇ ਸਤਿਗੁਰੂ ਜੀ ਪੂਰਨ ਧਿਆਨ ਪੜ੍ਹਾਈ ਵੱਲ ਨਾ ਦਿੰਦੇ ਤਾਂ ਆਪ ਕਵਿਤਾ ਵਿਚ ਵੀ ਪੜ੍ਹਨ ਲਈ ਮਿੱਠੀ ਜੇਹੀ ਪ੍ਰੇਰਨਾ ਦੇ ਜਾਂਦੇ।

ਸੰਤ ਜੀ ਨੇ ਗ੍ਰਿਸਤੀ ਜੀਵਨ ਵੀ ਬਤੀਤ ਕੀਤਾ। ਆਪ ਦੀ ਪਹਿਲੀ ਸ਼ਾਦੀ ਸਰਦਾਰ ਝੰਡਾ ਸਿੰਘ ਥਾਣੇਦਾਰ ਦੀਪਾਲਪੁਰ ਦੀ ਸਪੁਤਰੀ ਨਰੈਣ ਕੌਰ ਨਾਲ ਹੋਈ। ਏਹ ਬੀਬੀ ਜਦ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਕਰਨ ਗਈ ਤਾਂ ਵਾਪਸ ਨਾ ਪਰਤੀ। ਪਤਾ ਨਹੀਂ ਲਗ ਸਕਿਆ ਸ਼ਾਇਦ ਕਿਤੇ ਡੁੱਬ ਗਈ। ਦੂਜਾ ਵਿਆਹ ਰਾਠੌੜ ਸਿੰਘਾਂ ਨੇ ਕਿਸੇ ਚੰਗੇ ਉਚੇ ਘਰਾਣੇ ਦਾ ਕੀਤਾ। ਬੀਬੀ ਦਾ ਨਾਮ ਪਾਰਬਤੀ ਸੀ। ਸੰਤਾਨ ਦੋਹਾਂ ਪਤਨੀਆਂ ਚੋਂ ਨਹੀਂ ਹੋਈ। ਆਪਦੀ ਸੰਤਾਨ ਆਪਦੀ ਅਮਰ ਪੁਸਤਕ ਹੈ ਜੋ ਸਦਾ ਨਾਮਧਾਰੀ ਜਨਤਾ ਨੂੰ ਗੁਰੂ ਯਸ਼ ਯਾਦ ਕਰਵਾਇਆ ਕਰੇਗੀ।

ਆਪ ਜੀ ਦੇ ਪਿਤਾ ਚੰਗੀ ਜ਼ਮੀਨ ਦੇ ਮਾਲਿਕ ਸਨ। ਨਾਮ ਸ੍ਰ. ਤ੍ਰਿਲੋਕ ਸਿੰਘ ਜੀ ਅਰੋੜ ਬੰਸ ਵਿਚੋਂ ਸਨ ਤੇ ਮਾਤਾ ਦਾ ਨਾਮ ਵੀ ਨਰਾਇਣ ਕੌਰ ਸੀ। ਦੋ ਆਪ ਤੋਂ ਛੋਟੇ ਭਰਾ ਸਨ-ਭਾਈ ਹੁਕਮ ਸਿੰਘ ਜੀ ਤੇ ਭਾਈ ਰਣਜੀਤ ਸਿੰਘ ਜੀ। ਭਾਈ ਹੁਕਮ ਸਿੰਘ ਜੀ ਨੇ ਸੂਬਾ ਮੇਹਰ ਸਿੰਘ ਜੀ ਜ਼ਿਲਾ ਮਿੰਟਗੁਮਰੀ ਤੋਂ ਭਜਨ ਪੁਛਿਆ ਤੇ ਭੂਰੀਆਂ ਪਾਕੇ ਸ੍ਰੀ ਭੈਣੀ ਸਾਹਿਬ ਵਿਖੇ ਸੇਵਾਮਈ ਤੇ ਸਾਦਾ ਜੀਵਨ ਬਸਰ ਕੀਤਾ। ਭਾਈ ਰਣਜੀਤ ਸਿਘ ਜੀ ਸ੍ਰੀ ਅੰਮ੍ਰਿਤਸਰ ਰਹੇ।

ਸੰਤ ਜੀ ਨੇ ਇਸ ਅਸਾਰ ਸੰਸਾਰ ਦੀ ੫੫ ਸਾਲ ਯਾਤ੍ਰਾ ਕੀਤੀ। ਬੜੀ ਪਿਆਰੀ ਤੇ ਮਿਠੀ ਜੇਹੀ ਜੀਵਨੀ ਨੂੰ ੧੯੬੪ ਸੰਮਤ ਵਿਚ ਤਿਆਗ ਕੇ ਪਰਮ ਆਤਮਾਂ ਵਿਚ ਲੀਣ ਹੋ ਗਏ। ਏਹ ਕੁਦਰਤੀ ਘਟਨਾ ਹੁਜਰਾ ਜ਼ਿਲਾ ਮਿੰਟਗੁਮਰੀ ਵਿਚ ਘਟੀ।

ਅੱਜ ਸੰਤ ਜੀ ਸਾਡੇ ਸਾਹਮਣੇ ਨਹੀਂ ਪਰ ਆਪ ਦੀ ਰਚਨਾ ਸਦਾ ਜੀਵਤ ਰਹੇਗੀ। ਆਪ ਜੀ ਨੇ ਇਸ ਪੁਸਤਕ ਵਿਚਲੀਆਂ ਘਟਨਾਵਾਂ ਨੂੰ ਜਿਵੇਂ ਅੰਕਿਆ ਹੈ ਅਸਾਂ ਜਿਉਂ ਦੀਆਂ ਤਿਉਂ ਰਹਿਣ ਦਿਤਾ ਹੈ। ਤਰਤੀਬ ਵੀ ਉਨ੍ਹਾਂ ਦੀ ਆਪਣੀ ਹੀ ਹੈ। ਜਿਸ ਸਮੇ ਇਹ ਪੁਸਤਕ ਦੀ ਰਚਨਾ ਹੋਈ ਉਸ ਸਮੇ ਆਪਨੂੰ ਅਜੇਹੇ ਸਿਖ ਮਿਲ ਸਕਦੇ ਸਨ ਜਿਨਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾ ਕੇ ਦਰਸ਼ਨ ਕੀਤੇ। ਕੁਝ ਇਕ ਘਟਨਾਵਾਂ ਆਪਦੇ ਸੌਂਹੇ ਤੇ ਨਾਲ ਵਾਪਰੀਆਂ ਜਿਵੇਂ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿੱਚ ਭਾਈ ਰਾਮ ਕੁਇਰ ਰਾਹੀਂ ਸਾਰੀ ਕਥਾ ਬਿਆਨ ਕੀਤੀ ਹੈ ਏਸੇ ਤਰਾਂ ਸੰਤ ਜੀ ਨੇ ਭਾਈ ਹਰਮੀਤ ਸਿੰਘ ਜੀ ਨੂੰ ਸਤਿਗੁਰੂ ਬਿਲਾਸ ਲਈ ਚੁਣਿਆ ਹੈ। ਇਸ ਪੁਸਤਕ ਨੂੰ ਅਸੀਂ ਸਮੁਚਾ ਨਾਮਧਾਰੀ ਇਤਿਹਾਸ ਨਹੀਂ ਕਹਿ ਸਕਦੇ ਸਗੋਂ ਇਹ ਇਕ ਸਹਾਇਕ ਪੁਸਤਕ ਹੈ ਤੇ ਸੰਤਾਂ ਦੇ ਕਹਿਣ ਅਨੁਸਾਰ ਇਹ ਗੁਰੂ ਯਸ਼ ਸਮੁੰਦਰ ਵਿਚੋਂ ਪ੍ਰਾਪਤ ਕੀਤੀਆ ਕੁਝ ਇਕ ਬੂੰਦਾਂ ਹਨ। ਆਪ ਨੇ ਖੁਦ ਕਿਹਾ ਹੈ-

ਘਟਨਾਂ ਵਿਚ ਆਪਨੇ ਇਸੇ ਤਰਾਂ ਗੁਰਬਾਣੀ ਦੀਆਂ ਤੁਕਾਂ ਬਾਜੀਆਂ ਥਾਵਾਂ ਤੇ ਪਰੁਤੀਆਂ ਹਨ ਕਿ ਕਵਿਤਾ ਨਾਲੋਂ ਵਖਰੀਆਂ ਨਹੀਂ ਨਿਖੇੜੀਆਂ ਜਾ ਸਕਦੀਆਂ। ਜਿਵੇਂ ਕੋਈ ਕਲਾਕਾਰ ਆਪਣੀ ਰਚਨਾ ਵਿਚ ਪਾਤਰ ਦੇ ਕ੍ਰਤਵਯ ਨੂੰ ਸਪਸ਼ਟ ਬਿਆਨ ਕਰਨ ਲਈ ਉਸਦੀ ਹਰ ਹਰਕਤ ਨੂੰ ਤਾੜਦਾ ਰਹਿੰਦਾ ਹੈ, ਇਸੇ ਤਰ੍ਹਾਂ ਆਪ ਜਦੋਂ ਕਿਸੇ ਅਜੇਹੇ ਸਥਾਨ ਤੇ ਪਹੁੰਚਦੇ ਹਨ ਜਿਥੇ ਸਿਖ ਦੇ ਮੂੰਹੋਂ ਆਪ ਮੁਹਾਰਾ ਗੁਰਬਾਣੀ ਸ੍ਰੋਤ ਉਮਡ ਪੈਂਦਾ ਹੈ,

*ਗੁਰ ਕੋ ਜਸ ਹੈ ਸੈਲ ਨਬਾਤੇ।*
*ਮੈਂ ਚੀਟੀ ਕਿਆ ਚੁਕ ਹੌਂ ਤਾਤੇ।*
*ਪ੍ਰਭਕੋ ਜਸ ਹੈ ਸਿੰਧ ਮਹਾਨੇ।*
*ਮੀਨ ਦੀਨ ਮਤ ਕਿਆ ਗਤਿ ਜਾਨੇ।*

ਤੁਸੀਂ ਦੇਖੋਗੇ ਕਿ ਸੰਤ ਜੀ ਦੀ ਹਰ ਤੁਕ ਵਿਚ ਸ਼ੁਧਾ ਪ੍ਰੇਮ ਤੇ ਗੁਰ ਜਸ ਲਿਖਣ ਦਾ ਚਾਅ ਪ੍ਰਤੀਤ ਹੁੰਦਾ ਹੈ। ਆਪ ਦਸਦੇ ਹਨ ਕਿ ਮੈਂ ਇਹ ਪੁਸਤਕ ਕਿਨਾਂ ਲਈ ਲਿਖ ਰਿਹਾ ਹਾਂ–

*ਗੰਗਾ ਕੋ ਜਿਵ ਨਿਰਮਲ ਬਾਰੀ।*
*ਪੀਲ ਕੋਲ ਤੈਸੇ ਗੰਗ੍ਰਾਰੀ।*
*ਰਵਿ ਉਦ ਹੋਇ ਖੁਸ਼ੀ ਮਨ ਜਾਗੀ।*
*ਚਮਗਾਦੜ ਅੰਧੇ ਦੂਰ ਭਾਗੀ।*
*ਦੋਸ਼ ਅਰੋਪ ਨਿੰਦ ਮਰ ਜਾਹੀ।*
*ਇਤ ਦੁਖ ਉਤ ਨਰਕੇ ਦੁਖੁ ਪਾਹੀ।*
*ਤਿਨ ਹਿਤ ਲਿਖੀ ਨਾ ਲਿਖ ਹੈ ਕੋਈ।*
*ਪ੍ਰੇਮੀ ਗੁਰ ਪਗ ਹਿਤ ਭਵ ਸੋਈ।*

ਆਪ ਨੇ ਇਹ ਰਚਨਾ ਬ੍ਰਿਜ ਭਾਸ਼ਾ ਵਿੱਚ ਕੀਤੀ ਹੈ। ਕਥਾ ਪ੍ਰਸੰਗ ਚੌਪਈ ਤੇ ਦੋਹਰਿਆਂ ਅਰ ਕਬਿਤ ਸਵੈਯਾਂ ਵਿਚ ਹੈ। ਮੰਗਲਾ ਚਰਣਾਂ ਵਿੱਚ ਆਪ ਆਪਣੀ ਵਿਦਵਤਾ ਦਾ ਜੌਹਰ ਦਿਖਾਂਦੇ ਹਨ। ਕਵਿਤਾ ਬੜੀ ਸਰਲ ਤੇ ਸਾਦੀ ਹੈ। ਉਦਾਹਰਣ ਵਜੋਂ ਮੈਂ ਮੰਗਲਾਚਰਣ ਦੀ ਗੂੜ੍ਹ ਰਚਨਾ ਹੇਠ ਲਿਖਦਾ ਹਾਂ। ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ ਕਰਕੇ ਇਉਂ ਲਿਖਦੇ ਹਨ–

*ਏਕ ਅਕਾਲ ਜਪਾਇ ਕ੍ਰਿਪਾਲ*
*ਦਿਆਲ ਸਦਾ ਦੁਖ ਦਾਸਨ ਚੂਰੇ।*
*ਔਰੰਗ ਵੰਗ ਕੁਸੰਗ ਲਗਾ*
*ਭੰਗ ਬਾਜ ਬਿਹੰਗ ਸਮਾਨ ਵਤੂਰੇ।*
*ਜੰਬਕ ਜਾਲ ਲਗੇ ਸਿੰਘ ਭਾਲਨ*
*ਭਾਲ ਰਹੇ ਨ ਦਿਸਾਇ ਹਦੂਰੇ।*
*ਭੋਰ ਸਮਾਨ ਉਡੇ ਉਡ ਚੋਰ*
*ਵਕੋਰ ਉਰੂ ਹਨ ਮਾਨ ਗਰੂਰੇ॥੧॥*
*ਤੋੜ ਗੁਮਾਨ ਕੀਓ ਨਿਰਮਾਨ*
*ਸੁ ਜਾਨੇ ਜਹਾਨ ਗੁਰੂ ਬਲ ਭੂਰੇ।*
*ਭੂਰੇ ਪੈਨ੍ਹਾਇ ਪਟੰਬਰ ਲਾਹਿ*
*ਮਲੇਛ ਪੁਣੇ ਜਲ ਸੇ ਜਿਮ ਕੂਰੇ॥*
*ਕੂਰੇ ਕਰਾਰ ਕਰੇ ਤਬ ਮਾਰ*
*ਪਹਾਰ ਦੁਬੀਸਨ ਧਾਰ ਕਰੂਰੇ।*
*ਰੂਰੇ ਭਲੇ ਗੁਣ ਸ੍ਰੀ ਗੁਰਗੋਬਿੰਦ ਸਿੰਘ*
*'ਧਿਆਨ' ਨਮੋ ਗੁਰ ਪੂਰੇ॥੨॥*

ਸੰਤ ਜੀ ਨੇ ਪੁਸਤਕ ਭਾਗਾਂ ਵਿਚ ਇਹ ਚੰਗਾ ਖਿਆਲ ਰਖਿਆ ਹੈ ਕਿ ਅਧਿਆਇ ਕ੍ਰਮ ਅਨੁਸਾਰ ਸਤਿਗੁਰਾਂ ਦੀ ਉਸਤਤ ਕੀਤੀ ਜਾਵੇ। ਇਸਤਰ੍ਹਾਂ ਆਪ ਨੇ ਆਦਿ ਗੁਰੂ ਨਾਨਕ ਜੀ ਤੋਂ ਲੈ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਤਕ ਦਾ ਮੰਗਲ ਕੀਤਾ ਹੈ।

ਇਕ ਜਗਹ ਆਪ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮੂਰਤੀ ਮਾਨ ਕਰਦਿਆਂ ਬੜਾ ਸ਼ਾਨਦਾਰ ਅਲੰਕਾਰ ਦਸਿਆ ਹੈ–

*ਪਤਲੀ ਸੀ ਮੂਰਤ ਵਾ ਲਾਂਬੀ ਸ਼ੁਭ ਸੂਰਤ ਸੋਂ,*
*ਕਾਮਨਾਂ ਕੇ ਪੂਰਤ ਜਪਾਇ ਰਾਮ ਹਰਿ ਹੈ।*
*ਸੁੰਦਰ ਪਿਆਰੇ ਨੈਨ ਕਰਤ ਰਸਾਲ ਬੈਨ,*
*ਇਛ ਫ਼ਲ ਦੇਨ ਕਾਮਧੇਨ ਸੁਰ ਤਰ ਹੈ।*
*ਲਾਂਬੀ ਭੁਜਾ ਜਾਂਹਿ ਫਲੀ ਅੰਗੁਰੀ ਰਵਾਹਿ,*
*ਪਗ ਪੰਕਜ ਸਰਾਹਿ ਤੇ ਮਿਟਾਹਿ ਜਮ ਡਰ ਹੈ।*
*ਗਲੇ ਊਨ ਮਾਲਾ ਸ੍ਰੇਤ ਬਾਣਾ ਹੈ ਨਿਰਾਲਾ,*
*ਮਾਨੋ ਹੰਸਹੂੰ ਕੀ ਚਾਲਾ ਸਿੰਘ ਜਾਕੇ ਏਕ ਸਰ ਹੈ।*

ਘਟਨਾਂ ਵਿਚ ਆਪਨੇ ਇਸੇ ਤਰਾਂ ਗੁਰਬਾਣੀ ਦੀਆਂ ਤੁਕਾਂ ਬਾਜੀਆਂ ਥਾਵਾਂ ਤੇ ਪਰੁਤੀਆਂ ਹਨ ਕਿ ਕਵਿਤਾ ਨਾਲੋਂ ਵਖਰੀਆਂ ਨਹੀਂ ਨਿਖੇੜੀਆਂ ਜਾ ਸਕਦੀਆਂ। ਜਿਵੇਂ ਕੋਈ ਕਲਾਕਾਰ ਆਪਣੀ ਰਚਨਾ ਵਿਚ ਪਾਤਰ ਦੇ ਕ੍ਰਤਵਯ ਨੂੰ ਸਪਸ਼ਟ ਬਿਆਨ ਕਰਨ ਲਈ ਉਸਦੀ ਹਰ ਹਰਕਤ ਨੂੰ ਤਾੜਦਾ ਰਹਿੰਦਾ ਹੈ, ਇਸੇ ਤਰ੍ਹਾਂ ਆਪ ਜਦੋਂ ਕਿਸੇ ਅਜੇਹੇ ਸਥਾਨ ਤੇ ਪਹੁੰਚਦੇ ਹਨ ਜਿਥੇ ਸਿਖ ਦੇ ਮੂੰਹੋਂ ਆਪ ਮੁਹਾਰਾ ਗੁਰਬਾਣੀ ਸ੍ਰੋਤ ਉਮਡ ਪੈਂਦਾ ਹੈ, ਤਾਂ ਆਪ ਕਵਿਤਾ ਲਿਖਦੇ ਲਿਖਦੇ ਮਸਤੀ ਮੱਤ ਹੋ ਕੇ ਕਹਿ ਉਠਦੇ ਹਨ–

*ਯੌਂ ਜਬ ਦਰਸ ਰਾਇ ਸਿੰਘ ਪਾਈ।*
*ਚੀਨੀ ਪੈ ਬਾਣੀ ਗੁਰ ਗਾਈ।*
*"ਗੁਰ ਮੇਰੇ ਸੰਗ ਸਦਾ ਹੈ ਨਾਲੇ।"*
*ਧੀਰ ਭਈ ਤੁਕ ਬਸੀ ਹਿਆਲੇ।*

ਤੇ ਏਸੇ ਤਰ੍ਹਾਂ—

ਪੰਥ ਗੁਰੂ ਜੋ ਪੈਰ ਟਿਕਾਵੈ।
ਤਾਕਾ ਰੋਮ ਨ ਕੋਇ ਦੁਖਾਵੈ।
ਸ੍ਰੀ ਗੁਰੁ ਸਾਹਿਬ ਕੇ ਬੈਣ।
ਯਾਦ ਕਰੋ ਮਮ ਸਾਜਨ ਸੈਣ।
"ਮਾਨਸ ਕੀ ਕਹੁ ਕੇਤਕ ਬਾਤ।
ਜਮ ਤੇ ਰਾਖੈ ਦੇ ਕਰ ਹਾਥ।"

ਛੰਦ ਬੰਦੀ ਦੇ ਲਿਹਾਜ ਨਾਲ ਆਪ ਨੇ ਜੋ ਕਵਿਤਾ ਲਈ

ਛੰਦ ਚੁਣੇ ਹਨ, ਉਨ੍ਹਾਂ ਨੂੰ ਬੜੀ ਕੁਸ਼ਲਤਾ ਨਾਲ ਵਰਤਿਆ ਹੈ। ਕਿਤੇ ਵੀ ਕੋਈ ਅਜੇਹੀ ਤੁਕ ਨਹੀਂ ਲਭਦੀ ਜੋ ਬਹੁਤੇ ਜੋਰ ਨਾਲ ਲਿਖੀ ਜਾਪੇ। ਕਵਿਤਾ ਦੀ ਰਵਾਨਗੀ ਦਰਿਆਵੀ ਚਾਲ ਵਰਗੀ ਹੈ। ਬਾਣੀ ਦੀ ਮਹਾਨਤਾ ਦਰਸਾਂਦੇ ਨਦੀ ਪ੍ਰਵਾਹ ਵਾਂਗ ਚੱਲ ਪੈਂਦੇ ਹਨ—

*ਗੁਰ ਨਾਨਕ ਕੀ ਅੰਮ੍ਰਿਤ ਬਾਣੀ।*
*ਬਾਣੀ ਸਭ ਹੂੰ ਕੇ ਮਨ ਭਾਣੀ।*
*ਭਾਣੀ ਜਿਨ ਨਿਸਚੈ ਕਰ ਜਾਣੀ।*
*ਜਾਣੀ ਛੂਟੀ ਕਾਣ ਜਮਾਣੀ।*
*ਮਾਣੀ ਮੌਜ ਤਿਨੈ ਮੁਕਤਾਣੀ।*
*ਤਾਣੀ ਸਿੱਖਨ ਹੇਤ ਵਖਾਣੀ।*
*ਖਾਣੀ ਚਾਰ ਜਪੈ ਨਿਰਬਾਣੀ।*
*ਸੋ ਬਾਣੀ ਪੜ ਹੈਂ ਸਹਿ ਪ੍ਰੇਮਾ।*
*ਪੜਤ ਸੁਣਤ ਜਾਕੇ ਲਹਿ ਖੇਮਾ।*

ਸਤਿਗੁਰਾਂ ਦੇ ਦਰਸਨ ਪਰਸਨ ਲਈ ਅੰਗ੍ਰੇਜ਼ ਆਉਂਦਾ ਹੈ ਤਾਂ ਉਸਦੀ ਗੱਲ ਬਾਤ ਨੂੰ ਸੰਤ ਜੀ ਰਲੀ ਮਿਲੀ ਜੇਹੀ ਬਣਾ ਕੇ ਸੂਖਮ ਹਾਸ ਰਸ ਪੈਦਾ ਕਰਦੇ ਹਨ—

*ਜਿਲਾ ਕਮਿਸ਼ਨਰ ਵਾ ਕਪਤਾਨ।*
*ਬੈਠੇ ਤੋ ਸਤਿਗੁਰ ਢਿਗ ਆਨ।*
*"ਅਹੋ ਖੁਸ਼ੀ ਤੁਮ ਤੀਨੋ ਗੋਰੇ?"*
*"ਗੁਰੂ ਭਇਆ ਟੁਮਹਾਰੀ ਸੋ ਰੇ।*
*ਯੂ ਗੁਡ ਬੀ ਗੁਰ ਸਿਖਨ ਵਾਲੀ?"*
*'ਹਾਂ ਬੋਲੇ ਪ੍ਰਭ ਤਬ੍ਹਾ ਲਉਬਾਲੀ।*
*ਪੁਨ 'ਵੀ ਗੋ' ਪੂਛਾ ਪ੍ਰਭ ਪਾਹੀ।*
*ਠਾਣੇਦਾਰ ਸਮੇਤ ਸਿਪਾਹੀ।*
*ਲੇ ਯੇ ਟੈਨ ਮੈਨ ਟੁਮਹਾਰ।*
*ਗੁਡ ਮੈਨ ਇਜ਼ ਠਾਨੇਦਾਰ।*

ਕਵਿਤਾ ਦੇ ਖਿਆਲ ਨਾਲ ਵੀ ਆਪ ਨੇ ਕਈ ਸ਼ਾਬਦਿਕ ਚਮਤਕਾਰ ਪੈਦਾ ਕੀਤੇ ਹਨ—

*ਦਰ ਪਰ ਬਰ ਤਰ ਰਾਮਸਰ,*
*ਪੀਪਰ ਸਘਨ ਸੋ ਛਾਇ।*
*ਤਰ ਨਰ ਕਰ ਹਰਿ ਦਰਸ ਵਰ,*
*ਦਰਪਰ ਬਾਢੀ ਰਾਇ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਸਤਤੀ ਕਰਦਿਆਂ ਸੰਤ ਜੀ ਨੇ ਕੇਹਾ ਸ਼ਾਨਦਾਰ ਸ਼ਬਦਾਲੰਕਾਰ ਬੰਨਿਆ ਹੈ—

*ਕੀਮਤ ਕੌਨ ਕਹੈ ਕਰੁਣਾਨਿਧ*
*ਕੀ ਮਤਿ ਕੀਰ ਕਮੀਨ ਕਵੀ ਕੋ।*
*ਕੂਕ ਕਹੀ ਕਵਿਤਾ ਕਈ ਕੋਟਿਕ*
*ਕਾਲ ਕਮਾਲ ਕਰਯੋ ਰਮਣੀਕੋ।*
*ਕੇਸਰ ਸੀ ਕਥਨੀਕ ਸੁਭਾਵ*
*ਕੁਸੰਭਵਤੀ ਕੁਸਮੋ ਛਬ ਫੀਕੋ।*
*ਕੇਵਲ ਕੰਤ ਕੋ ਦੇਖ ਚਰਿਤ੍ਰ*
*ਬੋਲ ਉਠੀ ਸੁਧ ਆਹਿ ਨ ਜੀ ਕੋ।*

ਲਿਖਦੇ ਲਿਖਦੇ ਆਪ ਕਦੇ ਕਦੇ ਅਜੇਹੀ ਜਗਹ ਤੇ ਪਹੁੰਚ ਜਾਂਦੇ ਹਨ, ਜਿਥੇ ਮਸਤੀ ਵਿੱਚ ਆ ਇਕੋ ਇਕ ਸ਼ਬਦ ਦੀ ਰਟ ਲਗਾਈ ਚਲੇ ਜਾਂਦੇ ਹਨ—

* *ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ,*
*ਤੁਹੀ ਤੁਹੀ ਤੁਹੀ ਤੁਹੀ ਤੁਹੀ ਰਮਾ ਪਤਿ ਜੀ।*
*ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ,*
*ਵਾਹਿ ਵਾਹਿ ਵਾਹਿ ਵਾਹਿ ਸਤਿਗੁਰੁ ਸਤਿ ਜੀ।*
*ਤੁਹੀ ਤਾਰ ਤੁਹੀ ਪਾਰ ਤੁਹੀ ਮਾਰ ਤੁਹੀ ਤਾਰ,*
*ਤੁਹੀ ਬੋਾਰ ਤੁਹੀ ਬਾਰ ਬਾਰ ਸਾਰ ਕਤ ਜੀ।*
*ਤੀਨੋ ਨਾਥ ਤੀਨੋ ਪਾਥ ਤੀਨੋ ਲੋਕ ਤੋਹਿ ਗਾਥ,*
*ਰਾਮ ਹਰੀ ਧਿਆਨ ਸਿੰਘ ਜਪੈ ਸਦਾ ਰਤਿ ਜੀ।*

ਕਦੇ ਕਦੇ ਆਪ ਪ੍ਰਸੰਗ ਵੱਸ ਆ, ਬ੍ਰਿਜ ਭਾਸ਼ਾ ਛਡ ਸਰਲ ਪੰਜਾਬੀ ਵੀ ਲਿਖ ਦੇਂਦੇ ਹਨ। ਅਵਸਥਾ ਅਜੇਹੀ ਪੈਦਾ ਹੋ ਜਾਂਦੀ ਹੈ ਕਿ ਬ੍ਰਿਜ ਭਾਸ਼ਾ ਨਾਲੋਂ ਉਸਨੂੰ ਨਿਖੇੜ ਨਹੀਂ ਸਕੀਦਾ—

*ਮੁਰਝਯੋ ਰਾਇ ਸਿੰਘ ਇਤ ਹਾਲ।*
*ਮਨੋ ਧਨੀ ਜਿਮ ਹੋਇ ਕੰਗਾਲ।*
*ਸਖੀਓਂ ਬਿਫਰੇ ਕਾਨ੍ਹ ਗੁਪਾਲ।*
*ਕਰ ਗਿਆ ਠੱਗੀ ਮੇਰੇ ਨਾਲ।*
*ਮੇਰੇ ਹਥੋਂ ਛੁਟ ਗਿਆ ਲਾਲ।*
*ਅਬ ਜਾ ਪਰਸੋਂ ਭੈਣੀ ਸਾਲ।*

ਇਹੋ ਜੇਹੀਆਂ ਮਿਸਾਲਾਂ ਇਸ ਪੁਸਤਕ ਵਿਚੋਂ ਅਨੇਕਾਂ ਮਿਲ ਸਕਦੀਆਂ ਹਨ। ਸੰਤ ਜੀ ਦੀ ਇਸ ਇਕੋ ਪੁਸਤਕ ਬਾਰੇ ਹੋਰ ਕੁਝ ਨਾ ਕਹਿੰਦੇ ਹੋਏ, ਸਿਰਫ਼ ਏਹ ਕਹਿ ਕੇ ਏਸ ਦੀਆਂ ਸਾਰੀਆਂ ਖੂਬੀਆਂ ਦਾ ਵਰਣਨ ਕਰਦੇ ਹਾਂ ਕਿ ਇਹ ਉਹ ਸੁਭਾਗ ਪੁਸਤਕ ਹੈ ਜਿਸ ਦੀ ਸ੍ਰੀ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਅਨੇਕਾਂ ਵਾਰ ਦੀਵਾਨ ਵਿਚ ਕਥਾ ਕਰ ਚੁਕੇ ਹਨ। ਇਕ ਪ੍ਰੇਮ ਵਿਧੇ ਸੰਤ ਜੀ ਦੀ ਰਚੀ ਪੁਸਤਕ ਦੂਸਰੇ ਸਤਿਗੁਰੂ ਜੀ ਕਥਾ ਕਰਨ ਵਾਲੇ ਤੇ ਤੀਸਰਾ ਸਤਿਸੰਗ ਸਥਾਨ। ਤ੍ਰੈਵਾਂ ਚੀਜ਼ਾਂ ਦਾ ਅਜੇਹਾ ਸਮਾਗਮ ਬਣਦਾ ਹੈ ਕਿ ਰਸ ਦੇ ਫੁਹਾਰੇ ਚੱਲ ਪੈਂਦੇ ਹਨ। ਸੁਤੀਆਂ ਬ੍ਰਿਤੀਆਂ ਉਸ ਸੁਧਾ ਸਮੁੰਦਰ ਵਿੱਚ ਗੁਆਚ ਜਾਂਦੀਆਂ ਹਨ। ਸਰੀਰਾਂ ਦੀ ਸੁਧ ਵਿਸਰਕੇ ਮੰਡਲ ਵਿਚ ਸੰਗੀਤਕ ਰਸ ਛਾ ਜਾਂਦਾ ਹੈ। ਇਕ ਤੇ ਅਜੇਹਾ ਸਮਾਗਮ ਸੋਨੇ ਤੇ ਸੁਗੰਧੀ ਵਾਲੀ ਗਲ ਬਣ ਜਾਦਾ ਹੈ, ਦੂਸਰੇ ਸੰਤ ਜੀ ਦੀ ਕਵਿਤਾ ਵੀ ਬੇਹਦ ਰਸੀਲੀ ਹੈ।

ਉਹ ਪੁਸਤਕ ਜਿਸ ਦੀ ਕਥਾ ਸੁਣਕੇ ਗੁਰ ਸਿਖ ਪਰੇਮੀ ਤੜਪ ਉਠਿਆ ਕਰਦੇ ਸਨ, ਉਹ ਪਹਿਲੀ ਵਾਰ ਸੈਂਕੜਿਆਂ ਦੀ ਗਿਣਤੀ ਵਿਚ ਛਪ ਕੇ ਹਜ਼ਾਰਾਂ ਹੀ ਕਥਾ ਪਰੇਮੀਆਂ ਦੀ ਸੇਵਾ ਵਿਚ ਅਰਪਿਤ ਕੀਤੀ ਗਈ। ਸਮੂਹ ਸਜਣਾਂ ਤੇ ਵਿਦਵਾਨਾਂ ਨੇ ਇਸ ਪੁਸਤਕ ਨੂੰ ਪੜ੍ਹ ਸੁਣ ਕੇ ਜਿਥੇ ਪੁਸਤਕ ਦੇ ਕਰਤਾ ਦੀ ਪ੍ਰਸੰਸਾ ਕੀਤੀ ਓਥੇ ਸ੍ਰੀ ਸਤਿਗੁਰੂ ਜੀ ਦੇ ਜੀਵਨ ਚਰਿਤ੍ਰ ਵਿਚੋਂ ਵੀ ਕੁਝ ਝਾਕੀਆਂ ਜਾਣ ਲਈਆਂ। ■

# ਸੰਤ ਧਿਆਨ ਸਿੰਘ ਦੀ ਕਾਵਿ ਰਚਨਾ

# ਸਤਿਗੁਰੂ ਬਿਲਾਸ-ਪਾਤਸ਼ਾਹੀ ਬਾਰ੍ਹਵੀਂ

ਅਮਰ ਭਾਰਤੀ

*ਰਾਮ ਕਹਿਤ ਚਿੱਤ ਥਿੱਤ ਹੋਇ ਸਿੰਘ ਕਹਿਤ ਭੈ ਹਾਨ*

ਇਹ ਪੰਕਤੀ ਸਤਿਗੁਰੂ "ਰਾਮ ਸਿੰਘ" ਨਾਮ ਦੇ ਅਰਥ ਵੀ ਦਸਦੀ ਹੈ ਅਤੇ ਉਸ ਨਾਮ ਦਾ ਭਾਵ ਵੀ ਪਰਗਟ ਕਰਦੀ ਹੈ। "ਰਾਮ" ਜਪਨ ਨਾਲ ਮਨ ਟਿਕਦਾ ਹੈ ਅਤੇ "ਸਿੰਘ" ਕਹਿਣ ਨਾਲ ਡਰ ਦੂਰ ਭੱਜਦਾ ਹੈ।

ਐਸੇ ਹਨ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਦੇ ਸਰੂਪ ਦਾ ਧਿਆਨ ਧਰ ਕੇ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਨੇ ਸਤਿਗੁਰੂ ਦੀ ਮਹਿਮਾ ਦਾ ਕਾਵਿ ਰੂਪ ਵਿਚ ਵਰਨਣ ਕੀਤਾ ਹੈ।

ਇਸ ਪੁਸਤਕ "ਸਤਿਗੁਰੂ ਬਿਲਾਸ-ਪਾਤਸ਼ਾਹੀ ਬਾਰ੍ਹਵੀਂ" ਦਾ ਤੀਜਾ ਸੰਸਕਰਨ ਆਇਆ ਹੈ। ਦੂਜਾ ਸੰਸਕਰਨ ਸੰਮਤ ੧੯੯੯ ਵਿਚ ਸੰਤ ਇੰਦਰ ਸਿੰਘ ਚੱਕ੍ਰਵਰਤੀ ਜੀ ਦੀ ਭੂਮਿਕਾ ਸਹਿਤ ਛਪਿਆ ਸੀ। ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਹਿਰਾ ਸੀ ਅਤੇ ਆਪ ਜੀ ਦੇ ਆਸ਼ੀਰਵਾਦ ਨਾਲ ਹੀ ਇਹ ਵਡਮੁਲੀ ਪੁਸਤਕ ਦੂਜੀ ਵਾਰੀ ਪਾਠਕ ਸਮਾਜ ਸਾਹਮਣੇ ਆਈ ਸੀ। ਚੱਕ੍ਰਵਰਤੀ ਜੀ ਨੇ ਉਸ ਭੂਮਿਕਾ ਵਿਚ ਸੰਤ ਧਿਆਨ ਸਿੰਘ ਜੀ ਦੇ ਜਨਮ ਤੇ ਜੀਵਨ ਬਾਰੇ ਅਤੇ ਉਨ੍ਹਾਂ ਦੀ ਕਾਵਿ ਕਲਾ ਬਾਰੇ ਬੜਾ ਸ਼ਾਨਦਾਰ ਪਰੀਚਯ ਦਿੱਤਾ ਹੈ।

ਇਸ ਪੁਸਤਕ ਦਾ ਤੀਜਾ ਸੰਸਕਰਨ ੧੯੯੮ ਵਿਚ ਪ੍ਰਕਾਸ਼ਿਤ ਹੋਇਆ ਸੀ। ਸੰਤ ਧਿਆਨ ਸਿੰਘ ਜੀ ਨੇ ਇਸ ਪੁਸਤਕ ਦੇ ਨਾਮ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇ "ਸਤਿਗੁਰੂ" ਰੂਪ ਨੂੰ ਹੀ ਵਿਸ਼ੇਸ਼ ਕਰਕੇ ਉਘਾੜ ਕੇ ਪੇਸ਼ ਕੀਤਾ ਹੈ ਜੋ ਪਾਠਕ ਨੂੰ ਸਹਿਜ ਭਾਅ ਨਾਲ ਹੀ ਆਪਣੇ ਨਾਲ ਨਾਲ ਟੋਰੀ ਲਈ ਜਾਂਦਾ ਹੈ। ਇਸ ਪੁਸਤਕ ਵਿਚੋਂ ਸਤਿਗੁਰੂ ਦੇ ਪਰਮਾਤਮ ਸ੍ਵਰੂਪ ਦੀ ਪਛਾਣ ਮਿਲਦੀ ਹੈ, ਸਤਿਗੁਰੂ ਰਾਮ ਸਿੰਘ ਜੀ ਦੇ ਕੌਤੁਕਾਂ ਦੇ ਪਰਸੰਗ ਮਿਲਦੇ ਹਨ। ਦੁਨਿਆਵੀ ਸਮੱਸਿਆਵਾਂ ਅਤੇ ਘਟਨਾਵਾਂ ਦੇ ਅਸਰ ਕਾਰਨ ਸਿੱਖਾਂ ਦੇ ਮਨ ਦੀ ਦੁਚਿਤੀ, ਮਨ ਦਾ ਡੋਲਣਾ, ਡਰਨਾ ਤੇ ਸ਼ੰਕਿਆਂ ਵਿਚ ਵਸਣਾ ਵੀ ਦਿੱਸਦਾ ਹੈ ਤੇ ਫਿਰ ਸਤਿਗੁਰੂ ਦੀ ਮੇਹਰ, ਸਤਿਗੁਰੂ ਦੀ ਅੰਤਰ ਦ੍ਰਿਸ਼ਟੀ, ਸਤਿਗੁਰੂ ਦੀ ਸਿੱਖ ਦੇ ਪ੍ਰਤੀ ਸਾਰਥਕ ਪਹੁੰਚ ਅਤੇ ਸਤਿਗੁਰੂ ਦੀ ਸਰਵੱਗਯਤਾ ਕਾਰਨ ਉਸ ਦੁਚਿਤੀ, ਮਨ ਦੇ ਡੁਲਾਓ, ਡਰ ਤੇ ਸ਼ੰਕਿਆਂ ਦਾ ਨਾਸ਼ ਹੋ ਕੇ ਚਿੱਤ ਦੀ ਸਥਿਰਤਾ ਦਾ ਸ਼ਾਨਦਾਰ ਪ੍ਰਗਟਾਵਾ ਵੀ ਹੁੰਦਾ ਦਿੱਸਦਾ ਹੈ।

ਸਤਿਗੁਰੂ ਬਿਲਾਸ-ਪਾਤਸ਼ਾਹੀ ਬਾਰ੍ਹਵੀਂ,-ਆਪਣੇ ਨਾਮ ਅਨੁਸਾਰ ਹੀ ਵਿਸ਼ੇਸ਼ ਰੂਪ ਵਿਚ ਸਤਿਗੁਰੂ ਦੇ ਸ੍ਵਰੂਪ, ਸਤਿਗੁਰੂ ਦੇ ਆਚਾਰ-ਵਿਹਾਰ, ਸਤਿਗੁਰੂ ਦੀਆਂ ਸਿੱਖਾਂ ਦੇ ਪ੍ਰਤੀ ਅਤੇ ਸਮਾਜ ਦੀ ਉੱਨਤੀ ਤੇ ਹਿਤ ਪ੍ਰਤੀ ਜ਼ਿੰਮੇਵਾਰੀਆਂ ਦਾ ਵਰਨਣ ਇਸ ਪੁਸਤਕ ਅੰਦਰ ਪ੍ਰਮੁਖ ਰੂਪ ਵਿਚ ਹੋਇਆ ਹੈ।

ਇਸ ਪੁਸਤਕ ਦੇ ਕੁਝ ਪ੍ਰਸੰਗ ਸੰਤ ਭਾਈ ਰਾਏ ਸਿੰਘ ਜੀ ਤੋਂ ਸੁਣ ਕੇ, ਅਤੇ ਬਹੁਤ ਸਾਰੇ ਪਰਸੰਗ ਭਾਈ ਹਰਮੀਤ ਸਿੰਘ ਜੀ ਕੋਲੋਂ ਸੁਣ ਕੇ ਲਿਖੇ ਗਏ ਹਨ। ਕੁਝ ਇਸ ਕਰਕੇ ਇਹ ਪੁਸਤਕ ਪਰਮਾਣੀਕ ਹੈ ਕਿ ਭਾਈ ਰਾਏ ਸਿੰਘ ਜੀ ਅਤੇ ਭਾਈ ਹਰਮੀਤ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਰਹਿਣ ਦਾ ਅਵਸਰ ਮਿਲਿਆ ਜਿਸ ਕਰਕੇ ਉਨ੍ਹਾਂ ਦੇ ਦੱਸੇ ਪਰਸੰਗ ਪਰਮਾਣੀਕ ਹਨ। ਭਾਈ ਧਿਆਨ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਭਾਵੇਂ ਨਹੀਂ ਪਹੁੰਚ ਸਕੇ ਪਰ ਉਨ੍ਹਾਂ ਨਾਲ ਸੰਬੰਧਤ ਬਹੁਤ ਸਾਰੀਆਂ ਇਤਿਹਾਸਕ ਘਟਨਾਵਾਂ ਉਨ੍ਹਾਂ ਦੇ ਜੀਵਨ ਕਾਲ ਵਿਚ ਹੀ ਵਾਪਰੀਆਂ ਸਨ। ਅਤੇ ਬਾਕੀ ਇਸ ਕਰਕੇ ਕਿ ਇਸ ਪੁਸਤਕ ਦੀ ਕਥਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਸਾਂ ਅਕਸਰ ਸ਼ਾਮ ਦੇ ਦੀਵਾਨਾਂ ਵਿਚ ਆਪਣੇ ਸ੍ਰੀਮੁਖ ਤੋਂ ਕਰਦਿਆਂ ਵੇਖਿਆ ਸੁਣਿਆ ਹੈ। ਉਹ ਕਥਾ ਅੱਜਕਲ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ 'ਨਾਮ ਜਪਣ' ਸਮੇਂ ਟੇਪ ਰੀਕਾਰਡ ਰਾਹੀਂ ਸੁਣਾਈ ਜਾਂਦੀ ਹੈ।

ਇਹ ਪੁਸਤਕ ਮੁਖ ਰੂਪ ਵਿਚ ਇਤਿਹਾਸਿਕ ਪੁਸਤਕ ਨਹੀਂ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਕੌਤੁਕਾਂ ਦਾ ਭਗਤੀ ਪੂਰਨ ਵਰਨਣ ਹੈ। ਫਿਰ ਵੀ ਇਸ ਪੁਸਤਕ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਨਾਮਧਾਰੀ ਸਮਾਜ ਦੀ ਬੁਨਿਆਦ, ਉਸ ਦੀ ਚੜ੍ਹਤ ਤੇ ਉਸ ਦੀਆਂ ਵਿਸ਼ੇਸ਼ ਇਤਿਹਾਸਕ ਘਟਨਾਵਾਂ ਉਪਰ ਇਕ ਐਸੀ ਸਟੀਕ ਟਿੱਪਣੀ ਮੌਜੂਦ ਹੈ-ਜੋ ਹੋਰ ਕਿਸੇ ਵੀ ਇਤਿਹਾਸਕ ਗ੍ਰੰਥ ਦੇ ਮੁਕਾਬਲੇ ਸੰਵੇਦਨਸ਼ੀਲ, ਮਨੋਵਿਗਿਆਨਕ ਤੇ ਇਤਿਹਾਸਕ ਪੱਖ ਤੋਂ ਪਰਮਾਣੀਕ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਸਤਿਗੁਰੂ ਬਾਲਕ ਸਿੰਘ ਜੀ

ਦੀ ਸੇਵਾ ਵਿਚ ਜਾਣਾ ਤੇ ਓਥੋਂ 'ਗੁਰਤਾ' ਦੀ ਜ਼ਿੰਮੇਵਾਰੀ ਲੈ ਕੇ ਭੈਣੀ ਸਾਹਿਬ ਆਉਣ ਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਦਾ ਵਰਨਣ ਇਸ ਵਿਚ ਹੈ। ਸ੍ਰੀ ਅੰਮ੍ਰਿਤਸਰ ਤੇ ਸ੍ਰੀ ਅਨੰਦਪੁਰ ਦੀ ਸੰਗਤ ਸਮੇਤ ਯਾਤ੍ਰਾ ਦੇ ਪਰਸੰਗ ਹਨ। ਮਲੇਰ ਕੋਟਲੇ ਦੇ ਸਾਕੇ ਦਾ ਵਰਨਣ ਵੀ ਹੈ ਅਤੇ ਫਿਰ ਗ੍ਰਿਫ਼ਤਾਰ ਹੋਣ ਤੇ ਬਰਮਾ ਜਾਣ ਨਾਲ ਪੁਸਤਕ ਦੀ ਸਮਾਪਤੀ ਹੈ।

ਇਕ ਗੱਲ ਇਸ ਪੁਸਤਕ ਤੋਂ ਉਘੜਵੇਂ ਰੂਪ ਵਿਚ ਪਰਮਾਣਿਤ ਹੁੰਦੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਆਦਰਸ਼ ਦਸਮ ਪਾਤਸ਼ਾਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਸਨ। ਭਾਈ ਰਾਏ ਸਿੰਘ ਜੀ ਦੇ ਹਜ਼ੂਰ ਸਾਹਿਬ ਦੇ ਸਫਰ ਦੌਰਾਨ ਘਟੀਆਂ ਘਟਨਾਵਾਂ ਦੇ ਵਰਨਣ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਦੀ ਸਿੱਖ ਨਾਲ ਕੈਸੀ ਪ੍ਰੀਤ ਹੁੰਦੀ ਹੈ ਤੇ ਉਸ ਦਾ ਨਿਰਬਾਹ ਉਹ ਕਿਵੇਂ ਕਰਦੇ ਹਨ। ਭਾਈ ਰਾਏ ਸਿੰਘ ਜੀ ਦੇ ਹਜ਼ੂਰ ਸਾਹਿਬ ਨੂੰ ਜਾਣ ਵੇਲੇ ਜੋ ਉਪਦੇਸ਼ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਉਨ੍ਹਾਂ ਨੂੰ ਮਿਲਦਾ ਹੈ-ਉਹ ਸਤਿਗੁਰੂ ਦੀ ਉਸ ਚਾਹ ਦਾ ਪਤਾ ਦੇਂਦਾ ਹੈ-ਜੋ ਉਹ ਸਿੱਖ ਦੇ ਸਰੂਪ ਵਿਚੋਂ ਵੇਖਣਾ ਚਾਹੁੰਦੇ ਹਨ।

ਸ੍ਰੀ ਅੰਮ੍ਰਿਤਸਰ ਦੀ ਯਾਤ੍ਰਾ ਸਮੇਂ ਸਰਕਾਰ ਅੰਗ੍ਰੇਜ਼ੀ ਤੇ ਦੇਸੀ ਅਫ਼ਸਰਾਂ ਦੇ ਪ੍ਰਤੀ ਵਿਵਹਾਰ ਤੋਂ ਆਪ ਦੀ ਉੱਚੀ ਤੇ ਸਮਦਰਸ਼ੀ ਸ਼ਖ਼ਸੀਅਤ ਅਤੇ ਜਾਹੋ ਜਲਾਲ ਉਭਰ ਕੇ ਪ੍ਰਗਟ ਹੁੰਦੇ ਹਨ।

ਸ੍ਰੀ ਅੰਮ੍ਰਿਤਸਰ ਦੀ ਯਾਤ੍ਰਾ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਰਗਰਮੀਆਂ ਵਿਚੋਂ ਇਕ ਪ੍ਰਮੁੱਖ ਪਰਸੰਗ ਉਪਰ ਚਾਨਣਾ ਪਾਉਂਦੀ ਹੈ। ਇਸ ਪਰਸੰਗ ਤੋਂ ਪਤਾ ਲਗਦਾ ਹੈ ਕਿ ਉਸ ਵੇਲੇ ਤਕ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਾ ਕਿੰਨਾ ਵਡਾ ਪਸਾਰ ਹੋ ਚੁਕਾ ਸੀ। ਅਪਾਰ ਸੰਗਤ ਉਸ ਵੇਲੇ ਆਪ ਜੀ ਦੇ ਦਰਸ਼ਨਾਂ ਲਈ ਉਮਡੀ ਹੋਈ ਸੀ। ਸਤਿਗੁਰਾਂ ਦੇ ਮਨ ਵਿਚ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਤੀ ਕੈਸੀ ਬੇਮਿਸਾਲ ਸ਼ਰਧਾ ਭਗਤੀ ਸੀ। ਦੂਜੇ ਪਾਸੇ ਪੁਜਾਰੀਆਂ ਦੇ ਇਕ ਵਰਗ ਦੇ ਮਨ ਵਿਚ ਤੰਗ ਨਜ਼ਰੀ ਸੀ, ਤੇ ਪੁਜਾਰੀਆਂ ਦੇ ਇਕ ਦੂਜੇ ਵਰਗ ਦੇ ਮਨ ਵਿਚ ਸਤਿਗੁਰਾਂ ਦੇ ਪ੍ਰਤੀ ਆਜਜ਼ੀ ਅਤੇ ਸ਼ਰਧਾ ਦਾ ਭਾਵ ਵੀ ਸੀ।

ਅਕਾਲ ਤਖ਼ਤ ਦੇ ਪੁਜਾਰੀ ਨੇ ਸਤਿਗੁਰਾਂ ਨੂੰ ਸਿੱਖੀ ਰਹਿਤ ਤੋੜਣ ਦਾ ਦੋਸ਼ੀ ਦੱਸ ਕੇ ਤਨਖ਼ਾਹ ਲਗਵਾਣ ਲਈ ਕਿਹਾ-ਜਦੋਂ ਕਿ ਦਰਬਾਰ ਸਾਹਿਬ ਸ੍ਰੀ ਹਰਿਮੰਦਿਰ ਸਾਹਿਬ ਦੇ ਪੁਜਾਰੀਆਂ-ਗ੍ਰੰਥੀਆਂ ਨੇ ਸਤਿਗੁਰੂ ਜੀ ਦਾ ਸ਼ਰਧਾ ਭਗਤੀ ਨਾਲ ਸਵਾਗਤ ਕੀਤਾ, ਸਨਮਾਨ ਵਜੋਂ ਸਿਰੋਪਾਓ, ਬਸਤਰ ਤੇ ਮੋਹਰਾਂ ਦੀ ਭੇਟ ਕੀਤੀਆਂ। ਪਰ ਸਤਿਗੁਰੂ ਜੀ ਨੇ ਮਾਇਆ ਤੇ ਬਸਤਰ ਲੈਣ ਤੋਂ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਇਹ ਗੁਰੂ ਸਥਾਨ ਪੂਜਣ ਯੋਗ ਹੈ। ਏਥੇ ਭੇਟ ਚੜ੍ਹਾਉਣੀ ਹੈ। ਫਿਰ ਵੀ ਪੁਜਾਰੀਆਂ ਦੀ ਭਾਵਨਾ ਨੂੰ ਮੁਖ ਰੱਖਦਿਆਂ ਕੇਵਲ ਮਿਸਰੀ ਦੇ ਗੋਟੇ ਹੀ ਪਰਵਾਨ ਕੀਤੇ। ਦਸਤਾਰਾ, ਦੁਸ਼ਾਲਾ ਤੇ ਗੋਟੇਵਾਲੇ ਬਸਤਰ ਪਰਵਾਨ ਨਹੀਂ ਕੀਤੇ। ਆਪਣੇ ਵੱਲੋਂ ਗ੍ਰੰਥੀ ਸਿੰਘ ਨੂੰ ਮਾਇਆ ਦੀ ਬਖ਼ਸ਼ਿਸ਼ ਕੀਤੀ। ਪੁਜਾਰੀ ਨੂੰ ਵੀ ਭੇਟਾ ਦਿੱਤੀ, ਸ਼ਬਦ ਕੀਰਤਨ ਕਰਨ ਵਾਲੇ ਰਬਾਬੀਆਂ ਨੂੰ ਵੀ ਰੁਪਏ ਦਿੱਤੇ। ਦਰਬਾਰ ਦੇ ਇਕ ਸੇਵਕ ਨੂੰ ਸੋਨੇ ਦੀ ਮੋਹਰ ਬਖ਼ਸ਼ੀ। ਅਤੇ ਆਪਣੇ ਬਾਰੇ ਫੁਰਮਾਇਆ-

*"ਮੈਂ ਹੌਂ ਸੇਵਕ ਇਸ ਦਰਬਾਰੇ।*
*ਦਾਸਨ ਕੋ ਭੀ ਦਾਸ ਪਿਆਰੇ।*
*ਲੈਣਾ ਨਹਿ ਮੋਕੋ ਇਹ ਨੀਕੋ।*
*ਸੇਵਾ ਕਰਨ ਚਹੂੰ ਸਭ ਹੀ ਕੋ।*
*ਮੇਰੀ ਬੰਦਨ ਬਾਰੰਬਾਰੇ।*
*ਆਹਿ ਏਸ ਸਚੇ ਗੁਰਦੁਆਰੇ।"*

ਅਤੇ ਦਰਬਾਰ ਸਾਹਿਬ ਦੇ ਗ੍ਰੰਥੀ ਬਾਰੇ ਭਾਈ ਧਿਆਨ ਸਿੰਘ ਜੀ ਨੇ ਲਿਖਿਆ ਹੈ-

*"ਬਤੇ ਗ੍ਰੰਥੀ ਜੋੜੇ ਪਾਨ (ਹੱਥ)।*
*ਖੜੇ ਹੋਏ ਕਰ ਕੀਆ ਬਖਾਨ।*
*ਪੂਰਨ ਪੁਰਖ ਅਹੋ ਪ੍ਰਭ ਆਪ।*
*ਆਜ ਆਪ ਕੋ ਬਡ ਪਰਤਾਪ।*
*ਪਾਈ ਜਿਨ, ਸੇਵਾ ਤੇ ਪਾਈ।*
*ਤਾਤ (ਪੁਤਰ) ਰਹੇ ਲਹਿਣੇ ਹੱਥ ਆਈ।*
*ਮੂਰਤਿ ਭਜਨ ਆਪ ਨੇ ਧਾਰੀ।*
*ਲਾਖੋਂ ਜੀਵ ਤਰੇ ਭਵ ਬਾਰੀ।*
*(ਭਵਸਾਗਰ)"*

ਇਸ ਤੋਂ ਉਲਟ ਅਕਾਲ ਤਖ਼ਤ ਦੇ ਪੁਜਾਰੀ ਨੇ ਬੇਤੁਕੀ ਸਿੱਖੀ ਦਾ ਵਿਖਾਲਾ ਪਾਇਆ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਤਨਖ਼ਾਹ ਲਵਾਣ ਲਈ ਕਿਹਾ। ਸਤਿਗੁਰਾਂ ਨੇ ਤਨਖਾਹੀਆ ਕਰਾਰ ਦਿੱਤੇ ਜਾਣ ਦੇ ਦੋਸ਼ ਪੁੱਛੇ ਤਾਂ ਉਨ੍ਹਾਂ ਸਾਰਿਆਂ ਦੋਸ਼ਾਂ ਦਾ ਜਵਾਬ ਸੁਣ ਕੇ ਪੁਜਾਰੀ ਨਿਰੁੱਤਰ ਹੋ ਜਾਣ ਤੇ ਵੀ ਆਪਣੀ ਤੰਗ ਨਜ਼ਰੀ ਕਾਰਨ ਅੜਿਆ ਰਿਹਾ।

*"....ਸ੍ਰੀ ਗੁਰ ਕੋ ਤਿਨ ਐਸ ਉਚਾਰੀ"*
*ਆਦਿ ਆਪ ਤਨਖਾਹ ਲਵਾਓ।*
*ਕੈਸੀ ਹੈਨ ਪ੍ਰਭ ਕਹੋ ਬਤਾਓ।*
*ਤੇਰੇ ਸਿਖਨ ਕੀ ਦਸਤਾਰ।*
*ਉਤਰ ਜਾਤ ਦੀਵਾਨ ਮਝਾਰ।*
*ਬੇ-ਅਦਬੀ ਕੇਸਨ ਕੀ ਹੁਤੀ।*
*ਲਾਵਾਂ ਬੇਦ ਨ ਦੇਵੈਂ ਦੂਤੀ।*
*ਗ੍ਰੰਥ ਸਾਹਿਬ ਕੇ ਲਾਵਾਂ ਫੇਰੇ।*
*ਦੇਤੇ ਹੈਂ ਜੇਤੇ ਸਿਖ ਤੇਰੇ।*
*ਇਹ ਤਨਖਾਹ ਆਪ ਲਗਵਾਉ।*
*ਦੋ ਬਿਧਿ ਕੀ ਜੋ ਕਹੀ ਸੁਨਾਉ।*
*ਮਹਾਰਾਜ ਤਬ ਕਿਯੋ ਉਚਾਰੇ।*
*ਮਸਤੀ ਹੋਇ ਜਬ ਸਿਖਨ ਪਿਆਰੇ।*
*ਗੁਰ ਨਾਨਕ ਕੀ ਪਿਆਰੀ ਬਾਣੀ।*
*ਲੂੰ ਲੂੰ ਬੀਚ ਖਾਲਸੇ ਧਾਣੀ।*
*ਸਬਦ ਗੁਰੂ ਕੋ ਸ੍ਰਵਣ ਸੁਣੇ।*
*ਬੁਧ ਹਰੀ ਸਿੰਘ ਹੋਤੀ ਉਨ੍ਹੇ।*
*ਅਤਿ ਮਸਤੀ ਹੋ ਜਾਤ ਸ੍ਰੀਰਾ।*
*ਸਾਰ ਨ ਬੂਟੇ ਪੰਕਜ ਕੀਰਾ।*
*ਪੱਥਰ ਕੰਟਕ ਪਰ ਗਿਰ ਪਰੇ।*

ਜਾਨ ਜਾਨ ਜਿਨ ਸਾਰ ਨ ਜਰੇਂ।
ਪਿਆਰਾ ਸੀਸ ਵਾ ਜਾਨ ਨ ਜਾਕੋ।
ਬ਼ਰਾ ਕਾਮ ਕਿਆ ਦੇਵੈ ਤਾਕੋ।
ਜਿਨ ਕੌ ਲਾਗੈ ਪੂਰਨ ਪ੍ਰੇਮ।
ਭੂਲ ਜਾਤ ਸਭ ਹੀ ਸੁਧ ਨੇਮ।
ਬਾਣੀ ਗੁਰ ਪਰ ਸੀਸ ਵਿਕਾਇਓ।
ਚਾਹੀਏ ਡੰਨ ਨ ਤਾਕੋ ਲਾਇਓ।
ਕੇਸੀਂ ਸਣ ਇਸਨਾਨ ਕਰਾਵੇਂ।
ਬੇ- ਅਦਬੀ ਜਾ ਅਦਬ ਬਤਾਵੇਂ।
ਸਤਿ ਨਾਮ ਮੁਖ ਮੰਤ੍ਰ ਜਪਾਊਂ।
ਦਸਮ ਗੁਰੂ ਕੀ ਰੀਤ ਚਲਾਊਂ।
ਪੰਛੀ ਪਸੁ ਕੋ ਸਬਦ ਬਤਾਨਾ।
ਚਾਹਤ ਹੌਂ ਸਭ ਕੀ ਕਲਿਆਨਾ।
ਸਮ ਬਗਲੇ ਤੁਮ ਜਿਤੇ ਪੁਜਾਰੀ।
ਏਕ ਟਾਂਗ ਪਰ ਮਛਲੀ ਮਾਰੀ।
ਮੋਤੀ ਸਰ ਕੀ ਸਾਰ ਨ ਜਾਣੇ।
ਬਾਣਾ ਹੰਸਨ ਕਰਤ ਇਆਣੇ।
ਸਿੰਘ ਖਾਲ ਕਰ ਸਿੰਘ ਨਾ ਬਨੈ....।

ਫਿਰ ਲਾਵਾਂ ਬਾਰੇ ਫੁਰਮਾਉਂਦੇ ਹਨ-

"ਕਾਗਤ ਮਸ ਗ੍ਰੰਥ ਜੀ ਜਾਨੋਂ-(ਕਾਗ਼ਜ਼ ਤੇ ਸਿਆਹੀ ਦਾ ਮੇਲ ਹੀ ਮੰਨਦੇ ਓ)
ਬਚਨ ਗੁਰੂ ਕੇ ਨਾਹਿੰ ਪਛਾਨੋ।
ਗੁਰਬਾਣੀ ਪਰ ਨਾਹਿ ਭਰੋਸੋ।
ਲਾਵਾਂ ਬੇਦ ਕਹਿਤ ਹੈ ਮੋ ਸੋਂ।
ਬੇਦਨ ਸਾਰ ਗ੍ਰੰਥ ਜੀ ਰਚਿਓ।
ਪਤ ਮਾਨੈ ਜੋ ਕਲਿ ਮੈ ਬਚਿਓ।

ਦੋਹਰਾ-

ਤੁਮੈ ਗ੍ਰੰਥ ਪਰ ਸਿਦਕ ਨਹੀਂ।
ਤੌ ਤੁਮ ਦੇਹੁ ਸਲਾਹਿ।
ਸਾਚ ਬੇਦ ਸਖਿਆਤ ਇਹ
ਪੰਚ ਪਰਵਾਨ ਕਲਿ ਮਾਹਿ।
-(ਇਹ ਪੰਜਾਵਾਂ ਵੇਦ ਹੈ)

ਪਤ ਬਾਣੀ ਹੋਏ ਸਕਤੀ ਵੰਤ।
ਸਾਰ ਨ ਤੁਮ ਕੋ ਜਾਣੀ ਸੰਤ (ਗੁਰੂ ਦੀ)
ਪੂਜਾ ਧਾਨ ਤੁਮਰੀ ਮਤ ਮਾਰੀ।
ਰਾਖੋ ਤੁਮ ਕੌਡੀ ਕੀ ਯਾਰੀ।
ਮੈਂ ਤੌਂ ਤਖਤ ਗੁਰੂ ਕਾ ਬੰਦਾ।
ਬਹੁ ਤਨਖਾਹੀ ਗੁਰ ਘਰ ਸੰਦਾ।
ਆਦਿ ਛਡਾਈ ਚੋਰੀ ਯਾਰੀ।
ਇਹੁ ਤਨਖਾਹ ਮੋਹਿ ਕੋ ਭਾਰੀ।
ਸੁਰਾ ਪਾਨ ਛੁਡਵਾਏ ਕਬਾਬ।
ਜੁਆ ਕੂੜ ਜੇ ਕਰਮ ਖਰਾਬ।
ਇਤਿਆਦਿਕ ਤਨਖਾਹਾਂ ਜੇਤੀ।
ਦੇਣਹਾਰ ਮੈ ਗੁਰ ਘਰ ਤੇਤੀ।
ਔਰ ਅਫੀਮ ਵਾ ਧੂਮਰਪਾਨ।
ਬਹੁਤ ਵਿਕਰਮ ਛੁਡਾਏ ਜਾਨ।
ਕੌਣ ਕੌਣ ਤਨਖਾਹ ਗਣੀਜੈ।
ਗੁਰ ਘਰ ਕੀ ਮੇਰੇ ਸੇ ਲੀਜੈ।
ਗੁਰ ਘਰ ਕੀ ਮੇਰੇ ਸੇ ਲੀਜੈ।
ਬੋਲਾ ਫੀਕਾ ਹੋਇ ਪੁਜਾਰੀ।
ਬਿਨ ਦਸਤਾਰ ਭਲੀ ਬਿਧਿ ਸਾਰੀ।..."

'ਸਤਿਗੁਰ ਬਿਲਾਸ' ਵਿਚ ਦਿੱਤੇ ਦੋਹਾਂ ਤਰ੍ਹਾਂ ਦੇ (ਗੁਰਦਵਾਰਾ) ਪਰਸੰਗ ਨੂੰ ਜੇ ਮਿਸਾਲ ਮੰਨ ਲਿਆ ਜਾਵੇ ਤਾਂ ਇਸ ਨੂੰ ਅੱਜ ਦੇ ਨਾਮਧਾਰੀ ਸਿਖ ਸਮਾਜ ਅਤੇ ਗ਼ੈਰ ਨਾਮਧਾਰੀ ਸਿੱਖ ਸਮਾਜ—ਸਮੇਤ ਗੁਰਧਾਮਾਂ ਤੇ ਰਹਿਤ ਮਰਯਾਦਾ—ਪਰਸਪਰ ਮਿਲ ਬਹਿਣ ਲਈ ਸਾਂਝੇ ਦ੍ਰਿਸ਼ਟੀਕੋਨ ਦਾ ਆਧਾਰ ਬਣਾਇਆ ਜਾ ਸਕਦਾ ਹੈ।

ਸਿੱਖ ਤੇ ਸਤਿਗੁਰੂ ਦੇ ਪਰਸਪਰ ਸੰਬੰਧਾਂ ਵਿਚ ਇਤਿਹਾਸਕ-ਧਾਰਮਕ ਸੰਸਕਾਰਾਂ, ਸਮੇਂ ਦੀਆਂ ਸਿਆਸੀ ਤੇ ਧਾਰਮਕ ਸਥਿਤੀਆਂ ਦੇ ਰੂਬਰੂ ਕੈਸੇ ਕੈਸੇ ਮਾਨਸਿਕ ਦ੍ਵੰਦ੍ਵ ਵਿਚੋਂ ਲੰਘਣਾ ਪੈਂਦਾ ਹੈ—ਇਸ ਦਾ ਮਨੋਵਿਗਿਆਨਕ ਚਿਤਰਨ ਭਾਈ ਧਿਆਨ ਸਿੰਘ ਜੀ ਨੇ ਜਿਵੇਂ ਕੀਤਾ ਹੈ-ਉਸ ਦੀ ਤੁਲਨਾ ਇਤਿਹਾਸ ਦੇ ਕਿਸੇ ਵੀ ਹਾਦਸੇ ਜਾਂ ਕਿਸੇ ਵੀ ਖੰਡ ਵਿਚੋਂ ਲੱਭਣੀ ਔਖੀ ਹੈ। ਜਿਵੇਂ ਮਲੇਰ ਕੋਟਲੇ ਦੇ ਸਾਕੇ ਦੇ ਵਰਨਣ ਵਿਚੋਂ ਮਿਲਦੀ ਹੈ। ਦੋਵੇਂ ਧਿਰਾਂ ਆਪਣੀ ਆਪਣੀ ਥਾਂ ਤੇ ਸਹੀ ਹਨ ਪਰ ਦੋਵੇਂ ਹੀ ਇਕ ਦੂਜੇ ਨਾਲ ਅਸਹਿਮਤ ਹਨ। ਸਤਿਗੁਰੂ ਸਿੱਖਾਂ ਦੀਆਂ ਭਾਵਨਾਵਾਂ ਦੇ ਕਦਰਦਾਨ ਹਨ-ਉਨ੍ਹਾਂ ਨਾਲ ਜੁੜੇ ਹਨ, ਪਰ ਚਾਹੁੰਦੇ ਹਨ ਕਿ ਆਵਾ ਪੱਕ ਲਵੇ। ਸਿੱਖ ਜੇ ਉਸ ਵੇਲੇ ਸਤਿਗੁਰਾਂ ਦੀ ਭਾਵਨਾ ਨੂੰ ਸਮਝ ਕੇ ਆਪਣੀ ਸ਼ਹੀਦੀ ਦੇ ਪਰਵ ਨੂੰ ਕੁਝ ਅਗਾਂਹ ਪਾਉਣਾ ਮੰਨ ਜਾਂਦੇ ਤਾਂ ਪੰਜਾਬ ਦਾ ਹੀ ਨਹੀਂ ਪੂਰੇ ਹਿੰਦੁਸਤਾਨ ਦਾ ਇਤਿਹਾਸ ਹੋਰ ਤਰ੍ਹਾਂ ਲਿਖਿਆ ਜਾਂਦਾ। ਸੰਤ ਧਿਆਨ ਸਿੰਘ ਜੀ ਨੇ ਉਸ ਸਾਰੀ ਸਥਿਤੀ ਨੂੰ ਜਿਵੇਂ ਵੇਖਿਆ ਤੇ ਜਿਵੇਂ ਪੇਸ਼ ਕੀਤਾ ਹੈ-ਉਸ ਤੋਂ ਇਹ ਪੁਸਤਕ ਮਾਨਸਿਕ ਵਿਸ਼ਲੇਸ਼ਣ ਦੇ ਪੱਖੋਂ ਬੇਮਿਸਾਲ ਹੈ।

ਜਦੋਂ ਇਹ ਪੁਸਤਕ ਲਿਖੀ ਗਈ ਸੀ ਓਦੋਂ ਜੋ ਵੀ ਗੁਰਮਤ ਸਾਹਿਤ ਲਿਖਿਆ ਜਾਂਦਾ ਸੀ, ਉਸ ਦੀ ਭਾਸ਼ਾ ਆਮ ਤੌਰ ਤੇ ਬ੍ਰਿਜ ਭਾਸ਼ਾ ਹੁੰਦੀ ਸੀ- ਤੇ ਆਮ ਤੌਰ ਤੇ ਰਚਨਾ-ਕਾਵਿ ਰੂਪ ਵਿਚ ਕੀਤੀ ਜਾਂਦੀ ਸੀ। ਉਸ ਜ਼ਮਾਨੇ ਵਿਚ ਇਸ ਭਾਸ਼ਾ ਨੂੰ ਸਮਝਣ ਵਾਲਿਆਂ ਦੀ ਵੀ ਕਮੀ ਨਹੀਂ ਸੀ। ਪਰ ਸਮੇਂ ਦੇ ਬਦਲਣ ਨਾਲ ਲਿਖਣ ਤੇ ਪੜ੍ਹਣ ਵਾਲੀਆਂ ਦੋਹਾਂ ਧਿਰਾਂ ਦੀ ਹੀ ਸਮਝ ਤੇ ਸਵਾਦ ਵੀ ਬਦਲ ਗਏ ਹਨ। ਅੱਜ ਕਲ੍ਹ ਬ੍ਰਿਜ ਭਾਸ਼ਾ ਵਿਚ ਲਿਖਣ ਤੇ ਸਮਝਣ ਵਾਲਿਆਂ ਦੀ ਗਿਣਤੀ ਬਹੁਤ ਘਟ ਗਈ ਹੈ। ਇਸ ਲਈ ਏਸ ਕਾਵਿ ਪੁਸਤਕ ਦੇ ਤੀਜੇ ਸੰਸਕਰਨ ਨੂੰ ਪ੍ਰਕਾਸ਼ਿਤ ਕਰਨ ਸਮੇਂ ਨਾਮਧਾਰੀ ਦਰਬਾਰ ਦੇ ਪਰਬੰਧਕਾਂ ਨੇ ਪਾਠਕਾਂ ਦੀ ਸਹੂਲਤ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਸ ਕਾਵਿ ਰਚਨਾ ਵਿਚ ਵਰਤੇ ਗਏ ਅਉਖੇ ਸ਼ਬਦਾਂ ਦੇ ਅਰਥ ਹਰ ਪੰਨੇ ਦੇ ਹੇਠਲੇ ਹਿੱਸੇ ਵਿਚ ਪਾਦ ਟਿਪਣੀਆਂ ਦੇ ਰੂਪ ਵਿਚ ਦੇ ਦਿੱਤੇ ਹਨ। ਅਉਖੇ ਸ਼ਬਦਾਂ ਦੇ ਸ਼ਬਦਾਰਥ ਦੇਣ ਦੀ ਕਿਰਪਾ ਪੰਡਿਤ ਗੋਪਾਲ ਸਿੰਘ ਜੀ ਅਤੇ ਸੰਤ ਮਾਸਟਰ ਦਰਸ਼ਨ ਸਿੰਘ ਜੀ ਨੇ ਕੀਤੀ ਹੈ। ■

## *ਆਲਿਮਾਨਾ ਸ਼ਖ਼ਸੀਅਤ*

# ਸੰਤ ਨਿਧਾਨ ਸਿੰਘ ਆਲਿਮ

ਤਾਰਾ ਸਿੰਘ ਅਨਜਾਣ

ਸੰਤ ਨਿਧਾਨ ਸਿੰਘ ਆਲਿਮ ਨਾਮਧਾਰੀ ਸਿੱਖਾਂ ਦੀ ਵਿਲਖਣ ਸ਼ਖ਼ਸੀਅਤ ਹੋਈ ਹੈ। ਉਹਨਾਂ ਦੀਆਂ ਆਲਿਮਾਨਾ ਖੋਜ ਭਰਪੂਰ ਤੇ ਬਾਦਲੀਲ ਲਿਖਤਾਂ ਨੂੰ ਹਰ ਜੀ ਹੋਸ਼ ਵਿਅਕਤੀ ਮੰਨਦਾ ਸੀ। ਉਹ ਜਿਥੇ ਵਾਰਤਿਕ ਰਚਨਾਵਾਂ ਨਾਲ ਪ੍ਰਭਾਵਿਤ ਕਰਦੇ ਸਨ ਉਥੇ ਕਾਵਿ ਤੇ ਪ੍ਰਸੰਗ ਰਚਨਾਵਾਂ ਨਾਲ ਵੀ ਪਾਠਕਾਂ ਨੂੰ ਹੋਰ ਨੇੜੇ ਕਰ ਲੈਂਦੇ ਸਨ। ਉਹ ਕਵਿਤਾ ਤੇ ਵਾਰਤਕ ਦੋਹਾਂ ਵਿਚ ਰਚਨਾ ਕਰਦੇ ਰਹੇ ਹਨ। ਵਾਰਤਕ ਵਿਚ ਉਹ ਖੋਜੀ ਤੇ ਜੀਵਨੀਕਾਰ ਵਜੋਂ ਨਵੇਕਲੀ ਥਾਂ ਰਖਦੇ ਹਨ। ਉਹਲਾਂ ਦੀਆਂ ਲਿਖਤਾਂ ਵਿਚੋਂ ਉਹਨਾਂ ਦੀ ਆਲਿਮਾਨਾ ਸ਼ਖ਼ਸੀਅਤ ਪਛਾਣੀ ਜਾ ਸਕਦੀ ਹੈ।

ਆਲਿਮ ਜੀ ਦੀ ਆਲਿਮਾਨਾ ਹਸਤੀ ਉਹਨਾਂ ਦੀ ਤਕਰੀਰ ਸੁਣਨ ਵਾਲਿਆਂ ਲਈ ਵੀ ਲੁਕੀ ਨਹੀਂ ਰਹੀ। ਉਹ ਅਰਬੀ, ਫਾਰਸੀ, ਹਿੰਦੀ, ਪੰਜਾਬੀ, ਸੰਸਕ੍ਰਿਤ ਤੇ ਅੰਗਰੇਜ਼ੀ ਦੇ ਵਿਦਵਾਨ ਸਨ। ਯਾਦ ਸ਼ਕਤੀ ਏਨੀ ਸੀ ਕਿ ਉਹ ਢੁਕਵੀਂ ਦਲੀਲ,ਦੀ ਕੁਰਾਨ ਵਿਚੋਂ ਵੀ ਟੂਕ ਆਪਣੀ ਤਕਰੀਰ ਵਿਚ ਦੇ ਦੇਂਦੇ ਸਨ।

ਉਹ ਨਾਮਧਾਰੀ ਪਰੰਪਰਾ ਅਨੁਸਾਰ ਦਿਵਾਨ ਵੀ ਲਾਉਂਦੇ ਸਨ, ਕੀਰਤਨ ਵੀ ਕਰਦੇ ਸਨ। ਉਹਨਾਂ ਨੂੰ ਸੁਣ ,ਕੇ ਉਹਨਾਂ ਦੇ ਸੁਰਤਾਲ ਦੇ ਗਿਆਨ ਦਾ ਪਤਾ ਲਗਦਾ ਸੀ। ਉਹਨਾਂ ਦਾ ਦਿਵਾਨ ਤੇ ਕੀਰਤਨ ਸਦਾ ਪ੍ਰਭਾਵਸ਼ਾਲੀ ਰਹਿੰਦਾ ਸੀ। ਉਸ ਵਿਚ ਮਸਤੀ ਆਲਮ ਛਾਇਆ ਰਹਿੰਦਾ ਸੀ।

ਉਹ ਸਤਿਗੁਰੂ ਦੇ ਸਿਦਕੀ ਸਿੱਖ ਸਨ। ਸਿਰੜੀ ਕਾਮੇ ਸਨ ਅਤੇ ਦੇਸ ਕੌਮ ਲਈ ਜੂਝਣ ਵਾਲੇ ਕੌਮੀ ਪ੍ਰਵਾਨੇ ਸਨ। ਉਹਨਾਂ ਨੇ ਸੁਤੰਤਰਤਾ ਅੰਦੋਲਨ ਵਿਚ ਸਦਾ ਵਧ ਚੜ੍ਹ ਕੇ ਹਿਸਾ ਲਿਆ। ਉਹਲਾਂ ਆਜ਼ਾਦੀ ਲਈ ਜੇਲ੍ਹ ਯਾਤਰਾ ਵੀ ਕੀਤੀ ਤੇ ਲੋੜ ਅਨੁਸਾਰ ਰੂਹਪੋਸ਼ ਵੀ ਰਹੇ। ਉਹ ਜਲਸਿਆਂ, ਜਲੂਸਾਂ, ਪ੍ਰਦਸ਼ਨਾਂ ਵਿਚ ਸਰਗਰਮ ਰਹੇ।ਉਹ ਨਾਮਧਾਰੀ ਦੇ ਪ੍ਰਧਾਨ ਵੀ ਰਹੇ।

ਆਲਿਮ ਜੀ ਦਾ ਪਰਵਾਰ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਸੀ। ਏਥੇ ਹੀ ਸ. ਸੋਹਨ ਸਿੰਘ ਘਰ ਉਹਨਾਂ ਦਾ ਜਨਮ ੧੮੮੯ ਈ. ਵਿਚ ਹੋਇਆ। ਇਹਨਾਂ ਨੇ ਸਕੂਲੀ ਵਿਦਿਆ ਪ੍ਰਾਪਤ ਕੀਤੀ। ਜਦ ਇਹ ਸੰਸਾਰਕ ਕਾਰ ਵਿਹਾਰ ਵੱਲ ਹੋਏ ਤਾਂ ਇਹ ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਦੇ ਸੰਪਰਕ ਵਿਚ ਆਏ। ਸੰਤ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਹੋਏ, ਉਚੇ ਸੱਚੇ ਕਥਨੀ ਕਰਨੀ ਦੇ ਪੂਰੇ ਸੰਤ ਸਨ। ਉਹਨਾਂ ਦੇ ਪ੍ਰਭਾਵ ਨਾਲ ਆਲਿਮ ਜੀ ਨਾਮਧਾਰੀ ਪੰਥ ਦੇ ਝੰਡੇ ਹੇਠ ਆ ਗਏ। ਇਕ ਹੋਰ ਦੇਸ਼ ਭਗਤ ਬਾਬਾ ਸੋਹਨ ਸਿੰਘ ਭਕਨਾ ਦਾ ਕਾਇਆ ਕਲਪ ਵੀ ਮੁਹਾਵੇ ਵਾਲੇ ਸੰਤਾਂ ਨੇ ਹੀ ਕੀਤਾ ਸੀ ਤੇ ਹੋਰ ਕਈਆਂ ਦਾ ਭਾਵੇਂ ਉਸ ਸਮੇਂ ਅੰਗਰੇਜ਼ਾਂ ਵਲੋਂ ਨਾਮਧਾਰੀ ਜਥੇਬੰਦੀ ਦੇ ਪ੍ਰਚਾਰ ਪ੍ਰਸਾਰ ਉਤੇ ਰੋਕ ਲਗੀ ਹੋਈ ਸੀ। ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬੈਠੀ ਹੋਈ ਸੀ (੧੮੭੨-੧੯੨੩) ਫਿਰ ਵੀ ਨਾਮਧਾਰੀ ਸੰਤਾਂ ਦੇ ਨਿਜੀ ਸੰਪਰਕ ਵਿਚ ਜਿਹੜਾ ਵੀ ਆਉਂਦਾ ਨਾਮ-ਬਾਣੀ ਤੇ ਦੇਸ਼ ਭਗਤੀ ਦੇ ਰੰਗ ਵਿਚ ਰੰਗਿਆ ਜਾਂਦਾ।ਇਹੀ ਅਵਸਥਾ ਆਲਿਮ ਜੀ ਦੀ ਸੀ। ਉਹਨਾਂ ਬਾਰੇ ਪ੍ਰੋ. ਕਿਰਪਾਲ ਸਿੰਘ ਕਸੇਲ ਲਿਖਿਆ ਹੈ—

"ਆਪ ਜੀ ਦਾ ਸਾਰਾ ਜੀਵਨ ਨਾਮਧਾਰੀ ਪੰਥ ਦੇਸ਼ ਭਗਤੀ ਅਤੇ ਲੋਕ ਸੇਵਾ ਦੇ ਲੇਖੇ ਲੱਗਾ। ਭਾਵੇਂ ਸੁਤੰਤਰਤਾ ਸੰਗਰਾਮ ਹੋਵੇ ਜਾਂ ਨਾਮਧਾਰੀ ਮੱਤ ਅਨੁਸਾਰ ਗੁਰਮਤ ਦੀ ਵਿਆਖਿਆ ਦਾ ਕਾਰਜ ਜਾਂ ਕੂਕਾ ਲਹਿਰ ਸੰਬੰਧੀ ਇਤਿਹਾਸਕ ਤੱਥਾਂ ਦੀ ਖੋਜ ਪੜਤਾਲ ਤੇ ਉਹਨਾਂ ਦੀ ਤਾਰਕਿਨ ਵਿਆਖਿਆ ਜਾਂ ਪਤਰਕਾਰੀ, ਸੰਪਾਦਕੀ ਲੇਖ ਜਾਂ ਧਰਮ ਪ੍ਰਚਾਰ ਲਈ ਕੀਤੇ ਗਏ ਵਿਖਿਆਨ ਅਤੇ ਗੁਰੂ-ਕੀਰਤਨ ਦਾ ਰਸ ਭਿੰਨਾ ਸੰਚਾਰ ਆਦਿ ਇਹਨਾਂ ਦਾ ਉਪਰੋਕਤ ਖੇਤਰਾਂ ਵਿਚ ਯੋਗਦਾਨ ਬੜਾ ਵੱਡਮੁਲਾ ਅਤੇ ਅਭੁਲ ਕੀਰਤੀ ਦਾ ਭਾਗੀ ਸੀ।" ਆਦਿ ਕਥਨ-ਨਾਮਧਾਰੀ ਸਿਧਾਂਤ ਪ੍ਰਦਰਸ਼ਨ।

ਆਲਿਮ ਜੀ ਨੇ ਆਪਣੀ ਕਲਮ ਦਾ ਸਫ਼ਰ ਸੰਪਾਦਨ ਕਾਰਜ ਨਾਲ ਅਰੰਭ ਕੀਤਾ। ਉਹ ੧੯੨੦ ਈ. ਵਿਚ ਸਤਿਜੁਗ ਦੇ ਸੰਪਾਦਨ ਥਾਪੇ ਗਏ। ਦਰਅਸਲ ੧੮੭੨ ਈ.

ਵੀ ਨਹੀਂ ਰਿਹਾ ਜਾ ਸਕਦਾ ਕਿ ਫਿਰਕੂ-ਪੱਖਪਾਤ ਦੇ ਅਸਰ ਹੇਠ ਉਨ੍ਹਾਂ ਦੀ ਸ਼ਾਨ ਵਿਰੁਧ ਕੋਈ ਲਫ਼ਜ਼ੀ ਗੁਸਤਾਖ਼ੀ ਕਰਨਾ ਹਿੰਦੁਸਤਾਨ ਅਤੇ ਸਿਖ ਧਰਮ ਦੀ ਪ੍ਰਾਚੀਨ ਸੱਭਿਅਤਾ ਨੂੰ ਮਲੀਆਮੇਟ ਕਰਨ ਦੇ ਤੁੱਲ ਹੋਵੇਗਾ। " .

ਆਲਿਮ ਜੀ ਦੀ ਸਿੱਖ ਧਰਮ ਤੇ ਮਾਸ ਸੰਬੰਧੀ ਗੁਰਬਾਣੀ ਟੂਕਾਂ, ਇਤਿਹਾਸਕ ਪ੍ਰਮਾਣਾਂ ਤੇ ਸਵਤਾ ਤੇ ਪ੍ਰਤਾ ਪ੍ਰਮਾਣਾਂ ਰਾਹੀ ਪੇਸ਼ ਕਰਦੀ ਪੁਸਤਕ ਹੈ। ਇਸ ਵਿਚ ਗੁਰਮਤ ਅਨੁਸਾਰ ਸਾਤਵਿਕ ਜੀਵਣ ਜਿਊਣ ਲਈ ਮਾਸ ਖਾਣ ਨੂੰ ਗ਼ਲਤ ਸਾਬਤ ਕੀਤਾ ਗਿਆ ਹੈ।

ਰੂਹਾਨੀ ਟੈਲੀਫੋਨ ਉਹਨਾਂ ਦੀ ਕਵਿਤਾ ਤੇ ਵਾਰਤਕ ਮਿਸ਼੍ਰਿਤ ਪ੍ਰਸੰਗਾਂ ਦੀ ਵਧੀਆ ਰਚਨਾ ਹੈ। ਜਿਸ ਵਿਚ ਸਤਿਗੁਰੂ ਨੂੰ ਰੂਹਾਨੀ ਟੈਲੀਫੋਨ ਕਰਕੇ ਸਿੱਖਾਂ ਸ਼ਰਧਾਲੂਆਂ ਰਾਹੀਆਂ ਆਪਣੀ ਅਰਜੋਈ ਪਹੁੰਚਾਉਣ ਦੇ ਪ੍ਰਸੰਗ ਛਾਪੇ ਗਏ ਹਨ। ਇਹ ਪ੍ਰਸੰਗ ਪ੍ਰਚਾਰਕਾਂ ਲਈ ਬਹੁਤ ਲਾਹੇਵੰਦ ਸਾਬਤ ਹੋ ਰਹੇ ਹਨ।

ਸੂਤਰ ਦਰਸ਼ਨ, ਨਾਮਧਾਰੀ ਪੰਥ ਵਿਚ ਵਿਦਮਾਨ ਮਸਤੀ ਦੀ ਪਰੰਪਰਾ ਅਨੁਸਾਰ ਪੇਸ਼ਕਾਰੀ ਹੈ। ਦਿਵਾਨੇ ਮਸਤਾਨੇ, ਸਿੰਘਾਂ ਨੂੰ ਪੈਂਦੇ ਸੂਤਰ ਦੀਆਂ ਜੜ੍ਹਾਂ ਹਿੰਦੂ ਪੁਰਾਣ ਕਥਾਵਾਂ, ਹਿੰਦੂ ਸਾਹਿਤ, ਇਸਲਾਮ ਧਰਮ ਅਤੇ ਸਿੱਖ ਸਾਹਿਤ ਵਿੱਚ ਹਨ। ਇਹ ਮਸਤੀ ਅੰਦਰ ਦੀ ਮਸਤੀ ਹੈ।

ਨਾਮਧਾਰੀ ਸਿਧਾਂਤਾਂ ਤੇ ਮਰਯਾਦਾ ਬਾਰੇ ਆਲਿਮ ਜੀ ਦੀ ਆਖਰੀ ਰਚਨਾ ਉਹਨਾਂ ਦੇ ਸੰਸਾਰ ਤੋਂ, ਚਲੇ ਜਾਣ ਬਾਅਦ ਛਪੀ। ਇਹ ਪੁਸਤਕ ਲਿਖਣ ਦੇ ਕਾਰਨਾਂ ਬਾਰੇ ਆਲਿਮ ਜੀ ਨੇ ਲਿਖਿਆ, "ਇਸ ਦੇ ਲਿਖਣ ਦੀ ਲੋੜ ਭਾਵੇਂ ਚਿਰਾਂ ਤੋਂ ਪ੍ਰਤੀਤ ਹੋ ਰਹੀ ਸੀ, ਅਤੇ ਕਈ ਵਾਰ ਕਈ ਸੱਜਣਾਂ ਵਲੋਂ ਲੇਖਕ ਨੂੰ ਇਸ ਵਿਸ਼ੇ ਵਿਚ ਪ੍ਰੇਰਣਾ ਵੀ ਮਿਲਦੀ ਰਹੀ, ਪਰ ਇਸ ਮਹਾਨ ਸੇਵਾ-ਨਿਮਿਤ ਲੇਖਕ ਨੂੰ ਉਤਸ਼ਾਹ ਭਰੀ ਪ੍ਰੇਰਣਾ ਮੰਡੀ ਹਿਮਾਚਲ ਪ੍ਰਦੇਸ਼ ਦੀ ਨਾਮਧਾਰੀ ਸੰਗਤ ਵਲੋਂ ਬਸੰਤ ਪੰਚਮੀ ਸੰਮਤ ੨੦੧੧ ਮੁਤਾਬਕ ੧੯੫੪ ਈ. ਨੂੰ ਪ੍ਰਾਪਤ ਹੋਈ। ਏਸੇ ਮਹੀਨੇ ਵਿਚ ਬਾਬਾ ਜਗਜੀਤ ਸਿੰਘ ਜੀ ਨੇ ਮੈਨੂੰ ਨਾਮਧਾਰੀ ਰਹਿਤ ਬਾਰੇ ਲਿਖਣ ਦਾ ਹੁਕਮ ਕੀਤਾ, ਜਿਨ੍ਹਾਂ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਸਰ ਹੁਕਮ ਕਰਿਆ ਕਰਦੇ ਹਨ ਕਿ – ਕਾਕਾ ਵੱਡਾ ਮੇਰਾ ਪੂਰਾ ਆਗਿਆਕਾਰੀ ਹੈ ਅਤੇ ਮੇਰੇ ਹਰ ਹੁਕਮ ਨੂੰ ਬਰੀਕੀ ਨਾਲ ਸਮਝਦਾ ਹੈ ਅਤੇ ਹਿਰਦਿਓਂ ਪਾਲਣਾ ਕਰਦਾ ਹੈ; ਉਸ ਵਿਚ ਤੇ ਮੇਰੇ ਵਿਚ ਕੋਈ ਫਰਕ ਨਹੀਂ, ਉਹ ਮੈਨੂੰ ਆਪਣੀ ਵੀ ਜਾਨ ਤੋਂ ਵਧ ਪਿਆਰਦਾ ਅਤੇ ਸਤਿਕਾਰਦਾ ਹੈ। ਮੇਰੇ ਹੁਕਮ ਅਗੇ ਉਸ ਅੰਦਰ ਨਨਾ ਅੱਖਰ ਹੈ ਹੀ ਨਹੀਂ ਹੁਣ ਮੈਨੂੰ ਇਸਦੇ ਹੁੰਦਿਆਂ ਪੰਥ ਦਾ ਕੋਈ ਫਿਕਰ ਨਹੀਂ ਹੈ।

...ਮੇਰੇ ਲਈ ਬਾਬਾ ਜਗਜੀਤ ਸਿੰਘ ਜੀ ਦਾ ਹੁਕਮ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ। (ਜੂਨ ੧੯੫੫ ਈ.) ਤੇ ਏਸੇ ਹੁਕਮ ਨੂੰ ਮੰਨਦਿਆਂ ਆਲਿਮ ਜੀ ਨੇ ਬੜੀ ਮਿਹਨਤ ਤੇ ਖੋਜ ਨਾਲ ਨਾਮਧਾਰੀ ਸਿਧਾਂਤ ਪ੍ਰਦਰਸ਼ਨ ਦੀ ਰਚਨਾ ਕੀਤੀ। ਉਸ ਤੋਂ ਕੁਝ ਸਮੇਂ ਬਾਅਦ ੧੬ ਅਕਤੂਬਰ ੧੯੫੬ ਨੂੰ ਆਲਿਮ ਜੀ ਪ੍ਰਲੋਕ ਸਿਧਾਰ ਗਏ।

*ਸੂਤਰ ਦਰਸ਼ਨ, ਨਾਮਧਾਰੀ ਪੰਥ ਵਿਚ ਵਿਦਮਾਨ ਮਸਤੀ ਦੀ ਪਰੰਪਰਾ ਅਨੁਸਾਰ ਪੇਸ਼ਕਾਰੀ ਹੈ। ਦਿਵਾਨੇ ਮਸਤਾਨੇ, ਸਿੰਘਾਂ ਨੂੰ ਪੈਂਦੇ ਸੂਤਰ ਦੀਆਂ ਜੜ੍ਹਾਂ ਹਿੰਦੂ ਪੁਰਾਣ ਕਥਾਵਾਂ, ਹਿੰਦੂ ਸਾਹਿਤ, ਇਸਲਾਮ ਧਰਮ ਅਤੇ ਸਿੱਖ ਸਾਹਿਤ ਵਿੱਚ ਹਨ। ਇਹ ਮਸਤੀ ਅੰਦਰ ਦੀ ਮਸਤੀ ਹੈ।*

ਆਲਿਮ ਜੀ ਸਰਲ ਸਪਸ਼ਟ ਤਰਕਪੂਰਨ ਵਧੀਆਂ ਲਿਖਣ ਵਾਲੇ ਵਾਰਤਕ ਕਾਰ ਸਨ। ਉਹ ਹਿਰਦੇ ਨੂੰ ਛੂਹਣ ਵਾਲੀ ਕਾਵਿ ਰਚਨਾ ਕਰਨ ਵਾਲੇ ਕਵੀ ਸਨ। ਆਲਿਮ ਜੀ ਦੀ ਕਾਵਿ ਵੰਨਗੀ ਪੇਸ਼ ਹੈ :

*ਅਸਾਂ ਕਿਸੇ ਦੇ ਤਾਈਂ ਸਮਝਾਵਣਾ ਕੀ,*
*ਸਾਡਾ ਵਿਗੜਿਆ ਹੈ ਖਾਨਦਾਨ ਜਦੋਂ।*
*ਨਾਲ ਕਿਸੇ ਦੇ ਸਾਡਾ ਮੁਕਾਬਲਾ ਕੀ,*
*ਆਪਸ ਵਿਚ ਹੀ ਪਿਆ ਘਮਸਾਨ ਜਦੋਂ।*
*ਅਸਾਂ ਹਿੰਦ ਨੂੰ ਕੀ ਆਜ਼ਾਦ ਕਰਨਾ,*
*ਭੁਲੇ ਵੱਡਿਆਂ ਵਾਲੇ ਨਿਸ਼ਾਨ ਜਦੋਂ।*
*ਗੈਰ ਦੇਸ਼ ਵਾਲੇ ਵਿਦਿਆ ਹੋਣ ਕੀਕਣ,*
*ਭਾਈ ਭਾਈ ਦਾ ਕਰੇ ਚਲਾਨ ਜਦੋਂ।....*
*ਜ਼ਾਲਮ ਹਿੰਦ ਦੇ ਨਾ ਪਾਪੀ ਨਾਲ ਹੁੰਦੇ,*
*ਡਾਇਰ ਕੌਣ ਸੀ ਗੋਲੀ ਚਲਾਨ ਵਾਲਾ।*
*ਮਦਦ ਦੇਂਵਦੇ ਨਾ ਕੌਣ ਜੰਮਿਆ ਸੀ,*
*ਮਦਨ ਮੋਹਨ ਨੂੰ ਲੰਮਿਆਂ ਪਾਣ ਵਾਲਾ।*

ਉਹਨਾਂ ਦੀਆਂ ਰਚਨਾਵਾਂ ਕੁੰਜੀਗਤ ਰਚਨਾਵਾਂ ਹਨ। ਉਹਨਾਂ ਦੀਆਂ ਕੁਝ ਰਚਨਾਵਾਂ ਵਿਚ ਨਾਟਕੀ ਰੰਗ ਵੀ ਹੁੰਦਾ ਹੈ।

ਆਲਿਮ ਜੀ ਦੀ ਲਿਖਣ ਸ਼ੈਲੀ ਬਾਰੇ ਪ੍ਰੋ. ਕਸੇਲ ਨੇ ਲਿਖਿਆ ਹੈ, "ਸੰਤ ਨਿਧਾਨ ਸਿੰਘ ਆਲਿਮ ਦੀ ਮਨੋਹਰ

('ਅੰਮ੍ਰਿਤ ਬਾਜ਼ਾਰ ਪੱਤ੍ਰਕਾ' ਕਲਕੱਤਾ ਦੇ ਰੋਜ਼ਾਨਾ ਅੰਗ੍ਰੇਜ਼ੀ ਅਖਬਾਰ ਦੇ ਐਡੀਟਰ ਸਵਰਗੀ/ ਪੰਡਿਤ ਮੋਤੀ ਲਾਲ ਘੋਸ਼ ਹੀ, ਕੇਵਲ ਅਜੇਹੇ ਹਿੰਦੁਸਤਾਨੀ ਸਨ ਜਿਨ੍ਹਾਂ ਨੇ ਆਪਣੇ ਅਖਬਾਰ ਦੇ ਕਾਲਮਾਂ ਵਿਚ ਅੰਗ੍ਰੇਜ਼ ਦੇ ਇਸ ਘੋਰ ਅੱਤਿਆਚਾਰ ਦੇ ਵਿੱਰੁਧ ਕਰੜਾਈ ਨਾਲ ਲਿਖਿਆ ਸੀ।)

ਸ਼ਖਸੀਅਤ ਅਨੇਕ ਤਰ੍ਹਾਂ ਦੇ ਗੁਣਾਂ ਦਾ ਸਮੂਹ ਸੀ। ਗਿਆਨ ਅਤੇ ਅਨੁਭਵ ਇਤਿਹਾਸਕ ਤੱਥਾਂ ਦੀ ਖੋਜ ਪੜਤਾਲ ਅਤੇ ਉਨ੍ਹਾਂ ਦੀ ਢੁਕਵੀ ਵਿਆਖਿਆ ਵਿਧੀ ਦੁਆਰਾ ਆਪ ਜੀ ਨੇ ਪੰਜਾਬੀ ਭਾਸ਼ਾ ਦੇ ਸ੍ਰੇਸ਼ਟ ਵਾਰਤਕ ਲੇਖ ਅਤੇ ਵਿਅਕਤੀਗਤ ਸਾਹਿਤਕ ਸ਼ੈਲੀ ਦੇ ਸਵਾਮੀ ਹੋਣ ਨੂੰ ਸਿੱਧ ਕੀਤਾ ਹੈ। ਪੰਜਾਬੀ ਵਾਰਤਕ-ਸਾਹਿਤ ਦੀ ਉਸਾਰੀ ਵਿਚ ਉਹਨਾਂ ਦੇ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ। ਸਭ ਤੋਂ ਵੱਡੀ ਵਿਸ਼ੇਸ਼ਤਾ ਉਹਨਾਂ ਦੀ ਗਦ ਰਚਨਾ ਵਿਚ ਇਹ ਹੈ ਕਿ ਉਹ ਸਰਲ, ਸਪਸ਼ਟ ਤੇ ਬਲਵਾਨ ਰਚਨਾ ਕਰਦੇ ਹੋਏ, ਤਰਕਸ਼ੀਲ ਵਿਗਿਆਨਕ ਸ਼ੈਲੀ ਤੇ ਭਾਵਯੁਕਤ ਸ਼ੈਲੀ ਦਾ ਇਕੋ ਪੁਸਤਕ ਵਿਚ ਰਚਨਾ ਕਰ ਸਕਣ ਦੇ ਸਮਰਥ ਸਨ। ਜੁਗ ਪਲਟਾਊ ਸਤਿਗੁਰ ਨਾਂ ਦੀ ਪੁਸਤਕ ਇਸਦਾ ਜਿਉਂਦਾ ਪ੍ਰਮਾਣ ਹੈ। —ਨਾਮਧਾਰੀ ਸਿਧਾਂਤ ਪ੍ਰਦਰਸ਼ਨ

ਆਲਿਮਾਨਾ ਸ਼ਖ਼ਸੀਅਤ ਦੇ ਮਾਲਿਕ ਤੇ ਵਿਸ਼ੇ ਅਨੁਕੂਲ ਤਰਕ ਪੂਰਨ ਤੇ ਭਾਵਪੂਰਨ ਲਿਖਣ ਵਾਲੇ ਆਲਿਮ ਜੀ ਦੀਆਂ ਰਚਨਾਵਾਂ ਸਿੱਖ ਧਰਮ ਏਵਮ ਮਾਸ ਅਤੇ ਨਾਮਧਾਰੀ ਸਿਧਾਂਤ ਪਰਿਚਯ ਹਿੰਦੀ ਵਿਚ ਵੀ ਪ੍ਰਕਾਸ਼ਕਤ ਹੋਈਆਂ।

ਇਹਨਾਂ ਦੀਆਂ ਰਚਨਾਵਾਂ ਦਾ ਸਧਾਰਨ ਤੇ ਬੁਧੀਜੀਵੀ ਪਾਠਕਾਂ ਵਿਚ ਆਪਣਾ ਨਵੇਕਲਾ ਥਾਂ ਹੈ। ਇਹ ਹੀ ਆਲਿਮ ਜੀ ਦੀ ਬਹੁਤ ਵੱਡੀ ਪ੍ਰਾਪਤੀ ਹੈ।

**ਆਲਿਮ ਜੀ ਦੀ ਰਚਨਾ ਦਾ ਨਮੂਨਾ—**

**ਸਰਸਰੀ ਨਜ਼ਰ–ਸਤਿਗੁਰੂ ਰਾਮ ਸਿੰਘ 'ਤੇ**

ਇਨ੍ਹਾਂ ਲਿਖਤਾਂ ਅਤੇ ਇਤਿਹਾਸਕ ਘਟਨਾਵਾਂ ਤੇ ਇਕ ਸਾਧਾਰਣ ਦ੍ਰਿਸ਼ਟੀ ਪਾਉਣ ਨਾਲ ਪਤਾ ਲੱਗਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਅਤੇ ਪੰਥ ਦੀ ਅਗਵਾਈ ਅਜੇਹੇ ਭਿਆਨਕ ਸਮੇਂ ਵਿਚ ਕੀਤੀ, ਜਦ ਕਿ ਰਾਜ ਪਲਟਣ ਦੇ ਕਾਰਨ ਦੇਸ਼ ਅੰਦਰ ਪ੍ਰਦੇਸੀ ਰਾਜ ਦੀ ਕੁਟਿਲ ਨੀਤੀ ਦੀਆਂ ਕਾਲੀਆਂ ਘਟਾਵਾਂ ਨੇ ਹਨੇਰ ਹੀ ਹਨੇਰ ਪਸਾਰ ਦਿੱਤਾ ਸੀ। ਪਰ ਅਧੀਨਤਾ ਦੇ ਇਸ ਵਿਕਰਾਲ ਕਾਲ ਵਿਚ ਹਾਕਮ ਅੱਤਿਆਚਾਰ ਦੀ ਛੁਰੀ ਨਾਲ ਪਰਜਾ ਨੂੰ ਕੁਹ ਰਹੇ ਸਨ। ਸਮੇਂ ਦੀ ਤਸਵੀਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਮਹਾਵਾਕ:

*ਕਲਿ ਕਾਤੀ ਰਾਜੇ ਕਾਸਾਈ*
*ਧਰਮ ਪੰਖ ਕਰ ਉਡਰਿਆ।।*
*ਕੂੜ ਅਮਾਵਸ ਸਚਿ ਚੰਦ੍ਰਮਾ*
*ਦੀਸੈ ਨਾਹੀ ਕਹ ਚੜਿਆ।।*
*ਹਉਂ ਭਾਲ ਵਿਕੁੰਨੀ ਹੋਈ।।*
*ਆਧੇਰੈ ਰਾਹ ਨ ਕੋਈ।। (ਸ੍ਰੀ ਆਦਿ ਗ੍ਰੰਥ ਸਾਹਿਬ)*

ਦੇ ਐਨ ਮੁਤਾਬਕ ਸੀ ਕਿ "ਕਲਿਜੁਗ ਦੇ ਰਾਜਿਆਂ ਨੇ ਕਸਾਈਆਂ ਦਾ ਰੂਪ ਧਾਰ ਕੇ ਜ਼ੁਲਮ ਦੀ ਛੁਰੀ ਹੱਥ ਵਿਚ ਫੜ ਰੱਖੀ ਹੈ, ਜਿਸ ਦੇ ਫਲਸਰੂਪ ਧਰਮ ਤਾਂ ਮਾਨੋਂ ਕਿਤੇ ਖੰਭ ਲਾ ਕੇ ਉੱਡ ਗਿਆ ਹੈ। ਝੂਠ ਮੱਸਿਆ ਦੇ ਹਨੇਰੇ ਸਮਾਨ ਪੱਸਰ ਰਿਹਾ ਅਤੇ ਸੱਚ ਚੰਦ੍ਰਮਾਂ ਸਮਾਨ ਛਪਨ ਹੋ ਚੁੱਕਾ ਹੈ। ਭਾਰਤ ਮਾਤਾ ਕਹਿ ਰਹੀ ਹੈ ਕਿ "ਇਸ ਹਨੇਰੇ ਵਿਚ ਜਨਤਾ ਨੂੰ ਸਚਾਈ ਦਾ ਰਾਹ-ਦਿਖਾਣ ਵਾਲਾ ਕੋਈ ਆਗੂ ਨਹੀਂ ਲਭਦਾ। ਠੀਕ ਇਸ ਘੋਰ ਹਨੇਰੇ ਵਿਚ ਨਾਮਧਾਰੀ ਲਹਿਰ ਦੇ ਸੰਚਾਲਕ ਨੇ ਸਚਾਈ ਦਾ ਚਾਨਣ ਸ੍ਰੋਤ (ਲਾਈਟ ਹਾਊਸ) ਬਣ ਕੇ ਦੇਸ਼ ਦੇ ਧਾਰਮਿਕ, ਸਮਾਜਕ ਅਤੇ ਰਾਜਨੀਤਕ ਮੰਡਲਾਂ ਨੂੰ ਉਹ ਚਾਨਣ ਪ੍ਰਦਾਨ ਕੀਤਾ—ਜੋ ਅੱਤਿਆਚਾਰੀ, ਕੁਟਿਲ ਅਤੇ ਪਰਾਇਆ ਹੱਕ ਖੱਸਣ ਵਾਲੇ ਬੰਦਿਆਂ ਲਈ ਤਾਂ ਭਾਵੇਂ ਦੁਖਦਾਇਕ ਸੀ, ਪ੍ਰੰਤੂ ਮਾਤ ਭੂਮੀ ਦੇ ਭਲਾ-ਚਾਹੂਆਂ ਨੇ ਉਸ ਅੰਦਰ ਆਸ਼ਾ ਦੀਆਂ ਕਿਰਣਾਂ ਨੱਚਦੀਆਂ ਦੇਖੀਆਂ।

**ਉਹ ਸਤਿਗੁਰ ਹਨ—**

ਧਾਰਮਿਕ ਆਦਰਸ਼ ਤੋਂ ਡਿੱਗ ਚੁੱਕੀਆਂ ਸੈਂਕੜੇ ਜਾਂ ਹਜ਼ਾਰਾਂ ਨਹੀਂ ਬਲਕਿ ਲੱਖਾਂ ਵਿਅਕਤੀਆਂ ਦੇ ਅੰਦਰ ਜਿਸ ਪੁਰਸ਼ਾਰਥ-ਸ਼ਕਤੀ ਨਾਲ ਆਪ ਨੇ ਧਰਮ-ਆਤਮਾਂ ਦਾ ਸੰਚਾਰ ਕਰਕੇ ਧਾਰਮਿਕ ਖੇੜਾ ਲਿਆਂਦਾ, ਉਸਦੇ ਚਾਨਣੇ ਹੇਠ ਆਪ ਨੂੰ ਅਜਿਹੇ ਧਾਰਮਿਕ ਨੇਤਾ ਮੰਨਿਆ ਗਿਆ ਜਿਨ੍ਹਾਂ ਦੀ ਉਸ ਵੇਲੇ ਦੀ ਜਨਤਾ ਨੇ ਅਕਾਲ ਪੁਰਖ ਸਮਝ ਕੇ ਪੂਜਾ ਕੀਤੀ, ਜੋ ਅੱਜ ਤੱਕ ਓਸੇ ਹੀ ਰੂਪ ਵਿਚ ਵਿਦਮਾਨ ਹੈ। ਹੋਰ ਤਾਂ ਹੋਰ ਆਪ ਦੇ ਸਭ ਤੋਂ ਵੱਡੇ ਅਤੇ ਕੱਟੜ-ਵਿਰੋਧੀ ਅੰਗ੍ਰੇਜ਼ ਅਫਸਰ ਮਿਸਟਰ ਮੈਕਨਬ ਨੂੰ ਵੀ ਮੰਨਣਾ ਪਿਆ ਕਿ ਆਪ ਨੂੰ ਉਸ ਸਮੇਂ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨਿਆ ਜਾਂਦਾ ਸੀ।

**ਸਭ ਤੋਂ ਪਹਿਲੇ ਨੇਤਾ—**

ਸਿੱਖ ਰਾਜ ਦੀ ਸਮਾਪਤੀ ਤੋਂ ਪਿਛੋਂ ਅੰਗ੍ਰੇਜ਼ੀ ਰਾਜ ਦੇ ਕਾਇਮ ਹੋਣ ਦੇ ਕਾਰਨ ਜੋ ਸਮਾਜਕ ਬੁਰਾਈਆਂ ਫੈਲ ਗਈਆਂ ਸਨ, ਅਤੇ ਦਾਸਤਾ ਦੇ ਬੰਧਨਾਂ ਵਿਚ ਜਕੜੇ ਜਾਣ ਦੇ ਕਾਰਨ ਜਨਤਾ ਅੰਦਰ ਜੋ ਕੌਮੀ ਭਾਵਾਂ (National elements) ਦਾ ਅਭਾਵ ਹੋ ਚੁੱਕਾ ਸੀ—ਉਸ ਨੂੰ ਦੂਰ ਕਰਨ ਦੇ ਉਦੇਸ਼ ਨਾਲ ਆਪ ਨੇ ਜਿਸ ਲਹਿਰ ਦਾ ਸੰਚਾਲਨ ਕੀਤਾ ਉਹ ਸਭ ਤੋਂ ਪਹਿਲੀ ਸਮਾਜ ਸੁਧਾਰਕ (Social Reform) ਅਤੇ ਕੌਮੀ ਲਹਿਰ (National movement) ਸੀ, ਜਿਸ ਕਰਕੇ ਸਾਡੀਆਂ ਅੱਖਾਂ ਆਪ ਨੂੰ ਸਿੱਖ ਰਾਜ ਤੋਂ ਪਿਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਰ੍ਹਾਂ ਸਭ ਤੋਂ ਪਹਿਲੇ ਸਮਾਜ ਸੁਧਾਰਕ ਅਤੇ ਰਾਜਨੀਤਕ ਨੇਤਾ ਦੇ ਰੂਪ ਵਿਚ ਦੇਖਦੀਆਂ ਹਨ।

**ਅਦੁੱਤੀ ਯੋਧਾ—**

ਜਿਸ ਨਿਡਰਤਾ ਬੀਰਤਾ, ਦ੍ਰਿੜ੍ਹਤਾ, ਉਮਾਹ ਅਤੇ ਉਤਸ਼ਾਹ ਨਾਲ ਆਪ ਰਾਜਨੀਤਕ ਖੇਤਰ ਵਿਚ ਅੰਗ੍ਰੇਜ਼ ਨਾਲ ਲੜੇ, ਅਤੇ ਉਸ ਅੰਗ੍ਰੇਜ਼ ਨਾਲ, ਜਿਸਦੇ ਵਿਰੁੱਧ ਇਕ

ਸਨ ਜਾਂ ਕੇਵਲ ਇਕ ਉਸ ਸੰਪਰਦਾਇ ਦੇ ਸੰਚਾਲਕ ਜਿਸ ਦੇ ਧੁੰਧਲੇ ਧੁੰਧਲੇ ਤੇ ਅਸਪਸ਼ਟ ਜਿਹੇ ਹਾਲਾਤ ਇਸ ਪੁਸਤਕ ਵਿਚ ਉਲੀਕੇ ਗਏ ਸਨ।

ਇਸੇ ਤਰ੍ਹਾਂ ਜਿਹੜੇ ਹੋਰ ਸੱਜਣਾਂ ਨੇ, ਨਾਮਧਾਰੀ ਇਤਿਹਾਸ ਬਾਰੇ ਕੁਝ ਲਿਖਿਆ ਹੈ, ਉਨ੍ਹਾਂ ਵਿਚੋਂ ਬਹੁਤਿਆਂ ਦਾ ਆਧਾਰ ਸਰਕਾਰੀ ਦਫਤਰਾਂ ਦੇ ਕਾਗਜ਼ਾਂ ਤੇ ਰਿਪੋਰਟਾਂ ਆਦਿ ਨੂੰ ਹੀ ਬਣਾਇਆ ਗਿਆ ਹੈ-ਜੋ ਨਿਰਸੰਦੇਹ ਇਕ ਤਰਫੀ ਸਚਿਆਈ ਹੀ ਹੋ ਸਕਦੀ ਹੈ। ਹਾਲਾਂ ਤਕ ਵੀ ਇਸ ਬੰਨੇ ਕੋਈ ਬਹੁਤਾ ਨਿੱਗਰ ਕੰਮ ਨਹੀਂ ਹੋ ਸਕਿਆ ਅਤੇ ਨਾਮਧਾਰੀ ਇਤਿਹਾਸ ਦੇ ਪਰਮਾਣੀਕ ਰੂਪ ਲਿਖਣ ਵਿਚ ਹਾਲੀ ਸ਼ਾਇਦ ਕੁਝ ਸਮਾਂ ਹੋਰ ਲਗੇ।

ਸੰਤ ਇੰਦਰ ਸਿੰਘ "ਚੱਕ੍ਰਵਰਤੀ" ਸ਼ੁਰੂ ਤੋਂ ਹੀ ਨਾਮਧਾਰੀ ਲਹਿਰ ਨਾਲ ਸੰਬੰਧਿਤ ਰਹੇ ਹਨ ਅਤੇ ਕਈਆਂ ਉਨ੍ਹਾਂ ਗੱਲਾਂ ਦਾ, ਉਨ੍ਹਾਂ ਨੂੰ ਪਤਾ ਹੈ ਜਿਹੜੀਆਂ ਹਾਲੀ ਮੂਲ-ਆਧਾਰਾਂ ਦੇ ਰੂਪ ਵਿਚ ਮੌਜੂਦ ਹਨ ਜਾਂ ਮੌਖਿਕ ਰੂਪ ਵਿਚ ਪ੍ਰਚੱਲਿਤ ਚਲੀਆਂ ਆਉਂਦੀਆਂ ਹਨ। ਬਹੁਤੇ ਆਦਮੀਆਂ ਨੂੰ ਉਹ ਆਪ ਹੀ ਮਿਲੇ ਹਨ-ਇਸ ਲਈ ਇਤਿਹਾਸ ਸੰਬੰਧੀ ਖੋਜ ਆਦਿ ਕਰਨ ਦਾ ਉਨ੍ਹਾਂ ਨੂੰ ਕਾਫੀ ਮੌਕਾ ਮਿਲਿਆ ਹੈ ਅਤੇ ਫਿਰ ਨਾਮਧਾਰੀ ਪੰਥ ਦੇ ਨਿਕਟਵਰਤੀ ਸਨੇਹੀਆਂ ਵਿਚੋਂ ਹੋਣ ਕਾਰਣ, ਇਹ ਉਨ੍ਹਾਂ ਦਾ ਫਰਜ਼ ਵੀ ਬਣਦਾ ਸੀ ਕਿ ਉਹ ਇਸ ਮਹਾਨ ਲਹਿਰ ਬਾਰੇ ਇਤਿਹਾਸਕ ਦ੍ਰਿਸ਼ਟੀ ਤੋਂ ਕੁਝ ਲਿਖਣ। ਇਹ ਕੰਮ ਸ਼ਾਇਦ ਉਹ ਕਰਦੇ ਵੀ ਰਹੇ ਹਨ ਅਤੇ ਨਾਮਧਾਰੀ ਪੰਥ ਦੇ ਮਾਸਕ ਪੱਤ੍ਰਾਂ ਵਿਸ਼ੇਸ਼ ਕਰਕੇ ਸਤਿਜੁਗ ਦੇ ਬਸੰਤ-ਅੰਕਾਂ ਵਿਚ ਉਨ੍ਹਾਂ ਦੇ ਇਤਿਹਾਸਕ ਲੇਖ ਤੇ ਰਚਨਾਵਾਂ ਸਮੇਂ ਸਮੇਂ ਛਪਦੇ ਰਹੇ ਹਨ। ਇਸ ਤੋਂ ਉਪਰੰਤ ਪੁਸਤਕ ਰੂਪ ਵਿਚ ਉਨ੍ਹਾਂ ਨੇ ਨਾਮਧਾਰੀ ਇਤਿਹਾਸ ਹਿਸਾ ਪਹਿਲਾ ਅਜ ਤੋਂ ਕਈ ਸਾਲ ਪਹਿਲਾਂ ਛਾਪਿਆ ਜਿਸ ਵਿਚ ਸਤਿਗੁਰੂ ਬਾਲਕ ਸਿੰਘ ਜੀ ਦੇ ਇਤਿਹਾਸਕ ਸਮਾਚਾਰ ਅੰਕਿਤ ਹਨ। ਉਨ੍ਹਾਂ ਦੀ "ਕੂਕਿਆਂ ਬਾਰੇ" ਨਾਂ ਦੀ ਇੱਕ ਹੋਰ ਪੁਸਤਕ ਵੀ ਹੈ ਜਿਸ ਵਿੱਚ ਉਨ੍ਹਾਂ ਨੇ ਕੁਝ ਉਨ੍ਹਾਂ ਸ਼ੰਕਿਆਂ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ ਜੋ ਨਾਮਧਾਰੀ ਇਤਿਹਾਸ ਬਾਰੇ ਪਾਏ ਗਏ ਸਨ ਅਤੇ ਉਨ੍ਹਾਂ ਸਥਿਤੀਆਂ ਤੇ ਚਾਨਣਾ ਪਾਇਆ ਹੈ, ਜਿਨ੍ਹਾਂ ਵਿੱਚ ਇਹ ਇਤਿਹਾਸ ਲਿਖੇ ਗਏ। ਸਤਿਗੁਰੂ ਰਾਮ ਸਿੰਘ ਜੀ ਬਾਰੇ ਜਾਂ ਉਨ੍ਹਾਂ ਦੇ ਸਮੇਂ ਬਾਰੇ ਅਤੇ ਨਾਮਧਾਰੀ ਲਹਿਰ ਬਾਰੇ ਜੋ ਇਤਿਹਾਸਕ ਸਾਮੱਗ੍ਰੀ ਉਨ੍ਹਾਂ ਕੋਲ ਸੀ ਉਹ "ਮਾਲਵੇਂਦਰ" ਦਾ ਅਧਾਰ ਹੈ ਪਰ ਨਾਲ ਹੀ, ਇੱਥੇ ਇਹ ਕਹਿ ਦੇਣਾ ਵੀ ਉਚਿੱਤ ਹੈ ਕਿ "ਮਹਾਂ-ਕਾਵਿ" ਤੇ ਵਿਗਿਆਨਕ ਇਤਿਹਾਸ ਦੀ ਸੀਮਾ ਵੱਖਰੀ ਵੱਖਰੀ ਹੁੰਦੀ ਹੈ-ਮਹਾਂਕਾਵਿ ਵਿੱਚ ਕਵੀ ਦੀ ਕਲਪਨਾ ਦਾ ਪਾਸਾਰ ਬਹੁਤ ਵਾਰ ਜਜ਼ਬਿਆਂ ਦੇ ਵੇਗ ਵਿੱਚ ਬੱਝ ਕੇ ਚਲਦਾ ਹੈ ਅਤੇ ਉਸਨੇ ਲਾਖਸ਼ਨਿਕ ਅਰਥ ਧਾਰਨ ਕਰਨੇ ਹੁੰਦੇ ਹਨ।

ਇਸ ਪੰਥ ਤੇ ਮਹਾਨ ਕ੍ਰਾਂਤੀ ਦੇ ਇਤਿਹਾਸ ਨੂੰ ਕ੍ਰਮਵਾਰ ਕਰਕੇ ਲਿਖਣਾ ਬਹੁਤ ਵਡੀ ਤਪੱਸਿਆ ਤੇ ਸਾਧਨਾ ਦਾ ਕੰਮ ਹੈ ਅਤੇ ਇਹ ਇਕ ਲੰਬਾ ਪ੍ਰੀਸ਼ਰਮ ਮੰਗਦਾ ਹੈ।

*ਸੰਤ ਜੀ ਦਾ ਸਾਰਾ ਜੀਵਨ ਹੀ ਸਾਹਿਤ ਸੇਵਾ ਤੇ ਇਤਿਹਾਸਕ ਖੋਜ ਆਦਿ ਵਿਚ ਗੁਜ਼ਰਿਆ ਹੈ। ਇਸ ਸੰਬੰਧ ਵਿਚ ਮੁਲ ਤੇ ਮਹੱਤਵ ਵਾਲੀ ਗਲ ਇਹ ਨਹੀਂ ਹੁੰਦੀ ਕਿ ਕਿਸੇ ਵਿਅਕਤੀ ਨੇ ਇਸ ਸੰਬੰਧ ਵਿਚ ਕੀ ਤੇ ਕਿੰਨੀ ਪ੍ਰਾਪਤ ਕੀਤੀ ਹੈ ਸਗੋਂ ਵਧੇਰੇ ਗੌਰਵ ਇਸ ਗਲ ਦਾ ਹੁੰਦਾ ਹੈ ਕਿ ਕਿਸੇ ਨੇ ਇਸ ਸੰਬੰਧ ਵਿੱਚ ਕੀ ਤੇ ਕਿੰਨੀ ਸੁਹਿਰਦਤਾ ਵਿਖਾਈ ਹੈ। ਇਹ ਸੁਹਿਰਦਤਾ, ਸਾਹਿਤ ਵਿਚ ਵੀ ਅਤੇ ਦੂਜੇ ਮਹਾਨ ਕਾਰਜ ਵਿਚ ਵੀ ਬਹੁਤ ਵੱਡਾ ਤੱਤ ਹੁੰਦਾ ਹੈ ਅਤੇ ਸੰਤ ਜੀ ਵਿਚ, ਇਸ ਦਾ ਅਖੁੱਟ ਭੰਡਾਰ ਮੌਜੂਦ ਸੀ, ਪ੍ਰਾਪਤੀ ਦੇ ਖੇਤਰ ਵਿਚ ਵੀ ਉਹ ਪਿਛੇ ਨਹੀਂ ਹਨ।*

ਇਸ ਤੋਂ ਪਿਛੋਂ ਉਨ੍ਹਾਂ ਦੇ ਦੂਜੇ ਮਹਾਂ-ਕਾਵਿ "ਹਿੰਦ ਦੀ ਚਾਦਰ" ਦਾ ਵਰਨਣ ਕਰਨਾ ਵੀ ਜ਼ਰੂਰੀ ਜਾਪਦਾ ਹੈ, ਜਿਸ ਵਿਚ ਗੁਰੂ ਤੇਗ ਬਹਾਦਰ ਜੀ ਦੀ ਅਦੁੱਤੀ ਸ਼ਹਾਦਤ ਤੇ ਜੀਵਨ ਸਮਾਚਾਰਾਂ ਨੂੰ ਵਿਸ਼ਾ ਬਣਾਇਆ ਗਿਆ ਹੈ। ਇਹ ਉਨ੍ਹਾਂ ਦੀ ਮਹਾਂ-ਕਾਵਿ ਦੇ ਖੇਤਰ ਵਿਚ ਦੂਜੀ ਪ੍ਰਾਪਤੀ ਹੈ।

ਨਾਟਕ ਦੇ ਖੇਤਰ ਵਿਚ "ਪ੍ਰੀਤ-ਪੈਗੰਬਰ" ਨਾਂ ਦੀ ਰਚਨਾ ਦਾ ਵੀ ਜ਼ਿਕਰ ਕੀਤਾ ਜਾ ਸਕਦਾ ਹੈ, ਜਿਸ ਦਾ ਵਿਸ਼ਾ, ਸ਼ਾਂਤੀ-ਪੁੰਜ ਮਹਾਤਮਾ ਬੁੱਧ ਦੇ ਜੀਵਨ ਨਾਲ ਸੰਬੰਧਿਤ ਹੈ। ਇਹ ਰਚਨਾ ਉਸ ਸਮੇਂ ਲਿਖੀ ਗਈ ਜਦੋਂ ਸੰਤ ਜੀ ਪ੍ਰੀਤ-ਨਗਰ ਨਿਵਾਸ ਕਰਦੇ ਸਨ ਅਤੇ ਜਿਨ੍ਹਾਂ ਦਿਨਾਂ ਵਿਚ ਸ. ਗੁਰਬਖਸ਼ ਸਿੰਘ ਦਾ, ਐਡਵਿਨ ਆਰਨਲਡ ਦੀ ਜਗਤ ਪ੍ਰਸਿੱਧ ਪੁਸਤਕ "ਏਸ਼ੀਆ ਦਾ ਚਾਨਣ" ਅਨੁਵਾਦ ਛਪਿਆ ਸੀ, ਭਾਵੇਂ ਲੇਖਕ ਬਹੁਤ ਸਾਰੇ ਥਾਵਾਂ ਤੇ ਗੁਰਬਖਸ਼ ਸਿੰਘ ਦੀ ਅਨੁਵਾਦਿਤ ਰਚਨਾ ਤੋਂ ਵੀ ਪ੍ਰਭਾਵਿਤ ਹੋਇਆ ਹੈ ਪਰ ਉਹ ਘਟਨਾਵਾਂ ਵੀ ਹਨ ਜਿਨ੍ਹਾਂ ਦਾ ਜ਼ਿਕਰ ਆਰਨਲਡ ਦੀ ਪੁਸਤਕ ਵਿਚ ਨਹੀਂ। ਵਿਸ਼ੇ ਅਨੁਕੂਲ ਸ਼ੈਲੀ ਵੀ ਬੜੀ ਰੌਚਿਕ ਗੰਭੀਰ ਤੇ ਸ਼ਰਧਾ ਯੁਕਤ ਹੋ ਗਈ ਹੈ। ਬੁੱਧ-ਗਾਥਾ ਸਾਡੇ ਦੇਸ਼ ਦਾ ਇਤਿਹਾਸਕ ਵਿਰਸਾ ਹੀ ਬਣ ਚੁਕੀ ਹੈ ਅਤੇ ਮਹਾਂ-ਕਵੀ ਟੈਗੋਰ ਵਰਗੇ ਵੀ ਇਸ ਦਾ ਪੂਰਾ ਪੂਰਾ ਲਾਭ ਉਠਾਉਂਦੇ ਅਤੇ ਇਸ ਨੂੰ ਆਧੁਨਿਕ ਰੰਗ ਵਿਚ ਰੰਗ ਕੇ ਪੇਸ਼ ਕਰਦੇ ਰਹੇ ਹਨ। ਉਸ ਦੇ ਪ੍ਰਸਿੱਧ ਨਾਟਕ, "ਨ੍ਰਿਤਕਾ ਦੀ ਪੂਜਾ" ਤੇ "ਚੰਡਾਲਕਾ" ਬੋਧੀ-ਗਾਥਾ ਨਾਲ ਹੀ ਸੰਬੰਧਿਤ ਹਨ।

ਨਾਮਧਾਰੀ ਲਹਿਰ ਨਾਲ ਹੀ ਸੰਬੰਧਿਤ, ਉਨ੍ਹਾਂ ਨੇ ਇਤਿਹਾਸਕ ਨਾਵਲ ਲਿਖੇ ਹਨ, "ਬੀਤ-ਰਾਗ" ਤੇ

"ਅਤਬੰਗੀ"। ਬੀਤ-ਰਾਗ ਸਤਿਗੁਰੂ ਰਾਮ ਸਿੰਘ ਦੇ ਸਮੇਂ ਨਾਲ ਸੰਬੰਧਿਤ ਹੈ ਅਤੇ ਇਸ ਵਿਚ ਸ਼ੈਲੀ ਭਾਈ ਵੀਰ ਸਿੰਘ ਦੇ ਇਤਿਹਾਸਕ ਨਾਵਲਾਂ ਵਾਲੀ ਹੈ ਪਰ "ਅਤਬੰਗੀ" ਪੰਜਾਬੀ ਦੇ ਇਤਿਹਾਸਕ ਨਾਵਲ ਦੇ ਖੇਤਰ ਵਿਚ ਆਪਣੀ ਹੀ ਕਿਸਮ ਦਾ ਨਾਵਲ ਹੈ। ਇਸ ਵਿਚ ਸੰਤ ਭਗਵਾਨ ਸਿੰਘ "ਅਤਬੰਗੀ" ਦਾ ਜੀਵਨ ਬਿਰਤਾਂਤ ਹੈ, ਜੋ ਆਜ਼ਾਦੀ ਦੇ ਸੰਗਰਾਮ ਦਾ ਸਿਪਾਹੀ ਸੀ ਪਰ ਅੰਗਰੇਜ਼ ਹਾਕਮਾਂ ਦੀ ਨਿਗਾਹ ਵਿਚ ਵੱਡਾ ਬਾਗੀ ਤੇ ਡਾਕੂ ਗਿਣਿਆ ਜਾਂਦਾ ਸੀ।

ਇਸ ਨਾਵਲ ਵਿਚ ਸਤਿਗੁਰੂ ਰਾਮ ਸਿੰਘ ਦੇ ਦੇਸ਼-ਨਿਕਾਲੇ ਤੋਂ ਪਿਛੋਂ ਦੇ ਸਮਾਚਾਰ ਦਰਜ ਹਨ, ਜਦ ਨਾਮਧਾਰੀ ਪੰਥ ਸਤਿਗੁਰੂ ਹਰੀ ਸਿੰਘ ਜੀ ਦੀ ਛਤਰ ਛਾਇਆ ਹੇਠ ਉਸ ਜ਼ੁਲਮ ਤੇ ਜਬਰ ਦੇ ਸਮੇਂ ਵੀ ਵਧ ਫੁਲ ਰਿਹਾ ਸੀ। ਨਾਮਧਾਰੀ ਲਹਿਰ ਦਾ ਠੀਕ ਸੁਭਾ ਤੇ ਪ੍ਰਭਾਵਸ਼ੀਲ ਆਚਰਣ ਇਸ ਨਾਵਲ ਵਿਚ ਵਿਦਮਾਨ ਹੈ-ਸਤਿਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਵਣ ਕੌਰ ਜੀ ਸੰਬੰਧੀ ਦਿਤੀ ਵਾਕਫੀਅਤ ਤੇ ਉਨ੍ਹਾਂ ਦੇ ਉਚਤਮ ਆਚਰਣ ਦੇ ਸਾਹਵੇਂ ਹਰ ਪਾਠਕ ਦਾ ਸਿਰ ਝੁਕ ਜਾਂਦਾ ਹੈ, ਉਨ੍ਹਾਂ ਦੇ ਵਿਰੋਧੀ ਵੀ ਉਨ੍ਹਾਂ ਦਾ ਜ਼ਿਕਰ ਪਰਮ ਸਤਿਕਾਰ ਨਾਲ ਕਰਦੇ ਹਨ। ਇਕ ਬੰਨੇ ਅੰਗਰੇਜ਼ ਸਰਕਾਰ ਉਸ ਦੇ ਹਾਕਮਾਂ ਤੇ ਪੁਲਿਸ ਦੇ ਜਬਰ ਦਾ ਵਰਨਣ ਹੈ ਅਤੇ ਦੂਜੇ ਬੰਨੇ ਉਸ ਸੂਰਮਤਾ ਅਤੇ ਨੇਕ ਆਚਰਣ ਅਤੇ ਸਬਰ ਦਾ ਜੋ ਕੂਕੇ ਉਸ ਸਮੇਂ ਦਰਸਾ ਰਹੇ ਸਨ ਅਤੇ ਇਸ ਘੋਰ ਅਨਿਆਂ ਤੇ ਤਸ਼ੱਦਦ ਦਾ ਖਿੜੇ ਮੱਥੇ ਟਾਕਰਾ ਕਰ ਰਹੇ ਸਨ। ਲੇਖਕ ਇਤਨਾ ਨਿਰਪੱਖ ਰਿਹਾ ਹੈ ਕਿ ਸ੍ਰੀਮਤੀ ਬਾਰ ਬਰਟਨ, ਜੋ ਪੁਲਿਸ ਕਪਤਾਨ ਬਾਰ ਬਰਟਨ ਦੀ ਪਤਨੀ ਸੀ ਅਤੇ ਉਸ ਦੀ ਧੀ ਮਿਸ ਸੋਫੀਆ ਦੇ ਆਚਰਣਾਂ ਨੂੰ ਵੀ ਪੂਰੀ ਸੁਹਿਰਦਤਾ ਨਾਲ ਚਿਤ੍ਰ ਸਕਿਆ ਹੈ।

ਇਸ ਨਾਵਲ ਦੀ ਤਕਨੀਕ ਵੀ ਨਵੀਨ ਤੇ ਮੌਲਿਕ ਹੈ। ਸਾਰਾ ਨਾਵਲ ਚਾਰ ਕਾਂਡਾਂ ਵਿਚ ਵੰਡਿਆ ਹੋਇਆ ਹੈ ਅਤੇ ਚਹੁੰ ਕਾਂਡਾਂ ਵਿਚ ਹੀ ਬਿਆਨ ਉਤਮ ਪੁਰਖ ਵਿਚ ਕ੍ਰਮਵਾਰ ਦਲੀਪ ਸਿੰਘ ਖੰਡਾ ਪੁਲਿਸ ਇਨਸਪੈਕਟਰ, ਬਾਰ ਬਰਟਨ, ਸੁਪਰਡੈਂਟ ਪੁਲਿਸ, ਜੇਲ੍ਹ ਸੁਪਰਡੈਂਟ ਲੁਧਿਆਣਾ ਅਤੇ ਸੈਸ਼ਨ ਜੱਜ ਲੁਧਿਆਣਾ ਦੀ ਡਾਇਰੀ ਦੇ ਰੂਪ ਵਿਚ ਚਲਦਾ ਹੈ।

ਇਹ ਹਨ ਸੰਤ ਚੱਕ੍ਰਵਰਤੀ ਜੀ ਦੀਆਂ ਕੁਝ ਕੁ ਰਚਨਾਵਾਂ, ਜਿਨ੍ਹਾਂ ਦਾ ਪਿਛੋਕੜ ਇਤਿਹਾਸ ਵਿਚ ਹੈ ਅਤੇ ਸਰੂਪ ਤੇ ਸੁਭਾ ਸਾਹਿਤਕ।

ਜੇ ਜੀਵਨ ਦੇ ਸੰਸਕਾਰਾਂ ਤੇ ਵਾਤਾਵਰਨ ਨੇ ਸੰਤ ਜੀ ਨੂੰ "ਇਤਿਹਾਸਕਾਰ" ਤੇ ਸਾਹਿਤਕਾਰ ਬਣਾ ਦਿਤਾ, ਤਾਂ ਰੋਟੀ ਦੇ ਪ੍ਰਬੰਧ ਦੀ ਵ੍ਰਿਤ ਯੋਜਨਾ ਨੇ "ਕੋਸ਼ਕਾਰ"। ਕੁਝ ਸਮੇਂ ਤੋਂ ਆਪ ਭਾਸ਼ਾ-ਵਿਭਾਗ ਪੰਜਾਬ ਵਿਚ, ਕੋਸ਼ਕਾਰੀ ਵਿਭਾਗ ਵਿਚ ਕੰਮ ਕਰਦੇ ਰਹੇ ਹਨ। ਇਸ ਵਿਚ ਉਨ੍ਹਾਂ ਨੇ ਬੜਾ ਨਾਮਣਾ ਖਟਿਆ ਹੈ ਅਤੇ ਵਿਸ਼ੇਸ਼ ਕਰਕੇ ਕੋਸ਼ਕਾਰੀ ਦੇ ਖੇਤਰ ਵਿਚ। ਇਸ ਵਿਭਾਗ ਵਲੋਂ ਪ੍ਰਕਾਸ਼ਿਤ ਹੋਏ ਪਹਿਲੇ ਕੋਸ਼ "ਹਿੰਦੀ ਪੰਜਾਬੀ ਕੋਸ਼" ਵਿਚ ਸੰਤ ਜੀ ਦੀ ਸੇਵਾ ਦਾ ਵਰਨਣ ਇਸ ਪ੍ਰਕਾਰ ਕੀਤਾ ਗਿਆ ਹੈ-

"ਇਸ ਕੋਸ਼ ਦੀ ਤਿਆਰੀ ਦਾ ਸਿਹਰਾ ਸੰਤ ਇੰਦਰ ਸਿੰਘ "ਚੱਕ੍ਰਵਰਤੀ" ਉਪ ਬੋਲੀ ਮਾਹਰ ਮਹਿਕਮਾ ਪੰਜਾਬੀ ਦੇ ਸਿਰ ਹੈ, ਜਿਨ੍ਹਾਂ ਨੇ ਇਸ ਕੰਮ ਨੂੰ ਨਾ ਕੇਵਲ ਸਰਕਾਰੀ ਡਿਊਟੀ ਸਮਝਿਆ, ਬਲਕਿ ਦਿਨ ਰਾਤ ਇਕ ਕਰਕੇ ਇਸ ਨੂੰ ਛੇਤੀ ਤੋਂ ਛੇਤੀ ਸਿਰੇ ਚਾੜ੍ਹਨ ਦਾ ਯਤਨ ਕੀਤਾ ਹੈ। ਇਨ੍ਹਾਂ ਦੀ ਇਹ ਲਗਨ ਤੇ ਮਿਹਨਤ ਬੜੀ ਸ਼ਲਾਘਾ ਯੋਗ ਹੈ।"

ਇਸ ਕੋਸ਼ ਵਿਚ ਸੱਠ ਹਜ਼ਾਰ ਤੋਂ ਵੀ ਅਧਿਕ ਸ਼ਬਦ ਹਨ ਅਤੇ ਇਹ ਕਾਫੀ ਵੱਡੇ ਪ੍ਰੀਸ਼ਰਮ ਤੋਂ ਪਿਛੋਂ ਤਿਆਰ ਹੋਇਆ ਸੀ ਅਤੇ ਨਿਰਸੰਦੇਹ ਪੰਜਾਬੀ ਤੇ ਹਿੰਦੀ ਕੋਸ਼ਕਾਰੀ ਦੇ ਇਤਿਹਾਸ ਵਿਚ ਪਹਿਲੀ ਵੱਡੀ ਤੇ ਯਾਦਗਾਰੀ ਦੇਣ ਹੈ।

ਇਸ ਤੋਂ ਉਪਰੋਕਤ ਆਪ ਨੇ ਹਿੰਦੀ-ਪੰਜਾਬੀ ਕੋਸ਼ ਇਕ ਪਾਕਟ ਸਾਈਜ਼ ਵਿਚ ਵੀ ਤਿਆਰ ਕੀਤਾ ਹੈ-ਜੋ ਜਨ ਸਾਧਾਰਨ ਦੀਆਂ ਲੋੜਾਂ ਨੂੰ ਪੂਰਿਆਂ ਕਰ ਸਕਦਾ ਹੈ ਅਤੇ ਛੋਟਾ ਹੋਣ ਕਰਕੇ ਹਰ ਵੇਲੇ ਲਈ ਵਰਤਿਆ ਜਾ ਸਕਦਾ ਹੈ।

ਪੰਜਾਬੀ-ਕੋਸ਼ ਦੇ ਪ੍ਰਥਮ ਤੇ ਦੂਜੇ ਭਾਗਾਂ ਦੀ ਤਿਆਰੀ ਵਿਚ ਵੀ ਸੰਤ ਜੀ ਦਾ ਵਿਸ਼ੇਸ਼ ਹੱਥ ਹੈ ਅਤੇ ਇਕ ਵਡਾ ਕੰਮ ਪੁਆਧੀ ਤੇ ਮਲਵਈ ਕੋਸ਼ਾਂ ਦੇ ਰੂਪ ਵਿਚ ਉਹ ਪੂਰਾ ਕਰ ਚੁੱਕੇ ਹਨ।

ਸੰਤ ਜੀ ਮਾਲਵੇ ਦੇ ਪਿੰਡਾਂ ਦਾ ਦੌਰਾ ਕਰਦੇ ਰਹਿੰਦੇ ਹਨ ਅਤੇ ਲੋਕ-ਗੀਤਾਂ ਤੇ ਵਾਕੰਸ਼ਾਂ ਤੇ ਮਲਵਈ ਦੇ ਸਥਾਨਕ ਸ਼ਬਦਾਂ ਨੂੰ ਇਕੱਤਰ ਕਰਦੇ ਹਨ। ਇਹ ਕੰਮ ਉਹ ਬੜੀ ਮਿਹਨਤ ਤੇ ਲਗਨ ਨਾਲ ਕਰਦੇ ਹਨ। ਇਸ ਪ੍ਰਕਾਰ ਉਹ ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਬੜਾ ਮਾਨਯੋਗ ਹਿੱਸਾ ਪਾ ਰਹੇ ਹਨ।

ਪੰਜਾਬੀ ਦੁਨੀਆਂ ਦੇ "ਵਿਆਕਰਨ-ਅੰਕ" ਵਿਚ ਉਨ੍ਹਾਂ ਦਾ ਇਕ ਮਜ਼ਮੂਨ "ਪੰਜਾਬੀ ਬੋਲੀ ਤੇ ਪ੍ਰਾਕ੍ਰਿਤਾਂ" ਦੇ ਸੰਬੰਧ ਵਿਚ ਵੀ ਛਪਿਆ ਹੈ, ਜੋ ਨਿਰਸੰਦੇਹ ਬੜਾ ਵਡਮੁੱਲਾਂ ਲੇਖ ਹੈ-ਕਿਉਂ ਜੋ ਉਸ ਵਿਚ ਉਨ੍ਹਾਂ ਨੇ ਪੰਜਾਬੀ ਦੀ ਆਧੁਨਿਕ ਭਾਸ਼ਾ ਨੂੰ ਦੂਰ ਭੂਤ ਵਿਚ ਸੰਸਕ੍ਰਿਤ ਨਾਲ ਜੋੜਨ ਦੀ ਥਾਂ ਤੇ, ਪ੍ਰਾਕ੍ਰਿਤਾਂ ਨਾਲ ਤੁਲਨਾਤਮਕ ਤੇ ਨਿਕਟ ਦੇ ਸੰਬੰਧ ਜੋੜਨ ਲਈ ਕਿਹਾ ਹੈ। ਇਹ ਗਲ ਬਿਨਾਂ ਸ਼ੱਕ ਕਹੀ ਜਾ ਸਕਦੀ ਹੈ ਕਿ ਪ੍ਰਾਕ੍ਰਿਤਾਂ ਮੱਧ ਕਾਲੀਨ ਪੰਜਾਬੀ ਭਾਸ਼ਾ ਦੇ ਸੰਸਕ੍ਰਿਤ ਨਾਲੋਂ ਵਧੇਰੇ ਨੇੜੇ ਹਨ। ਪ੍ਰੋ. ਓਮ ਪ੍ਰਕਾਸ਼ ਨੇ ਵੀ ਇਸ ਵਿਸ਼ੇ ਉੱਤੇ ਭਾਸ਼ਾ ਵਿਭਾਗ ਵਲੋਂ ਕੀਤੀ ਗਈ ਗੋਸ਼ਟੀ ਵਿਚ ਇਕ ਮਜ਼ਮੂਨ ਪੜ੍ਹਿਆ ਸੀ ਅਤੇ ਇਸ ਬੰਨੇ ਸਾਡੇ ਵਿਦਵਾਨਾਂ ਤੇ ਭਾਸ਼ਾ ਵਿਗਿਆਨੀਆਂ ਦਾ ਧਿਆਨ ਦਵਾਇਆ ਸੀ।

ਸੰਤ ਜੀ ਦਾ ਸਾਰਾ ਜੀਵਨ ਹੀ ਸਾਹਿਤ ਸੇਵਾ ਤੇ ਇਤਿਹਾਸਕ ਖੋਜ ਆਦਿ ਵਿਚ ਗੁਜ਼ਰਿਆ ਹੈ। ਇਸ ਸੰਬੰਧ ਵਿਚ ਮੂਲ ਤੇ ਮਹੱਤਵ ਵਾਲੀ ਗਲ ਇਹ ਨਹੀਂ ਹੁੰਦੀ ਕਿ ਕਿਸੇ ਵਿਅਕਤੀ ਨੇ ਇਸ ਸੰਬੰਧ ਵਿਚ ਕੀ ਤੇ ਕਿੰਨੀ ਪ੍ਰਾਪਤ ਕੀਤੀ ਹੈ ਸਗੋਂ ਵਧੇਰੇ ਗੌਰਵ ਇਸ ਗਲ ਦਾ ਹੁੰਦਾ ਹੈ ਕਿ

ਪੰਥ ਦੇ ਕੰਮ ਲਿਜਾਣ ਲਗੇ।

1943 ਦੇ ਆਸ ਪਾਸ ਚਕ੍ਰਵਰਤੀ ਜੀ ਦੀਆਂ ਕੋਸ਼ਿਸ਼ਾਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਸ਼ੀਰਵਾਦ ਨਾਲ ਹਿੰਦੀ ਸਾਹਿਤ ਸੰਮੇਲਨ ਦੀਆਂ ਬੈਠਕਾਂ ਵਿਚ ਜਾਣਾ ਪੈਂਦਾ ਸੀ। ਇਕ ਵਾਰ ਸੰਮੇਲਨ ਦੀ ਸਥਾਈ ਸਮਿਤੀ ਦੀ ਬੈਠਕ ਵਿਚ ਚਕ੍ਰਵਰਤੀ ਜੀ ਮੈਨੂੰ ਵੀ ਆਪਣੇ ਨਾਲ ਲੈ ਗਏ। ਅਸੀਂ ਕਈ ਦਿਨ ਇਲਾਹਾਬਾਦ ਰਹੇ। ਬਹੁਤ ਸਾਰੇ ਦੇਸ਼ ਭਗਤਾਂ ਅਤੇ ਲੇਖਕਾਂ ਨੂੰ ਮਿਲੇ। ਪੰਡਿਤ ਮਦਨ ਮੋਹਨ ਮਾਲਵੀਆ, ਹਿੰਦੀ ਸਾਹਿਤ ਸੰਮੇਲਨ ਦੇ ਰੂਹੇ ਰਵਾਂ ਬਾਬੂ ਪ੍ਰਸ਼ੋਤਮ ਦਾਸ ਟੰਡਨ ਅਤੇ ਪ੍ਰਸਿੱਧ ਦੇਸ਼ ਭਗਤ ਪੰਡਿਤ ਸੁੰਦਰ ਲਾਲ ਉਹਨਾਂ ਵਿਚ ਸ਼ਾਮਲ ਸਨ।

ਪੰਡਿਤ ਸੁੰਦਰ ਲਾਲ ਦੀ ਪ੍ਰਸਿੱਧ ਪੁਸਤਕ "ਭਾਰਤ ਮੇਂ ਅੰਗਰੇਜ਼ੀ ਰਾਜ" ਅੰਗ੍ਰੇਜ਼ ਸਰਕਾਰ ਨੇ ਜਬਤ ਕਰ ਲਈ ਸੀ। ਉਸ ਸਮੇਂ ਇਹ ਇਲਾਹਾਬਾਦ ਤੋਂ ਇਕ ਮਾਸਿਕ ਪੱਤਰ ਪ੍ਰਕਾਸ਼ਿਤ ਕਰ ਰਹੇ ਸਨ। ਚਕ੍ਰਵਰਤੀ ਜੀ ਨੇ ਜਦੋਂ ਨਾਮਧਾਰੀ ਇਤਿਹਾਸ ਦੇ ਵਰਕੇ ਪਲਟਣੇ ਸ਼ੁਰੂ ਕੀਤੇ ਤਾਂ ਪੰਡਿਤ ਸੁੰਦਰ ਲਾਲ ਦੀ ਜਿਗਿਆਸਾ ਟੁੰਬੀ ਗਈ ਅਤੇ ਦੋ ਦਿਨ ਦੀਆਂ ਲੰਬੀਆਂ ਬੈਠਕਾਂ ਤੋਂ ਬਾਅਦ ਉਹ ਆਪਣੇ ਆਪ ਨੂੰ ਇਸ ਯੋਗ ਸਮਝਣ ਲੱਗ ਪਏ ਕਿ ਨਾਮਧਾਰੀ ਇਤਿਹਾਸ ਨੂੰ ਲੈ ਕੇ ਇਕ ਲੇਖ ਲਿਖ ਸਕਣ।

ਲੇਖ ਲਿਖਿਆ ਗਿਆ। ਲੇਖ ਦੀ ਬੜੀ ਚਰਚਾ ਹੋਈ। ਉਹ ਲੇਖ ਸੀ "ਇਤਿਹਾਸ ਦਾ ਇਕ ਭੁਲਾ ਵਿਸਰਾ ਪੰਨਾ"। ਇਸ ਲੇਖ ਨੂੰ ਬਹੁਤ ਸਾਰੀਆਂ ਪਤਰਕਾਵਾਂ ਨੇ "ਵਿਸ਼ਵ ਭਾਰਤੀ" ਤੋਂ ਲੈ ਕੇ ਛਾਪਿਆ। ਇਸ ਦਾ ਸਾਰਾ ਕ੍ਰੈਡਿਟ ਚਕ੍ਰਵਰਤੀ ਜੀ ਨੂੰ ਜਾਂਦਾ ਹੈ।

ਸੰਤ ਇੰਦਰ ਸਿੰਘ ਚਕ੍ਰਵਰਤੀ ਦਾ ਇਕ ਲੇਖ "ਅਪੂਰਵ ਬਲੀਦਾਨ" ਬੜੀ ਚਰਚਾ ਦਾ ਵਿਸ਼ਾ ਰਿਹਾ ਹੈ। ਇਸ ਲੇਖ ਦੇ ਕਾਰਨ ਅੰਗਰੇਜ਼ ਹਾਕਮਾਂ ਨੇ 'ਸਤਿਜੁਗ' ਦੀ ਪਿਛਲੀ ਜਮਾਨਤ ਜਬਤ ਕਰਕੇ ਅਗੋਂ ਹੋਰ ਜਮਾਨਤ ਮੰਗ ਲਈ ਸੀ।

ਸੰਤ ਇੰਦਰ ਸਿੰਘ ਚੂਕਰਵਰਤੀ ਆਪ ਕਦੇ ਇਕ ਸੰਸਥਾ ਨਹੀਂ ਬਣੇ ਸਗੋਂ ਆਪ ਨਾਮਧਾਰੀ ਸੰਸਥਾ ਨਾਲ ਜੁੜੇ ਰਹੇ। ਉਹ ਭਾਸ਼ਾ ਵਿਭਾਗ ਪੰਜਾਬ ਦੇ ਕੋਸ਼ਕਾਰ ਰਹੇ। ਪ੍ਰੀਤ ਨਗਰ ਵਿਚ ਪ੍ਰੀਤ ਸੈਨਾ ਦੇ ਮੀਤ ਪ੍ਰਧਾਨ ਅਤੇ "ਪ੍ਰੀਤ ਸੈਨਿਕ" ਸਪਤਾਹਿਕ ਦੇ ਸੰਪਾਦਕ ਰਹੇ। ਉਹਨਾਂ ਨੇ ਨਾਟਕ ਲਿਖੇ, ਨਾਵਲ ਲਿਖੇ। ਉਹਨਾਂ ਦਾ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੇ ਲਿਖਿਆ ਇਕਾਂਗੀ ਨਾਟਕ "ਸ਼ਾਹੀ ਕੈਦੀ" ਪੰਜਾਬੀ ਸਾਹਿਤ ਵਿਚ ਬੜਾ ਚਰਚਿਤ ਰਿਹਾ। ਉਹਨਾਂ ਦੇ ਇਕ ਨਾਵਲੈਟ ਅੜਬੰਗੀ" ਨੇ ਵੀ ਕਾਫੀ ਪ੍ਰਸਿੱਧੀ ਪ੍ਰਾਪਤ ਕੀਤੀ।

ਇਹੋ ਜਿਹੇ ਬਹੁਮੁਖੀ ਪ੍ਰਤਿਭਾ ਦੇ ਧਨੀ ਨਾਮਧਾਰੀ ਮਿਸ਼ਨ ਦੇ ਸਤੰਭ, ਲੇਖਕ ਅਤੇ ਵਕਤਾ ਨੂੰ ਯਾਦ ਕਰਦਿਆਂ ਇਕ ਪੂਰਾ ਦੌਰ ਅੱਖਾਂ ਅਗੇ ਉਜਾਗਰ ਹੋ ਉਠਦਾ ਹੈ।

**ਚੱਕ੍ਰਵਰਤੀ ਦੀ ਵਾਰਤਕ ਵੰਨਗੀ—**

## ਏਥੋਂ ਰੋਟੀਓਂ ਭੁਖਾ ਨਹੀਂ ਜਾ ਸਕਦਾ

ਰਤਨ ਸਿੰਘ ਬੱਬਰ ਅਕਾਲੀ, ਜਿਸ ਦੀ ਗ੍ਰਿਫਤਾਰੀ ਲਈ ਪੰਜਾਬ ਦੇ ਲਾਟ ਤੋਂ ਲੈ ਕੇ ਆਈ. ਜੀ. ਪੀ. ਤੀਕ ਪੂਰੀ ਤਨਦੇਹੀ ਨਾਲ ਪਿਛਾ ਕਰ ਰਹੇ ਸਨ ਅਤੇ ਹਜ਼ਾਰਾਂ ਰੁਪੈ ਜਿਸ ਦੀ ਗ੍ਰਿਫ਼ਤਾਰੀ ਦਾ ਇਨਾਮ ਰਖਿਆ ਹੋਇਆ ਸੀ, ਉਹ ਸ੍ਰੀ ਭੈਣੀ ਸਾਹਿਬ ਆਇਆ। ਮਗਰੇ ਮਗਰ ਹੀ ਫ਼ੌਜ ਤੇ ਪੁਲੀਸ ਆ ਰਹੀ ਸੀ। ਤਦ ਨੂੰ ਉਹ ਰਤਨ ਸਿੰਘ ਬੱਬਰ ਪ੍ਰਸ਼ਾਦ ਛੱਕ ਕੇ ਪ੍ਰਸੰਨਤਾ ਨਾਲ ਟੇਢੇਵਾਲ ਪਿੰਡ ਦੇ ਰਸਤੇ ਪੈ ਕੇ ਦੁਆਬੇ ਵੱਲ ਨੂੰ ਜਾ ਚੁੱਕਾ ਸੀ। ਜਦ ਇਸ ਦਾ ਪਤਾ ਪੰਜਾਬ ਦੇ ਲਾਟ ਨੂੰ ਲੱਗਿਆ ਤਾਂ ਉਹ ਰੇਸ ਕੋਰਸ ਦੇ ਮੈਦਾਨ ਵਿਚ ਮਿਲ ਕੇ ਆਖਣ ਲੱਗਾ ਕਿ "ਆਪ ਜੀ ਨੂੰ ਪਤਾ ਸੀ ਕਿ ਰਤਨ ਸਿੰਘ ਬੱਬਰ ਸਰਕਾਰ ਦਾ ਦੁਸ਼ਮਣ ਹੈ, ਪੁਲੀਟੀਕਲ ਕਾਤਲ ਤੇ ਡਾਕੂ ਹੈ। ਤੁਸੀਂ ਉਸ ਨੂੰ ਪਨਾਹ ਦਿੱਤੀ ਹੈ ਤੇ ਖਾਣਾ ਖੁਆਇਆ ਹੈ। ਕੀ ਤੁਹਾਨੂੰ ਪਤਾ ਨਹੀਂ ਕਿ ਇਸ ਦਾ ਫਲ ਕੀ ਹੋ ਸਕਦਾ ਹੈ ?"

ਸ੍ਰੀ ਹਜ਼ੂਰ ਨੇ ਇਸ ਦਾ ਨਿਰਭੈਤਾ ਨਾਲ ਉਤਰ ਦਿੰਦਿਆਂ ਫ਼ੁਰਮਾਇਆ ਸੀ, "ਇਹ ਚੀਨੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੀ ਅਜ਼ਾਦੀ ਦੇ ਜਨਮ ਦਾਤਾ ਦਾ ਲੰਗਰ ਹੈ। ਇਸ ਦੇ ਦਰਵਾਜੇ ਤੇ ਜੇ ਕੋਈ ਆ ਜਾਏ, ਉਹ ਆਪਣਾ ਹੋਏ ਜਾਂ ਪਰਾਇਆ, ਮਿੱਤਰ ਹੋਵੇ ਜਾਂ ਦੁਸ਼ਮਣ, ਡਾਕੂ ਹੋਵੇ ਜਾਂ ਸੰਤ, ਬੁੱਚੜ ਹੋਵੇ ਜਾਂ ਵੈਸ਼ਨਵ, ਕੋਈ ਵੀ ਕਿਉਂ ਨਾ ਹੋਵੇ, ਉਹ ਰੋਟੀਓਂ ਭੁੱਖਾ ਨਹੀਂ ਜਾ ਸਕਦਾ, ਨਾ ਹੀ ਜਾ ਸਕੇਗਾ। ਇਸ ਦੀ ਜੋ ਵੀ ਸਜਾ ਸਾਨੂੰ ਮਿਲੇ ਉਹ ਹੱਸਦੇ-ਹੱਸਦੇ ਖਿੜੇ ਮੱਥੇ ਬਰਦਾਸ਼ਤ ਕਰਾਂਗੇ ਤੇ ਅੱਗੇ ਕਰਦੇ ਆ ਰਹੇ ਹਾਂ।"

ਇਹ ਜਵਾਬ ਸੁਣ ਕੇ ਗਵਰਨਰ ਪੰਜਾਬ ਸੜ ਬਲ ਕੇ ਬਹੁਤ ਹੀ ਦੁਖੀ ਹੋਇਆ ਪਰ ਕਰ ਕੁਝ ਨਾ ਸਕਿਆ।

ਇਸ ਤੋਂ ਬਿਨਾ ਇਕ ਵਾਕਿਆ ਅਜੇਹਾ ਹੀ ਹਜ਼ੂਰ ਦੇ ਜੀਵਨ ਵਿਚ ਹੋਰ ਵੀ ਬਹੁਤ ਮਾਰਅਕੇ ਦਾ ਹੈ। ਉਹ ਇਹ ਕਿ ਪੰਡਤ ਜਵਾਹਰ ਲਾਲ ਨਹਿਰੂ ਸ੍ਰੀ ਭੈਣੀ ਸਾਹਿਬ ਪਧਾਰੇ ਸਨ, ਜਿੱਥੇ ਉਹਨਾਂ ਦਾ ਬਹੁਤ ਹੀ ਸ਼ਾਨਦਾਰ ਸਵਾਗਤ ਕੀਤਾ ਗਿਆ ਸੀ, ਜਿਸ ਦੇ ਚਿੱਤਰ ਤੇ ਸਮਾਚਾਰ ਕੁਲ ਭਾਰਤੀ ਅਖ਼ਬਾਰਾਂ ਵਿਚ ਛਪੇ ਸਨ। ਮਹਾਰਾਜ ਹਰਿੰਦਰ ਸਿੰਘ ਫਰੀਦਕੋਟ ਨਾਲ ਹਜ਼ੂਰ ਦਾ ਬਹੁਤ ਮੇਲ ਗੇਲ ਸੀ। ਇਕ ਵਾਰ ਹਜ਼ੂਰ ਫਰੀਦਕੋਟ ਪਧਾਰੇ, ਤਦ ਉਨ੍ਹਾਂ ਨੇ ਗੱਲਾਂ-ਗੱਲਾਂ ਵਿਚ ਇਹ ਕਹਿ ਦਿਤਾ ਕਿ, "ਆਪ ਜੀ ਜਾਂ ਸਾਡੇ ਨਾਲ ਪਿਆਰ ਰਖੋ ਜਾਂ ਜਵਾਹਰ ਲਾਲ ਨਾਲ। ਦੋਹਾਂ ਵਿਚੋਂ ਇਕ ਨੂੰ ਚੁਣ ਲਓ।"

ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤੇ ਫ਼ਰਮਾਇਆ, "ਮਹਾਰਾਜ, ਤੁਹਾਡੇ ਨਾਲ ਸਾਡਾ ਸਧਾਰਣ ਮਿਲਣਾ-ਜੁਲਣਾ ਤੇ ਮੇਲ ਮਿਲਾਪ ਹੈ ਪਰ ਪੰਡਤ ਜਵਾਹਰ ਲਾਲ ਨਹਿਰੂ ਨਾਲ ਸਾਡਾ ਅਸਾਧਾਰਣ ਮਿਲਾਪ ਹੈ।" ■

# ਭਾਈ ਹਰਨਾਮ ਸਿੰਘ ਬਗਲੀ ਵਾਲਾ ਅਤੇ ਉਹਨਾਂ ਦੀ ਅਮਰ ਰਚਨਾ

## ਸੰਤ ਖਾਲਸਾ ਤਵਾਰੀਖ ਨਾਮਧਾਰੀ

ਸੁਵਰਨ ਸਿੰਘ ਵਿਰਕ

*ਬਗਲੀ ਵਾਲੇ ਦੀ ਭਾਸ਼ਾ ਵਿਚ ਪੁਆਧੀ ਉਪ ਭਾਸ਼ਾ ਦੀ ਰੰਗਣ ਵੀ ਹੈ ਤੇ ਅੰਗਰੇਜ਼ੀ ਅਤੇ ਅਰਬੀ ਫਾਰਸੀ ਦੇ ਸ਼ਬਦ ਵੀ ਮਿਲਦੇ ਹਨ। ਜਿਸਤੋਂ ਮਾਲੂਮ ਹੁੰਦਾ ਹੈ ਕਿ ਪੰਜਾਬੀ, ਉਰਦੂ, ਅੰਗਰੇਜ਼ੀ ਭਾਸ਼ਾਵਾਂ ਦਾ ਮੁੱਢਲਾ ਗਿਆਨ ਉਹਨਾਂ ਪਾਸ ਸੀ। ਉਹ ਵੇਦਾਂਤ ਦੇ ਵੀ ਜਾਣਕਾਰ ਹਨ ਅਤੇ ਹਿੰਦੂ ਪੁਰਾਣਾਂ ਦੇ ਵੀ।*

ਭਾਈ ਹਰਨਾਮ ਸਿੰਘ ਦਾ ਜੱਦੀ ਪਿੰਡ ਬਗਲੀ ਕਲਾਂ, ਥਾਣਾ ਖੰਨਾ ਜਿਲ੍ਹਾ ਲੁਧਿਆਣਾ ਹੈ। ਇਸ ਪਿੰਡ ਦੇ ਛੇ ਨਾਮਧਾਰੀਆਂ ਦਾ 1881 ਈ. ਵਾਲੀ ਪੰਜਾਬ ਸਰਕਾਰ ਦੀ ਮਹੱਤਵ ਪੂਰਨ ਕੂਕਿਆਂ ਦੀ ਲਿਸਟ ਵਿਚ ਜ਼ਿਕਰ ਮਿਲਣਾ, ਨਾਮਧਾਰੀ ਇਤਿਹਾਸ ਵਿਚ ਇਸਦੀ ਵਡੇਰੀ ਭੂਮਿਕਾ ਦਾ ਲਖਾਇਕ ਹੈ। ਭਾਈ ਜੀ ਦਾ ਦਾਦਾ ਸੁੱਖਾ ਸਿੰਘ ਪੇਸ਼ੇ ਵਜੋਂ ਕਿਸਾਨ ਸੀ। ਸਰਕਾਰੀ ਸੂਚੀ ਵਿਚ ਉਹਨਾਂ ਦੇ ਪਿਤਾ ਸੁੱਧ ਸਿੰਘ ਦਾ ਧੰਦਾ ਗਰੰਥ ਸਾਹਿਬ ਦਾ ਪਾਠ ਕਰਨਾ ਲਿਖਿਆ ਹੈ ਅਤੇ ਇਹ ਵੀ ਦਰਜ ਹੈ ਕਿ ਉਹ ਹਮੇਸ਼ਾ ਬਾਣੀ ਹੀ ਪੜ੍ਹਦਾ ਰਹਿੰਦਾ ਹੈ। ਨਾਮ ਬਾਣੀ ਦਾ ਰਸੀਆ ਸਿੰਘ ਜੇ ਚੰਗੀ ਡਾਂਗ ਵਾਹੁਣੀ ਵੀ ਜਾਣਦਾ ਹੋਵੇ ਤਾਂ ਫਿਰ ਸੰਤ-ਸਿਪਾਹੀ ਦੀ ਸਿਰਜਨਾ ਹੋ ਜਾਂਦੀ ਹੈ। ਸੁੱਧ ਸਿੰਘ ਆਪਣੇ ਇਲਾਕੇ ਦੇ ਹੀ ਪਿੰਡ ਮਲੌਦ ਦੇ ਪ੍ਰਸਿੱਧ ਨਾਮਧਾਰੀ ਸੂਬਾ ਲੱਖਾ ਸਿੰਘ ਦਾ ਵੀ ਨਿਕਟਵਰਤੀ ਸੀ ਅਤੇ ਉਸਦੀ ਡਿਊਟੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਹਿਰੇ ਤੇ ਖੜੋਣ ਦੀ ਵੀ ਲੱਗਿਆ ਕਰਦੀ ਸੀ। "ਸੰਤ ਖਾਲਸਾ" ਵਿਚ ਇਕ ਪਰਸੰਗ ਆਉਂਦਾ ਹੈ ਕਿ ਦੋਰਾਹੇ ਦੇ ਪਾਸ ਬਿਸ਼ਨਪੁਰ ਪਿੰਡ ਵਿਚ ਸਤਿਗੁਰੂ ਜੀ ਦਾ ਦਰਬਾਰ ਲਗਿਆ ਹੋਇਆ ਸੀ। ਸੂਬਾ ਲੱਖਾ ਸਿੰਘ ਅਤੇ ਸੁੱਧ ਸਿੰਘ ਬਗਲੀ ਕਲਾਂ ਵਾਲੇ ਨੂੰ ਹੁਕਮ ਹੋਇਆ ਕਿ ਅਸਾਂ ਇਕ ਘੰਟਾ ਕਿਸੇ ਨੂੰ ਮਿਲਣਾ ਨਹੀਂ। ਸੁੱਧ ਸਿੰਘ ਤਿਆਰ ਬਰ ਤਿਆਰ ਹੋ ਕੇ ਪਹਿਰੇ ਤੇ ਖਲੋ ਗਿਆ। ਉੱਥੇ ਕਈ ਸਰਦਾਰ, ਰਈਸ ਅਤੇ ਰਾਣੇ ਮੇਲਾ ਸਮਝ ਕੇ ਆ ਗਏ ਅਤੇ ਅੰਦਰ ਜਾ ਕੇ ਦਰਸ਼ਨ ਕਰਨ ਲਈ ਤਕਰਾਰ ਕਰਨ ਲੱਗੇ ਕਿ ਇਹ ਕੋਈ ਰਾਜਾ ਹੈ ਜਿਸਨੇ ਪਹਿਰੇ ਲਾਏ ਹਨ। ਭਾਈ ਸੁੱਧ ਸਿੰਘ ਬੀਰ ਰਸ ਵਿਚ ਆ ਗਏ :

*"ਹੁਕਮ ਗੁਰੂ ਦਾ ਪਾਲਾਂਗੇ ਸੀਸ ਦੇਕੇ*
*ਮਰ ਮਿਟਾਂਗੇ ਤੇਗ ਚਲਾਇ ਓਥੇ।*
*ਜਾਨਾਂ ਲਵਾਂਗੇ ਦਵਾਂਗੇ ਫੇਰ ਲੰਘਣ*
*ਜਿੰਦਾਂ ਲਇਓ ਨਾ ਕਿਤੇ ਗਵਾਇ ਉਥੇ।*
*ਸਿਰ ਜੁਦੇ ਹੋਵਣ ਬੌਡੇ ਧੜਾਂ ਨਾਲੋਂ,*
*ਅਗਾਂਹ ਲਮੇਂ ਜੇ ਪੈਰ ਵਧਾਇ ਓਥੇ।*
*ਸੁੱਧ ਸਿੰਘ ਬਗਲੀ ਸ਼ੇਰ ਵਾਂਗ ਗਰਜਾ,*
*ਤੇਗ ਮਿਆਨ ਤੇ ਬਾਹਰ ਕਢਾਇ ਓਥੇ।*
*ਬਦਲ ਪੈਂਤੜੇ ਲਏ ਕਰੋਧ ਖਾ ਕੇ*
*ਸਤਿ ਸ੍ਰੀ ਅਕਾਲ ਬੁਲਾਇ ਓਥੇ।*
*ਮੁੜ ਚੱਲੇ ਸਰਦਾਰ ਹਰਨਾਮ ਸਿੰਘ,*
*ਪੈਹਰੇਦਾਰਾਂ ਤੇ ਗਏ ਘਬਰਾਇ ਓਥੇ।*

*—ਸੰਤ ਖਾਲਸਾ-ਛਾਪ 1958 ਈ. ਸਫਾ 19*

ਉੱਥੇ ਹੀ ਸਤਿਗੁਰੂ ਜੀ ਨੇ ਇਹ ਭਵਿਖਤ ਬਚਨ ਕੀਤਾ ਸੀ ਕਿ ਮੈਂ ਰਾਜਾ ਤਾਂ ਨਹੀਂ ਪਰ ਆਉਣ ਵਾਲਾ ਵਕਤ ਵੀ ਰਾਜਿਆਂ ਦਾ ਨਹੀ ਰਹੇਗਾ।

ਪੁਸਤਕ "ਨਾਮਧਾਰੀ ਇਤਿਹਾਸ" ਦੇ ਕਰਤਾ ਭਾਈ ਨਾਹਰ ਸਿੰਘ ਐਮ.ਏ. ਆਪਣੀ ਪ੍ਰਸਿੱਧ ਰਚਨਾ ਦੇ ਸਫਾ 234-235 ਤੇ ਲਿਖਦੇ ਹਨ ਕਿ ਥਾਣੇ ਖੰਨੇ ਵਿਚ ਬੜੀ ਬਗਲੀ ਦੇ ਸੁੱਧ ਸਿੰਘ, ਬੁੱਧ ਸਿੰਘ, ਸਾਹਿਬ ਸਿੰਘ, ਦੇਵਾ ਸਿੰਘ ਅਤੇ ਕੁਝ ਹੋਰ ਚੋਣਵੇਂ ਕੂਕੇ ਉਹ ਕੂਕੇ ਸਨ ਜੋ "ਅੰਗ੍ਰੇਜ਼ਾਂ ਦੇ ਵਿਰੁੱਧ ਹਰ ਵਕਤ ਕਮਾਣਾਂ ਕੱਸੀ ਰਖਦੇ

*ਕਿਉਂਕਿ ਕਵੀ ਇਕ ਟਕਸਾਲੀ ਨਾਮਧਾਰੀ ਪਰਵਾਰ ਨਾਲ ਸਬੰਧਿਤ ਹੈ, ਬਚਪਨ ਵਿਚ ਜਦੋਂ ਉਹ ਅਤੇ ਉਸਦਾ ਪਰਵਾਰ ਡੇਰੇ ਸ੍ਰੀ ਭੈਣੀ ਸਾਹਿਬ ਰਹਿੰਦੇ ਰਹੇ ਤਾਂ ਮੋਲਰਕੋਟਲੇ ਦੇ ਸਾਕੇ ਨੂੰ ਅਜੇ ਥੋੜ੍ਹ ਦੋ ਦਹਾਕੇ ਹੀ ਹੋਏ ਸਨ। ਸਮਕਾਲੀ ਇਤਿਹਾਸ ਦੇ ਬਹੁਤ ਸਾਰੇ ਪਾਤਰ ਓਦੋਂ ਜਿਉਂਦੇ ਸਨ। ਕਵੀ ਆਪਣੇ ਵਡੇਰਿਆਂ ਤੋਂ ਵੀ ਸੁਣਦਾ ਰਿਹਾ ਹੋਵੇਗਾ। ਬਿਕਰਮੀ ਸੰਮਤ 1956 ਦੇ ਭਿਆਨਕ ਕਾਲ ਸਮੇਂ ਸ੍ਰੀ ਗੁਰੂ ਹਰੀ ਸਿੰਘ ਜੀ, ਮਾਤਾ ਜੀਵਨ ਕੌਰ ਜੀ ਅਤੇ ਬਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਵੇਂ ਬੇ ਗਿਣਤ ਬਾਗੜ ਦੇਸ਼ ਤੋਂ ਆਏ ਭੁੱਖੇ ਤਿਹਾਇਆਂ ਨੂੰ ਅੰਨ ਜਲ ਛਕਾਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਦਾਵਰਤ ਦੀ ਮਹਿਮਾਂ ਦਾ ਸਿੱਕਾ ਅੰਗ੍ਰੇਜ਼ ਹਾਕਮਾਂ ਤੋਂ ਵੀ ਮਨਵਾਇਆ ਉਸ ਦੇ ਸਾਡੇ ਕਵੀ ਜੀ ਚਸ਼ਮਦੀਦ ਗਵਾਹ ਹਨ।*

ਜੋਤਿ ਸਮਾਉਣ ਦੇ ਲਾਗੇ ਚਾਗੇ ਹੀ ਲਿਖ ਬੈਠਾ ਸਾਂ ਜੋ ਦਰੁਸਤ ਨਹੀਂ। ਪ੍ਰੀਤਮ ਸਿੰਘ ਕਵੀ ਜੀ ਦੀ ਵੱਡ ਅਕਾਰੀ ਰਚਨਾ ਬੀਤੇ ਦੀਆਂ ਪੈੜਾਂ ਜਿਲਦ ਪੰਜਵੀਂ ਵਿਚ 22 ਨਵੰਬਰ 1979 ਈ. ਦਾ ਜੋ ਇੰਦਰਾਜ ਦਰਜ ਹੈ, ਉਹਦੇ ਵਿਚ ਸੰਤ ਮਹਿੰਦਰ ਸਿੰਘ ਪੂਰਬੇ ਦੇ ਹਵਾਲੇ ਨਾਲ ਬਗਲੀ ਵਾਲਿਆਂ ਦੀ ਚਰਚਾ ਕੀਤੀ ਗਈ ਹੈ। ਇਸ ਤਰ੍ਹਾਂ ਉਹ ਸਤਿਗੁਰੂ ਜੀ ਤੋਂ ਬਾਦ ਘੱਟੋ ਘੱਟ ਵੀਹ ਸਾਲ ਤਾਂ ਹੋਰ ਜੀਵਤ ਸਿੱਧ ਹੁੰਦੇ ਹਨ। ਹੋ ਸਕਦਾ ਹੈ ਇਸ ਤੋਂ ਜਿਆਦਾ ਸਮਾਂ ਵੀ ਬਤੀਤ ਕੀਤਾ ਹੋਵੇ। ਇਸ ਤਰ੍ਹਾਂ ਉਹਨਾਂ ਦੀ ਉਮਰ 90 ਤੋਂ 100 ਸਾਲ ਦੇ ਦਰਮਿਆਨ ਸਾਬਤ ਹੁੰਦੀ ਹੈ। ਪਰ ਉਹਨਾਂ ਦਾ ਰਚਨਾ ਕਰਮ ਉਮਰ ਦੇ ਪਹਿਲੇ ਅੱਧ ਨਾਲ ਹੀ ਸਬੰਧਿਤ ਹੈ।

ਸੰਤ ਹਰਨਾਮ ਸਿੰਘ ਜੀ ਦਾ ਪਰਵਾਰ ਬਗਲੀ ਕਲਾਂ ਤੋਂ ਇਲਾਵਾ ਸਹੁਰੇ ਪਿੰਡ ਬਰਾਲ ਵੀ ਰਹਿੰਦਾ ਹੈ। ਸੰਤ ਜੀ ਆਪ ਵੀ ਇਹਨਾਂ ਦੋਹਾਂ ਪਿੰਡਾਂ ਵਿਚ ਨਿਵਾਸ ਰੱਖਦੇ ਰਹੇ ਹਨ। ਪਹਿਲੀ ਉਮਰ ਵਿਚ ਉਹ ਨਾਹਣ ਦੇ ਰਾਜੇ ਦੇ ਡਰਾਈਵਰ ਵੀ ਰਹੇ।

"11 ਸਤੰਬਰ 1978 ਨੂੰ ਸ੍ਰੀ ਭੈਣੀ ਸਾਹਿਬ ਜਪੁ-ਪ੍ਰਯੋਗ ਅੱਸੂ ਦੇ ਮੇਲੇ ਸਮੇਂ ਬਗਲੀ ਵਾਲਾ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਲਈ ਆਏ। ਉਸ ਦਿਨ ਉਹਨਾਂ ਨਾਲ ਹੋਏ ਮੇਲ ਅਤੇ ਬਚਨ ਬਿਲਾਸ ਨੂੰ ਕਵੀ ਜੀ ਨੇ ਇਉਂ ਕਲਮਬੰਦ ਕੀਤਾ ਹੈ :

"ਸ. ਹਰਨਾਮ ਸਿੰਘ ਬਗਲੀ ਬੜੇ ਸਾਦਾ ਜਿਹੇ ਵੇਸ ਵਿਚ ਖਲਾ ਸੀ। ਕੱਪੜੇ ਮੈਲੇ, ਜੁੱਤੀ ਟੁੱਟੀ। ਮੈਂ ਉਸਨੂੰ ਘੋਖਵੀਂ ਨਜ਼ਰੇ ਤੱਕਿਆ ਤਾਂ ਕਹਿਣ ਲੱਗਾ : ਐਉਂ ਨਾ ਸਮਝੀ ਕਿ ਮੈਂ ਪੈਸਿਓਂ ਟੁੱਟਾ ਹੋਇਆ ਹਾਂ। ਨਹੀਂ, ਮੈਂ ਤਾਂ ਪੁਰਾਣੇ ਖਿਆਲਾਂ ਵਾਲਾ ਬੰਦਾ ਹਾਂ। ਉਂਜ ਹੋਰ ਜ਼ਮੀਨ ਜਾਇਦਾਦ ਤੋਂ ਬਿਨਾਂ ਮੇਰੇ ਪਾਸ ਇਸ ਵਕਤ 20,000 ਜਮ੍ਹਾਂ । ਅੱਜ ਸਤਿਗੁਰੂ ਜੀ ਬਾਹਰ ਜਾਂਦੇ ਜਾਂਦੇ ਮੇਰੇ ਪਾਸ ਆ ਕੇ ਮਿਲੇ। ਫੁਰਮਾਇਓ ਨੇ ਮੇਲੇ ਵਿਚ ਗੱਲਾਂ ਕਰਨ ਦਾ ਵਕਤ ਥੋੜਾ ਮਿਲਦਾ ਏ। ਕਈਆਂ ਨਾਲ ਕਰਨੀਆਂ ਹੁੰਦੀਆਂ ਨੇ। ਉਂਜ ਤੂੰ ਮੇਰੇ ਧਿਆਨ ਵਿਚ ਏਂ।

ਬਾਬਾ ਬਗਲੀ ਨੇ ਦੱਸਿਆ ਕਿ ਉਸਦੀ ਪੁਸਤਕ ਦਾ ਤੀਜਾ ਐਡੀਸ਼ਨ ਹਿਮਾਚਲ ਸਰਕਾਰ ਵੱਲੋਂ ਛਪ ਰਿਹਾ ਹੈ। ਉਹਨਾਂ ਨੂੰ ਪਤਾ ਲੱਗ ਗਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਹੀ ਪਹਿਲੇ ਇਨਕਲਾਬੀ ਹਨ ।

ਸ. ਹਰਨਾਮ ਸਿੰਘ ਨੇ ਰੰਗ ਵਿਚ ਆ ਕੇ ਕਿਹਾ ਮੈਨੂੰ ਗੁਰੂ ਹਰੀ ਸਿੰਘ ਜੀ ਦੀ ਬਖਸ਼ਿਸ਼ ਹੈ। ਮੈਨੂੰ ਹਾਰ ਕਿਸੇ ਗੱਲ ਵਿਚ ਨਹੀਂ। ਅੰਗਰੇਜ਼ੀ ਰਾਜ ਸਮੇਂ ਨਾਹਣ ਵਿਚ ਆਏ ਇਕ ਗੋਰੇ ਅਫਸਰ ਨੇ ਇਕ ਦੁਨਾਲੀ ਨਾਲ ਦੋ ਨਿਸ਼ਾਨੇ ਫੁੰਡਣ ਦੀ ਸ਼ਰਤ ਲਾਈ। ਮੈਂ ਦੋਵੇਂ ਫੁੰਡ ਦਿਤੇ। ਅੰਗਰੇਜ਼ ਨੇ ਖੁਸ਼ ਹੋ ਕੇ ਮੈਨੂੰ ਇਨਾਮ ਵਿਚ ਰਫਲ ਹੀ ਦੇ ਦਿਤੀ।

"ਬਾਬਾ ਹਰਨਾਮ ਸਿੰਘ ਨੇ ਇਹ ਵੀ ਦੱਸਿਆ ਕਿ 1940 ਈ. ਵਿਚ ਇਸ ਨੂੰ ਅਤੇ "ਸਤਿਜੁਗ" ਦੇ ਸੰਪਾਦਕ ਮਾਸਟਰ ਬਲਵੰਤ ਸਿੰਘ ਨੂੰ ਇਕ ਵਾਰ ਪੁਲਿਸ ਫੜ ਕੇ ਲੈ ਗਈ। ਇਸ ਨੂੰ ਤਾਂ "ਸੰਤ ਖਾਲਸਾ" ਲਿਖਣ ਵਜੋਂ ਅਤੇ ਮਾਸਟਰ ਬਲਵੰਤ ਸਿੰਘ ਨੂੰ ਉਸਦੇ ਛਾਪਕ ਵਜੋਂ। ਫੇਰ ਨਜ਼ਰਬੰਦ ਵੀ ਕਰੀ ਰੱਖਿਆ ਪਰ ਜਦੋਂ ਸਰਕਾਰ ਤੇ ਕੇਸ ਕੀਤਾਂ ਕਿ ਜੋ ਕੁਝ ਲਿਖਿਆ ਗਿਆ ਹੈ ਉਹ ਸਰਕਾਰੀ ਲਾਇਬਰੇਰੀਆਂ ਵਿਚ ਰੱਖੀਆਂ ਪੁਸਤਕਾਂ ਦੇ ਆਧਾਰ ਤੇ ਹੀ ਹੈ ਤਾਂ ਸਰਕਾਰ ਨੂੰ ਬਰੀ ਕਰ ਦੇਣ ਤੇ ਮਜ਼ਬੂਰ ਹੋਣਾ ਪਿਆ। *-(ਬੀਤੇ ਦੀਆਂ ਪੈੜਾਂ ਜਿਲਦ ਤੀਜੀ ਸਫਾ 134-135)*

ਹਿਮਾਚਲ ਸਰਕਾਰ ਵਲੋਂ ਪੁਸਤਕ ਛਾਪੇ ਜਾਣ ਦੀ ਕੋਈ ਜਾਣਕਾਰੀ ਨਹੀਂ ਮਿਲਦੀ। ਕਵੀ ਜੀ ਦੀ ਆਪਣੀ ਲਿਖਤ ਮੁਤਾਬਿਕ ਪਹਿਲੀ ਵੇਰ ਪੁਸਤਕ 1934 ਈ. ਵਿਚ ਸ੍ਰੀ ਭੈਣੀ ਸਾਹਿਬ ਦੇ ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਵਿਚ ਛਪੀ। ਇਸ ਦੇ ਸਰਕਾਰ ਅੰਗਰੇਜ਼ੀ ਵਿਰੁੱਧ ਦੇਸ਼ ਭਗਤੀ ਦਾ ਜਜ਼ਬਾ ਉਭਾਰਨ ਵਾਲੀ ਅਤੇ ਬੀਰ ਰਸ ਵਿਚ ਭਰਪੂਰ ਰਚਨਾ ਹੋਣ ਕਾਰਨ ਇਸ ਨੂੰ ਛੇਤੀ ਹੀ ਜ਼ਬਤ ਕਰ ਦਿਤਾ ਗਿਆ। ਸੰਗਤਾਂ ਦੀ ਇਸ ਪੁਸਤਕ ਪ੍ਰਤੀ ਅਪੂਰਵ ਖਿਚ ਨੂੰ ਧਿਆਨ ਵਿਚ ਰੱਖਦਿਆਂ ਹੋਇਆ ਕਵੀ ਜੀ ਨੇ ਦਸੰਬਰ 1958 ਈ. ਵਿਚ ਅੰਮ੍ਰਿਤਸਰ ਤੋਂ ਦੁਬਾਰਾ ਛਪਵਾਈ। ਤੀਸਰੀ ਵੇਰ ਉਹਨਾਂ ਦੇ ਸਵਰਗੀ ਪੁੱਤਰ ਮਹਿੰਦਰ ਸਿੰਘ ਦੇ ਲੜਕੇ ਅਮਰਜੀਤ ਸਿੰਘ ਦੀ ਆਗਿਆ ਨਾਲ ਕੱਤਕ 2053 ਬਿਕ੍ਰਮੀ ਵਿਚ ਜੀਵਨ ਨਗਰ (ਸਿਰਸਾ) ਵਿਖੇ ਛਾਪੀ ਗਈ ਹੈ। ਕਵੀ ਦੇ ਸ਼ਬਦਾਂ ਵਿਚ ਪੁਸਤਕ ਰਚਨਾਂ ਦਾ ਪ੍ਰਯੋਜਨ: "ਨਾਮਧਾਰੀ ਪੰਥ ਤੇ ਸਤਿਗੁਰਾਂ ਦਾ, ਜੱਸ ਫੈਲਾਉਣ ਖਾਤਰ ਕੁੰਟਾ ਚਾਰ ਕੋਈ" ਹੈ।

ਪੁਸਤਕ ਵਿਚ ਇਸ ਦੇ ਸਰਵਰਕ ਮੁਤਾਬਿਕ ਜੋ

ਜਾਣਕਾਰੀ ਦਿਤੀ ਗਈ ਹੈ : "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਤੇ ਪ੍ਰਦੇਸ ਗਵਨ ਤੱਕ ਦੇ ਹਾਲ, ਸੁਭਾਵਕ ਕਰਾਮਾਤਾਂ ਦੇ ਜ਼ਿਕਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀਆਂ ਅੱਖੀਂ ਵੇਖੀਆਂ ਜਾਹਰੀਆਂ ਕਰਾਮਾਤਾਂ, ਸ੍ਰੀ ਸਰਬ ਸ਼ਕਤੀਮਾਨ ਅਟੱਲ ਪ੍ਰਤਾਪੀ ਮਹਾਰਾਜ ਪ੍ਰਤਾਪ ਸਿਘ ਜੀ ਦੇ ਉਪਕਾਰ, ਬੁੱਚਤ ਬੰਧ ਦੇ ਪੂਰੇ ਸਾਕੇ, ਭਾਈ ਰਾਇ ਸਿੰਘ ਆਦਿ ਦੇ ਪ੍ਰਸੰਗ ਹਨ।

ਕਿਉਂਕਿ ਕਵੀ ਇਕ ਟਕਸਾਲੀ ਨਾਮਧਾਰੀ ਪਰਵਾਰ ਨਾਲ ਸਬੰਧਿਤ ਹੈ, ਬਚਪਨ ਵਿਚ ਜਦੋਂ ਉਹ ਅਤੇ ਉਸਦਾ ਪਰਵਾਰ ਡੇਰੇ ਸ੍ਰੀ ਭੈਣੀ ਸਾਹਿਬ ਰਹਿੰਦੇ ਰਹੇ ਤਾਂ ਮੇਲਰਕੋਟਲੇ ਦੇ ਸਾਕੇ ਨੂੰ ਅਜੇ ਡੇਢ੍ਹ ਦੋ ਦਹਾਕੇ ਹੀ ਹੋਏ ਸਨ। ਸਮਕਾਲੀ ਇਤਿਹਾਸ ਦੇ ਬਹੁਤ ਸਾਰੇ ਪਾਤਰ ਓਦੋਂ ਜਿਊਂਦੇ ਸਨ। ਕਵੀ ਆਪਣੇ ਵਡੇਰਿਆਂ ਤੋਂ ਵੀ ਸੁਣਦਾ ਰਿਹਾ ਹੋਵੇਗਾ। ਬਿਕਰਮੀ ਸੰਮਤ 1956 ਦੇ ਭਿਆਨਕ ਕਾਲ ਸਮੇਂ ਸ੍ਰੀ ਗੁਰੂ ਹਰੀ ਸਿੰਘ ਜੀ, ਮਾਤਾ ਜੀਵਨ ਕੌਰ ਜੀ ਅਤੇ ਬਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਵੇਂ ਬੇਗਿਣਤ ਬਾਗੜ ਦੇਸ਼ ਤੋਂ ਆਏ ਭੁੱਖੇ ਤਿਹਾਇਆਂ ਨੂੰ ਅੰਨ ਜਲ ਛਕਾਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਦਾਵਰਤ ਦੀ ਮਹਿਮਾਂ ਦਾ ਸਿੱਕਾ ਅੰਗ੍ਰੇਜ਼ ਹਾਕਮਾਂ ਤੋਂ ਵੀ ਮਨਵਾਇਆ ਉਸ ਦੇ ਸਾਡੇ ਕਵੀ ਜੀ ਚਸ਼ਮਦੀਦ ਗਵਾਹ ਹਨ :

*ਦੂਰੋਂ ਦੂਰੋਂ ਲੰਗਰ ਸੁਣਕੇ ਲੋਕ ਔਂਦੇ,*
*ਭੈਣੀ ਹੋਈ ਮਸ਼ਹੂਰ ਸੰਸਾਰ ਸਾਰੇ।*
*ਭੈਣੀ ਮਿਲੂ ਰੋਟੀ ਲੋਕੀ ਗੀਤ ਗੌਂਦੇ,*
*ਇਰਦ ਗਿਰਦ ਭੈਣੀ ਲੱਗੇ ਲਾਰ ਸਾਰੇ।*
*ਬਾਗੜ ਦੇਸ਼ ਮਸ਼ਹੂਰ ਹੋ ਗਈ ਭੈਣੀ,*
*ਓਟੂ, ਨੌਹਰ ਤੇ ਹਾਂਸੀ, ਹਿਸਾਰ ਸਾਰੇ।*
*ਮਾਰਵਾੜੀਏ ਲੋਕ ਹਰਨਾਮ ਸਿੰਘਾ,*
*ਬੈਠੇ ਆਣ ਭੈਣੀ ਤਰਫ ਚਾਰ ਸਾਰੇ।*
*.... ....*
*ਸਾਹਿਬਜਾਦੇ ਮਹਾਰਾਜ ਪ੍ਰਤਾਪ ਸਿੰਘ ਜੀ,*
*ਹੱਥੀਂ ਆਪਣੀ ਅੰਨ ਬਰਤੋਂਦੇ ਰਹੇ।*
*ਨੌ ਕੁ ਬਰਸ ਦੀ ਉਮਰ ਦੇ ਸਾਹਿਬਜ਼ਾਦੇ*
*ਭੱਜ ਭੱਜ ਕੇ ਰੋਟੀ ਪਵੌਂਦੇ ਰਹੇ।*
*ਫਿਰਦੇ ਦੇਖਦੇ ਸਤਿਗੁਰੂ ਹਰੀ ਸਿੰਘ ਜੀ,*
*ਮਾਲਾ ਨਾਲ ਇਸ਼ਾਰੇ ਕਰੌਂਦੇ ਰਹੇ।*
*ਮਹਾਰਾਜ ਤੇ ਅਸੀਂ ਹਰਨਾਮ ਸਿੰਘਾ,*
*ਸਾਰਾ ਸਾਰਾ ਦਿਨ ਹੀ ਫੇਰੇ ਪੌਂਦੇ ਰਹੇ। ....*

*—ਸੰਤ ਖਾਲਸਾ ਸਫਾ 66*

ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ, ਪੰਜਾਬੀ ਭਾਈ ਚਾਰੇ ਅਤੇ ਸਿੱਖੀ ਦੀ ਖਿੰਡਰੀ ਪੁੰਡਰੀ ਸ਼ਕਤੀ ਨੂੰ ਅੰਗਰੇਜ਼ਾਂ ਅਤੇ ਉਹਨਾਂ ਦੇ ਵਫਾਦਾਰ ਰਾਜਿਆਂ ਅਤੇ ਪੁਜਾਰੀਆਂ ਦੇ ਵਿਰੁਧ ਏਕਤਾ ਬੱਧ ਕਰਨ ਵਾਲਾ ਸੀ, ਜਿਸ ਵੱਲ ਕਵੀ ਜੀ ਇਉਂ ਸੰਕੇਤ ਕਰਦੇ ਹਨ :

*ਆਪਸ ਵਿਚ ਲੜਦੇ ਭਿੜਦੇ ਪਾਪ ਹੁੰਦੇ,*
*ਕੌਮਾਂ ਵਿਚ ਨਾ ਰਿਹਾ ਪਿਆਰ ਕੋਈ।*
*ਸਿੱਖ ਕੌਮ ਸੁਹਣ ਤੀਲ ਤੀਲ ਹੋਈ,*
*ਮੁੱਠਾ ਬੰਨ੍ਹਕੇ ਲਊ ਸਵਾਰ ਕੋਈ।*
*ਭਲਾ ਕਰਨ ਦੇ ਲੀਏ ਹਰਨਾਮ ਸਿੰਘਾ,*
*ਪ੍ਰਗਟ ਹੋਊਗੀ ਜੋਤ ਕਰਤਾਰ ਕੋਈ। ....*

*—ਉਹੀ ਸਫਾ ।*

ਸਤਿਗੁਰੂ ਜੀ ਵੀਹ ਵਰ੍ਹਿਆਂ ਦੀ ਉਮਰ ਵਿਚ ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋ ਗਏ ਸਨ। ਸਿਖ ਸਰਦਾਰਾਂ ਦਾ ਚਲਨ ਉਹਨਾਂ ਨੂੰ ਗੁਰੂ ਆਸ਼ੇ ਤੋਂ ਉਲਟ ਪ੍ਰਤੀਤ ਹੋਇਆ। ਮਹਾਰਾਜ ਰਣਜੀਤ ਸਿੰਘ ਦੇ ਬੇਵਕਤ ਅਕਾਲ ਚਲਾਣੇ ਤੋਂ ਬਾਦ ਤਾਂ ਬੁਰਛਾ ਗਰਦੀ ਦਾ ਐਸਾ ਦੌਰ ਚੱਲਿਆ ਕਿ ਕੌਮੀ ਕਵੀ ਸ਼ਾਹ ਮੁਹੰਮਦ ਨੂੰ ਕਹਿਣਾ ਪਿਆ :

*"ਜਿਹੜਾ ਬਹੇ ਗੱਦੀ ਉਹਨੂੰ ਮਾਰ ਦੇਂਦੇ,*
*ਚੱਲੀ ਵਿਚ ਦਰਬਾਰ ਤਲਵਾਰ ਮੀਆਂ।"*

ਸਿਖ ਸੈਨਾ ਦੇ ਆਗੂ ਅੰਦਰਖਾਤੇ ਅੰਗਰੇਜ਼ਾਂ ਨਾਲ ਸਾਜਬਾਜ ਕਰਕੇ ਦੁਨੀਆਂ ਦੀਆਂ ਫੌਜਾਂ ਵਿਚੋਂ ਵਿਲੱਖਣ ਲਾਹੌਰ ਦਰਬਾਰ ਦੀ ਸੈਨਾ ਦੇ ਖੂਨ ਵਿਚ ਹੱਥ ਰੰਗਣ ਦੀਆਂ ਤਿਆਰੀਆਂ ਕਰ ਰਹੇ ਸਨ। ਸਤਿਗੁਰੂ ਜੀ ਇਸੇ ਲਈ ਮੁਦਕੀ ਦੇ ਜੰਗ ਤੋਂ ਐਨ ਪਹਿਲਾਂ ਬੰਦੂਕ ਦਰਿਆ ਵਿਚ ਸੁੱਟ ਕੇ ਘਰ ਮੁੜ ਆਏ ਕਿ ਗਦਾਰਾਂ ਲਈ ਮਰਨ ਦਾ ਕੀ ਫਾਇਦਾ ਹੈ। ਸਿੱਖਾਂ ਤੋਂ ਗੋਰਿਆਂ ਵੱਲ ਰਾਜ ਸੱਤਾ ਦੀ ਇਸ ਤਬਦੀਲੀ ਨੂੰ ਕਵੀ ਇਕ ਬਿਹੰਗਮ ਦ੍ਰਿਸ਼ਟੀ ਨਾਲ, ਛਿਣ ਛਿਣ ਬਦਲਦੇ ਦੁਨਿਆਵੀ ਵਰਤਾਰੇ ਨਾਲ, ਇਉਂ ਜੋੜ ਕੇ ਬਿਆਨ ਕਰਦਾ ਹੈ, ਜਿਹੜਾ ਉਸਨੂੰ ਪੰਜਾਬੀ ਦੇ ਸ਼੍ਰੋਮਣੀ ਕਿੱਸਾਕਾਰਾਂ ਦੀ ਪੰਗਤੀ ਵਿਚ ਸਥਾਨ ਦਿਵਾਉਂਦਾ ਹੈ :

*ਸਦਾ ਰਹੇ ਨਾ ਕਿਸੇ ਦੀ ਬਾਦਸ਼ਾਹੀ*
*ਸਦਾ ਰਹਿਣ ਨਾ ਫੀਲ ਤੁਰੰਗ ਲੋਕੋ।*
*ਸਦਾ ਜ਼ੋਰ ਅਕਬਾਲ ਭੀ ਨਹੀਂ ਰਹਿੰਦੇ,*
*ਸਦਾ ਨਹੀਂ ਰਹਿੰਦੇ ਭੁਖ ਨੰਗ ਲੋਕੋ।*
*ਸਦਾ ਅਮਨ ਅਮਾਨ ਭੀ ਨਹੀਂ ਰਹਿੰਦੇ,*
*ਸਦਾ ਨਹੀਂ ਰਹਿੰਦੇ ਲੱਗੇ ਜੰਗ ਲੋਕੋ।*
*...*
*ਮਿਲਦੇ ਵਿੱਛੜਦੇ ਯਾਰ ਹਮੇਸ਼ ਰਹਿੰਦੇ*
*ਸਦਾ ਨਹੀਂ ਰਹਿੰਦੇ ਸਾਥੀ ਸੰਗ ਲੋਕੋ।*
*ਪੈਂਦਾ ਵਕਤ ਆਇਆ ਰਾਜੇ ਰਾਣਿਆਂ ਤੇ,*
*ਬਾਦਸ਼ਾਹ ਭੀ ਹੋਣ ਮਲੰਗ ਲੋਕੋ।*
*ਚੱਕਰ ਹਲਟ ਸੰਸਾਰ ਦਾ ਪਿਆ ਘੁੰਮਦਾ,*
*ਸਮੇਂ ਬਦਲਦੇ ਰੰਗ ਬਰੰਗ ਲੋਕੋ। ...*

*(ਉਹੀ ਸਫਾ 5)*

ਕੁਝ ਅਟੱਲ ਸਚਾਈਆਂ ਦੇ ਵਰਣਨ ਨਾਲ "ਸੰਤ ਖਾਲਸਾ" ਦੇ ਕਾਵਿਕ ਗੁਣਾਂ ਵਿਚ ਵਾਧਾ ਹੁੰਦਾ ਹੈ :

*ਬਿਲੀ ਵੇਸਵਾ ਤੇ ਬੰਦਾ ਕੌਮਘਾਤੀ,*

*ਕਰੀਏ ਇਨ੍ਹਾਂ ਤੇ ਨਹੀਂ ਇਤਬਾਰ ਕਦੇ।*
*ਬਾਜ, ਚਿੱਤਰੇ, ਸੱਪ ਤੇ ਭੂਪ, ਜੋਗੀ,*
*ਇਹ ਭੀ ਹੁੰਦੇ ਨਾਂ ਕਿਸੀ ਦੇ ਯਾਰ ਕਦੇ।*
*ਸ਼ਸਤਰ ਅਤੇ ਘੋੜਾ ਆਪਣਾ ਸਮਝੀਏ ਨਾਂ*
*ਧੋਖਾ ਦਿੰਦੀ ਮੈਦਾਨ ਤਲਵਾਰ ਕਦੇ।*
*ਵੈਰੀ ਨਾ ਬਣਾਈਏ ਬਿੱਲਾ, ਊਠ, ਝੋਟਾ,*
*ਦੁਸ਼ਮਣ ਦਿਲੋਂ ਨਾ ਦਈਏ ਵਿਸਾਰ ਕਦੇ।*
*ਵੈਰੀ, ਅੱਗ, ਭਾਈ ਛੋਟਾ ਸਮਝੀਏ ਨਾ,*
*ਨਿਕਾ ਸਮਝੀਏ ਨਾ ਹਥਿਆਰ ਕਦੇ।*
*ਕਾਜ ਕਰਨ ਵਾਲਾ ਓਸੇ ਰੋਜ ਕਰੀਏ,*
*ਕੱਲ੍ਹ ਉਤੇ ਨਾ ਛੱਡੇ ਬਿਹਾਰ ਕਦੇ।*
*ਵੇਸਵਾ-ਮਿੱਤਰ ਦੇ ਵਾਂਗ ਹਰਨਾਮ ਸਿੰਘਾ,*
*ਬੰਦਾ ਖਾਵੇ ਨਾਂ ਬੁਲਫ ਦੀ ਮਾਰ ਕਦੇ। ...*
*(ਉਹੀ ਸਫਾ 10-11)*

ਸਤਿਗੁਰੂ ਰਾਮ ਸਿੰਘ ਜੀ ਨੇ ਦਸਮੇਸ਼ ਜੀ ਵਾਲੀ ਸਿਖੀ ਨੂੰ ਫਿਰ ਸੁਰਜੀਤ ਕੀਤਾ, ਰਾਜਮੱਦ ਦੇ ਨਸ਼ੇ ਵਿਚ ਚੂਰ ਹੋਕੇ ਸਿਖ ਜਿਸ ਤੋਂ ਸੈਂਕੜੇ ਕੋਹਾਂ ਦੂਰ ਚਲੇ ਗਏ ਸਨ। ਨਸ਼ਿਆਂ ਅਤੇ ਵਿਸ਼ੇ ਵਿਕਾਰਾਂ ਦੀ ਗੁਲਾਮੀ ਤੋਂ ਮੁਕਤ ਕਰਕੇ, ਮੜ੍ਹੀ ਮਸਾਣਾਂ, ਕਬਰਾਂ-ਥਾਨਾਂ, ਮਾਤਾ-ਰਾਣੀਆਂ ਅਤੇ ਗੁੱਗੇ ਭੈਰੋਂ ਆਦਿ ਦੀ ਪੂਜਾ ਤੇ ਮਾਨਤਾ ਦੀ ਬਜਾਏ ਇੱਕ ਅਕਾਲ ਪੁਰਖ ਦੇ ਲੜ ਲਾਇਆ। ਗੁਰੂ ਬਾਣੀ ਦਾ ਸਤਿਕਾਰ ਬਹਾਲ ਕੀਤਾ। ਕੁੜੀ ਮਾਰ ਨੂੰ ਵੀ ਨੜੀਮਾਰ ਮਾਰ ਜਿਉਂ ਸਮਾਜਿਕ ਬਾਈਕਾਟ ਦੀ ਸਜਾ ਦਿਤੀ। ਬਦੇਸ਼ੀ ਸੰਸਥਾਵਾਂ ਅਤੇ ਵਸਤਾਂ ਦਾ ਬਾਈਕਾਟ ਕਰਕੇ ਸਵਦੇਸ਼ੀ ਦੀ ਲਹਿਰ ਚਲਾ ਕੇ ਪੰਚਾਇਤ ਪ੍ਰਣਾਲੀ ਨੂੰ ਫਿਰ ਬਹਾਲ ਕੀਤਾ। ਮਾਈਆਂ ਨੂੰ ਕਛਹਿਰੇ ਪੁਆਉਣੇ ਅਤੇ ਅੰਮ੍ਰਿਤ ਛਕਾਉਣਾ ਸਿੱਖ ਸਮਾਜ ਵਿਚ ਵੀ ਲਿੰਗ ਅਧਾਰਿਤ ਵਿਤਕਰੇ ਨੂੰ ਦੂਰ ਕਰਨਾ ਸੀ।

> ***ਸੰਤ ਖਾਲਸਾ ਤੋਂ ਇਲਾਵਾ ਤਵਾਰੀਖ ਦਿੱਲੀ, ਤਾਜ ਦਿੱਲੀ, ਸੋਹਣੀ ਮਹੀਵਾਲ ਅਤੇ ਅਕਾਲੀ ਲਹਿਰ ਬਾਰੇ ਖੂਨ ਖਾਲਸਾ ਵੀ ਕਵਿਤਾ ਵਿਚ ਲਿਖੀਆਂ। ਜਿਹਨਾਂ ਦੇ ਪਹਿਲੇ ਐਡੀਸ਼ਨ ਸਾਰੇ ਖਤਮ ਹੋ ਗਏ ਸਨ। ਪਰ ਜੋ ਪਰਸਿੱਧੀ ਅਤੇ ਅਮਰਤਾ ਸੰਤ ਜੀ ਨੂੰ "ਸੰਤ ਖਾਲਸਾ" ਲਿਖਣ ਤੇ ਨਸੀਬ ਹੋਈ ਉਹ ਦੂਜੀਆਂ ਪੁਸਤਕਾਂ ਦੇ ਭਾਗ ਵਿਚ ਨਹੀਂ ਸੀ।***

ਨਾਮਧਾਰੀਆਂ ਨੂੰ ਉੱਚੇ ਆਤਮਿਕ ਮੰਡਲਾਂ ਦਾ ਵਾਸੀ ਬਣਾ ਦਿਤਾ ਗਿਆ। ਜਿੱਥੇ ਸੱਤ ਲੱਖ ਨਾਮਧਾਰੀ ਸਿੰਘ ਸਤਿਗੁਰੂ ਜੀ ਦੇ ਝੰਡੇ ਹੇਠ ਇਕੱਠਾ ਹੋ ਗਿਆ ਉੱਥੇ ਮੰਦ ਬਿਰਤੀਆਂ ਵਾਲੇ ਸਰਕਾਰ ਦੇ ਝੋਲੀ ਚੁੱਕ ਮਹੰਤਾਂ ਪੁਜਾਰੀਆਂ ਅਤੇ ਡੇਰੇ ਦਾਰਾਂ ਤੇ ਮਾਲਵੇ ਦੇ ਰਾਜਿਆਂ ਨੇ ਉਹਨਾਂ ਨਾਲ ਵੈਰ ਵਿਰੋਧ ਵੀ ਵਿਢ ਲਿਆ। ਸਾਡਾ ਕਵੀ ਇਸ ਇਤਿਹਾਸਿਕ ਵਿਰੋਧ ਨੂੰ ਇਉਂ ਪ੍ਰਗਟ ਕਰਦਾ ਹੈ :

*ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ,*
*ਕਰਦੇ ਇਹ ਉਪਦੇਸ਼ ਗਿਆਨ ਸੀਗੇ।*
*ਤਿਆਗੋ ਚੋਰੀ ਯਾਰੀ ਠੱਗੀ ਮਾਸ ਮਦਰਾ,*
*ਸਾਰੇ ਗੁਰਾਂ ਦੇ ਨੇਕ ਫੁਰਮਾਨ ਸੀਗੇ।*
*ਓਹ ਲੋਕ ਜਿਹੜੇ ਖਿਝਦੇ ਸਤਿਗੁਰਾਂ ਤੇ,*
*ਪਾਪੀ ਪੁਰਸ਼ ਓਹ ਠੱਗ ਸ਼ੈਤਾਨ ਸੀਗੇ।*
*ਸਿਖਿਆ ਜ਼ੈਹਰ ਵਰਗੀ ਲੱਗਦੀ ਉਨ੍ਹਾਂ ਨੂੰ ਸੀ*
*ਐਬੀ ਸਿਖ ਜੋ ਵਿਚ ਜਹਾਨ ਸੀਗੇ।*
*ਪੈ ਗਏ ਵੈਰ ਉਹ ਲੋਕ ਹਰਨਾਮ ਸਿੰਘਾ,*
*ਜੇਹੜੇ ਕੌਮ ਘਾਤੀ ਬੇਈਮਾਨ ਸੀਗੇ।*
*—ਉਹੀ ਸਫਾ 15*

ਸਿੱਖ-ਤਖਤਾਂ ਦੇ ਪੁਜਾਰੀਆਂ ਨੇ ਸਤਿਗੁਰੂ ਜੀ ਨੂੰ ਤਨਖਾਹ ਲੁਆਉਣ ਲਈ ਕਿਹਾ ਤਾਂ ਸਤਿਗੁਰੂ ਜੀ ਦਾ ਜੁਆਬ ਸੀ ਕਿ ਅਸੀਂ ਤਾਂ ਸਾਰਾ ਹੀ ਕੰਮ ਗੁਰਮਤ ਵਾਲਾ ਕਰਦੇ ਹਾਂ। ਪਰ ਤੁਹਾਡੀ ਮਨਮੱਤ ਸਿਖ ਪੰਥ ਨੇ ਜ਼ਿਆਦਾ ਦੇਰ ਬਰਦਾਸ਼ਤ ਨਹੀਂ ਕਰਨੀ। ਕਵੀ ਜੀ ਦੇ ਹੇਠਲੇ ਸ਼ਬਦਾਂ ਵਿਚ ਗੁਰਦੁਆਰਾ ਸੁਧਾਰ ਲਹਿਰ ਬੀਜ ਰੂਪ ਵਿਚ ਲੁਕੀ ਹੋਈ ਹੈ :

*ਥੋਨੂੰ ਪੰਥ ਕੱਢੂ ਧੱਕੇ ਮਾਰ ਏਥੋਂ,*
*ਯਾਦ ਰੱਖਣਾ ਬਚਨ ਮਾਕੂਲ ਕੋਈ।*
*ਔਣ ਵਾਲਾ ਹੈ ਸਮਾਂ ਹਰਨਾਮ ਸਿੰਘਾ,*
*ਥੋਡੇ ਕੱਢਣੇ ਦਾ ਬਣੂ ਰੂਲ ਕੋਈ। (ਉਹੀ ਸਫਾ 15)*

ਅੰਗ੍ਰੇਜ਼ਾਂ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਅਨੁਸਾਰ ਪੰਜਾਬ ਵਿਚ ਬੁੱਚੜਖ਼ਾਨੇ ਖੋਹਲ ਕੇ ਮੁਸਲਮਾਨਾਂ ਅਤੇ ਹਿੰਦੂ ਸਿਖਾਂ ਵਿਚ ਟਕਰਾਉ ਵਧਾਉਣਾ ਸ਼ੁਰੂ ਕਰ ਦਿਤਾ। ਇਹੋ ਟਕਰਾਉ ਬਾਦ ਵਿਚ ਦੇਸ਼ ਦੀ ਵੰਡ ਸਮੇਂ ਸਿਖਰ ਤੇ ਪੁੱਜ ਗਿਆ। ਨਾਮਧਾਰੀ ਸਿੰਘਾਂ ਨੇ ਬੁੱਚੜਖਾਨਿਆਂ ਤੇ ਹਮਲਾ ਬੋਲ ਕੇ ਸਰਕਾਰ ਨੂੰ ਹੀ ਵੰਗਾਰਿਆ ਸੀ ਨਾ ਕਿ ਮੁਸਲਮਾਨਾਂ ਵਿਰੁੱਧ ਕੋਈ ਫਿਰਕੂ ਝਗੜਾ ਅਰੰਭਿਆ ਸੀ। ਮਲੇਰਕੋਟਲੇ ਤੇ ਚੜ੍ਹਾਈ ਸਮੇਂ ਸ਼ਹੀਦੀ ਜਥੇ ਦਾ ਸਰਦਾਰ ਹੀਰਾ ਸਿੰਘ ਇਸੇ ਨੁਕਤੇ ਨੂੰ ਸਪਸ਼ਟ ਕਰਦਾ ਹੈ :

*ਮੁਸਲਮਾਨ ਹਿੰਦੂ ਇੱਕੋ ਜਹੇ ਸਾਨੂੰ*
*ਸਾਡਾ ਵੈਰ ਨਾ ਕਿਸੇ ਦੇ ਨਾਲ ਸਿੰਘੋ।*
*ਅਸੀਂ ਜੁਲਮ ਦੇ ਵੈਰੀ ਹਰਨਾਮ ਸਿੰਘਾ,*
*ਜਾਲਮ ਮਾਰਨੇ ਅਸੀਂ ਹਰ ਹਾਲ ਸਿੰਘੋ।*
*(ਉਹੀ ਸਫਾ 45)*

ਮਲੇਰਕੋਟਲੇ ਬੁੱਚੜਾਂ ਨੂੰ ਸੋਧਣ ਬਾਦ ਸਿੰਘ ਰੜ ਪਿੰਡ, ਜਾ ਟਿਕੇ ਅਤੇ ਫਿਰ ਆਪਣੇ ਆਪ ਸ਼ੇਰਪੁਰੇ ਦੇ ਥਾਣੇ ਵਿਚ ਜਾਕੇ ਪੇਸ਼ ਹੋਕੇ ਗਿਰਫਤਾਰੀਆਂ ਦਿਤੀਆਂ। ਲੁਧਿਆਣੇ ਦੇ ਡੀ.ਸੀ. ਐਲ. ਕਾਵਨ ਨੇ ਸ਼ਹੀਦੀ ਜਥੇ ਦੇ ਇਕ ਇਕ ਮੈਂਬਰ ਨੂੰ ਗੌਰ ਨਾਲ ਵੇਖਿਆ ਅਤੇ ਗੱਲਬਾਤ ਕੀਤੀ। ਸਿੰਘਾਂ ਨੇ ਆਪਣੇ ਜੁਰਮ ਦਾ ਇਕਬਾਲ ਵੀ ਕੀਤਾ ਅਤੇ ਇਹ ਵੀ ਕਿਹਾ, "ਕੈਦ ਕਾਲੇ ਪਾਣੀ ਹਮਨੇ ਨਹੀਂ ਹੋਣਾ, ਸਾਨੂੰ ਮੌਤ ਦੀ ਸਜ਼ਾ ਮਨਜ਼ੂਰ ਸਾਹਿਬ।" ਅਤੇ ਜਦੋਂ ਕਾਵਨ ਉਹਨਾਂ ਦੇ ਸਾਹਮਣੇ ਆ ਕੇ ਤੋਪਾਂ ਨਾਲ ਉਡਾਏ ਜਾਣ ਦੀ ਸਜ਼ਾ ਸੁਣਾਉਂਦਾ ਹੈ ਤਾਂ ਖਾਲਸਾ ਜਿਵੇਂ ਸ਼ਹੀਦੀਆਂ ਦੇ ਜਲਾਲ ਨਾਲ ਪੁਰਨੂਰ ਹੋ ਜਾਂਦਾ ਹੈ ਉਹ ਵਰਣਨ ਵੇਖਣ ਹੀ ਵਾਲਾ ਹੈ :

*"ਹਾਥੀ ਮਸਤ ਜਿਉਂ ਮਸਤ ਮਸਤਾਨੜੇ ਥੇ,*
*ਬਹੁਤ ਖੂਬਸੂਰਤ ਉਚੇ ਜੁਆਨ ਸੋਹਣੇ।*
*ਸਾਹਬ ਦੇਖਦੇ ਸਾਰ ਪੈ ਗਿਆ ਰੌਲਾ,*
*ਬੋਹੜਾਂ ਮਾਰਦੇ ਸਿੰਘ ਬਲਵਾਨ ਸੋਹਣੇ।*
*ਭਾਰੇ ਬਹੁਤ ਨਾਰ੍ਹੇ ਮਾਰੇ ਖਾਲਸੇ ਨੇ,*
*ਉਠੇ ਗੂੰਜ ਥੇ ਜਿਮੀ ਅਸਮਾਨ ਸੋਹਣੇ।*
*ਕੰਨ ਪਾਈ ਨਾਂ ਸੁਣੇ ਹਰਨਾਮ ਸਿੰਘਾ*
*ਖੁਸ਼ੀਆਂ ਮੌਤ ਦੀਆਂ ਸਿੰਘ ਮਨਾਨ ਸੋਹਣੇ।*

*(ਉਹੀ ਸਫਾ 48)*

ਫਿਰ ਮਲੇਰਕੋਟਲੇ ਤੇ ਹਮਲੇ ਦੇ ਬਹਾਨੇ ਹੇਠ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ ਨਿਕਾਲਾ ਦੇ ਦਿਤਾ ਗਿਆ। ਸਤਿਗੁਰੂ ਜੀ ਦੇ ਵਿਛੋੜੇ ਦੇ ਪਰਸੰਗ ਨੂੰ ਕਵੀ ਜੀ ਨੇ ਜਿਸ ਬ੍ਰਿਹੋਂ ਭਾਵ ਵਿਚ ਭੁੱਜ ਕੇ ਬਿਆਨਿਆ ਹੈ ਉਸ ਦਾ ਵਰਣਨ ਕੋਈ ਰਾਮ ਵਿਓਗੀ ਹੀ ਕਰ ਸੱਕਦਾ ਹੈ। ਕੂਕੇ ਸਤਿਗੁਰੂ ਵਿਛੋੜੇ ਦੀ ਇਸ ਕਸਕ ਨੂੰ ਅਜੇ ਵੀ ਆਪਣੇ ਸੀਨੇ ਵਿਚ ਸਮਾਈ ਬੈਠੇ ਹਨ। ਬਗਲੀ ਵਾਲੇ ਦਾ ਖਿਚਿਆ ਹੋਇਆ ਇਹ ਦ੍ਰਿਸ਼ ਅਜ ਵੀ ਹਰ ਗੁਰੂ ਪਿਆਰੇ ਹਿਰਦੇ ਨੂੰ ਦ੍ਰਵਿਤ ਕਰਨ ਲਈ ਕਾਫੀ ਹੈ :

*ਖੀਨ ਖਾਫ ਜ਼ਰੀਆਂ ਵਾਲੇ ਬਾਦਸ਼ਾਹੀ,*
*ਚੋਗੇ ਮਖਮਲੀ ਦੀਏ ਉਤਾਰ ਸੁਣ ਲੌ।*
*ਆਸਣ ਬੰਨ੍ਹ ਕੇ ਸੀਸ ਤੇ ਜਿਸਮ ਉਤੇ*
*ਬੁੱਕਲ ਕੰਬਲੀ ਦੀ ਲਈ ਮਾਰ ਸੁਣ ਲੌ।*
*ਛੱਡ ਗਏ ਕੋਤਲ ਘੋੜੇ ਖੜੇ ਸਤਿਗੁਰ,*
*ਗੱਡੇ ਉਤੇ ਹੋ ਗਏ ਅਸਵਾਰ ਸੁਣ ਲੌ।*
*ਚੱਲੇ ਚੱਲੇ ਰਾਜੇ ਯੋਗੀ ਜੰਗਲਾਂ ਨੂੰ*
*ਵੱਸਦੇ ਛੱਡਕੇ ਸ਼ਹਿਰ ਬਜਾਰ ਸੁਣ ਲੌ।*
*ਚੱਲੇ ਵਿਛੜ ਜਦ ਸਤਿਗੁਰ ਸੰਗਤਾਂ ਤੋਂ*
*ਸਿੰਘ ਰੋਣ ਲੱਗੇ ਭੁਬਾਂ ਮਾਰ ਸੁਣ ਲੌ।*
*ਇਹ ਅਖੀਰ ਦੇ ਬਚਨ ਹਰਨਾਮ ਸਿੰਘਾ,*
*ਕਿਹਾ ਸੰਗਤਾਂ ਨੂੰ ਜਾਂਦੀ ਵਾਰ ਸੁਣ ਲੌ।...*

*(ਉਹੀ ਸਫਾ 52-53)*

ਭਾਈ ਹਰਨਾਮ ਸਿੰਘ ਬਗਲੀ ਕਲਾਂ ਵਾਲਿਆਂ ਨੇ ਆਕਾਰ ਦੇ ਪੱਖੋਂ ਕੋਈ ਬਹੁਤ ਵੱਡਾ ਗ੍ਰੰਥ ਨਹੀਂ ਲਿਖਿਆ। ਸੰਜਮ ਸਰਲਤਾ ਅਤੇ ਸੰਖੇਪਤਾ ਉਹਨਾਂ ਦੀ ਸ਼ੈਲੀ ਦਾ ਮੀਰੀ ਗੁਣ ਹੈ। ਨਾਮਧਾਰੀ ਅਕੀਦੇ ਅਨੁਸਾਰ ਗੁਰੂ ਬਾਲਕ ਸਿੰਘ ਜੀ ਤੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਉਹ ਗੁਰਤਾ ਅਰਪਣ ਕਰਵਾਈ ਗਈ ਹੈ ਜਿਸਦੇ ਬਾਰੇ ਗੁਰੂ ਗੋਬਿੰਦ ਸਿੰਘ ਜੀ ਉਹਨਾਂ ਨੂੰ ਸੌਂਪਣਾ ਕਰ ਗਏ ਸਨ। ਬਹੁਤ ਸਾਰੀਆਂ ਕਰਾਮਾਤਾਂ ਦਾ ਜ਼ਿਕਰ ਵੀ ਹੈ। ਵਿਗਿਆਨਕ ਪਰਖ ਪੜਚੋਲ ਵਾਕਿਆਤ ਦੀ ਆਪਣੀ ਥਾਂ ਤੇ ਹੁੰਦੀ ਹੈ। ਪਰ ਮਸਤਾਨੀ ਬਿਰਤੀ ਵਾਲੇ ਮਹਾਂ ਪੁਰਖਾਂ ਦਾ ਆਪਣਾ ਅਲੌਕਿਕ ਸੰਸਾਰ ਹੁੰਦਾ ਹੈ। ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਵਿੱਚ ਆਮ ਦੁਨੀਆਂਦਾਰਾਂ ਨਾਲੋਂ ਕੋਈ ਤੇ ਵਿਲੱਖਣ ਸ਼ੈ ਸੀ, ਜਿਸ ਸਦਕਾ ਬੇਗਾਨਿਆਂ ਅਤੇ ਆਪਣਿਆਂ ਤੋਂ ਵੀ ਐਨੀਆਂ ਮਾਰਾਂ ਖਾ ਕੇ ਵੀ ਇਹ ਪੰਥ ਆਪਣੇ ਸਤਿਗੁਰੂ ਦੇ ਦੱਸੇ ਰਸਤੇ ਤੇ ਚੁੱਪ ਚਾਪ ਅੱਗੇ ਵਧਦਾ ਗਿਆ। ਆਰਥਿਕ, ਸਮਾਜਿਕ ਤੇ ਸਿਆਸੀ ਨਾ ਬਰਾਬਰੀ ਵਿਰੁੱਧ ਜੂਝਣਾ ਇਸ ਮੱਤ ਦੇ ਖ਼ਮੀਰ ਵਿਚ ਹੈ। ਇਸੇ ਲਈ ਇਹ ਗਦਰ ਪਾਰਟੀ ਵਾਲਿਆਂ ਨੂੰ ਵੀ ਪ੍ਰਭਾਵਿਤ ਕਰਦਾ ਹੈ ਅਤੇ ਕਿਰਤੀ ਕਿਸਾਨਾਂ ਦੀ ਲਹਿਰ ਤੋਂ ਪ੍ਰੇਰਨਾ ਲੈਣ ਵਾਲੇ ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਜਿਹਾਂ ਨੂੰ ਵੀ।

ਬਗਲੀ ਵਾਲੇ ਦੀ ਭਾਸ਼ਾ ਵਿਚ ਪੁਆਧੀ ਉਪ ਭਾਸ਼ਾ ਦੀ ਰੰਗਣ ਵੀ ਹੈ ਤੇ ਅੰਗਰੇਜ਼ੀ ਅਤੇ ਅਰਬੀ ਫਾਰਸੀ ਦੇ ਸ਼ਬਦ ਵੀ ਮਿਲਦੇ ਹਨ। ਜਿਸਤੋਂ ਮਲੂਮ ਹੁੰਦਾ ਹੈ ਕਿ ਪੰਜਾਬੀ, ਉਰਦੂ, ਅੰਗਰੇਜ਼ੀ ਭਾਸ਼ਾਵਾਂ ਦਾ ਮੁੱਢਲਾ ਗਿਆਨ ਉਹਨਾਂ ਪਾਸ ਸੀ। ਉਹ ਵੇਦਾਂਤ ਦੇ ਵੀ ਜਾਣਕਾਰ ਹਨ ਅਤੇ ਹਿੰਦੂ ਪੁਰਾਣਾਂ ਦੇ ਵੀ। ਦੇਸ਼ ਭਗਤੀ ਉਹਨਾਂ ਦੇ ਪਰਵਾਰਿਕ ਪਿਛੋਕੜ ਵਿਚ ਹੈ। ਉਹਨਾਂ ਨੇ ਇਕ ਸਦੀ ਦੇ ਲੱਗਭਗ ਸਫਲ ਗ੍ਰਿਹਿਸਤੀ ਦਾ ਜੀਵਨ ਬਤੀਤ ਕੀਤਾ ਅਤੇ ਆਪਣੇ ਕੇਂਦਰ ਸ੍ਰੀ ਭੈਣੀ ਸਾਹਿਬ ਨਾਲ ਵੀ ਅੰਤ ਸਮੇਂ ਤੱਕ ਜੁੜੇ ਰਹੇ। ਉਹ ਆਪਣੇ ਸੁਭਾਅ ਵਿਚ ਮਸਤ ਰਹਿਣ ਵਾਲੇ ਸੰਤੋਖੀ ਜੀਵ ਸਨ ਨਾਂ ਕਿ ਅੱਜ ਦੇ ਲੋਕਾਂ ਜਿਉਂ ਇਕ ਦੋ ਪੁਸਤਕਾਂ ਛਪਵਾ ਕੇ ਫਿਰ ਉਹਨਾਂ ਦਾ ਢੰਡੋਰਾ ਪਿੱਟਦੇ ਫਿਰਦੇ। ਸੰਤ ਖਾਲਸਾ ਤੋਂ ਇਲਾਵਾ ਤਵਾਰੀਖ ਦਿੱਲੀ, ਤਾਜ ਦਿੱਲੀ, ਸੋਹਣੀ ਮਹੀਂਵਾਲ ਅਤੇ ਅਕਾਲੀ ਲਹਿਰ ਬਾਰੇ ਖੂਨ ਖਾਲਸਾ ਵੀ ਕਵਿਤਾ ਵਿਚ ਲਿਖੀਆਂ। ਜਿਹਨਾਂ ਦੇ ਪਹਿਲੇ ਐਡੀਸ਼ਨ ਸਾਰੇ ਖਤਮ ਹੋ ਗਏ ਸਨ। ਪਰ ਜੋ ਪਰਸਿੱਧੀ ਅਤੇ ਅਮਰਤਾ ਸੰਤ ਜੀ ਨੂੰ "ਸੰਤ ਖਾਲਸਾ" ਲਿਖਣ ਤੇ ਨਸੀਬ ਹੋਈ ਉਹ ਦੂਜੀਆਂ ਪੁਸਤਕਾਂ ਦੇ ਭਾਗ ਵਿਚ ਨਹੀਂ ਸੀ। ਸੰਤ ਜੀ ਦੀ ਇਹ ਅਮਰ ਰਚਨਾਂ ਤਕਰੀਬਨ ਸੱਤ ਦਹਾਕਿਆਂ ਤੋਂ ਨਾਮਧਾਰੀ ਦਿਵਾਨਾਂ ਵਿਚ ਪੜ੍ਹੀ ਸੁਣੀ ਜਾ ਰਹੀ ਹੈ ਅਤੇ ਇਸ ਦਾ ਭਵਿੱਖ ਅੱਗੋਂ ਵੀ ਸਦਾ ਉੱਜਲ ਹੀ ਰਹੇਗਾ ਕਿਉਂਕ ਕਵੀ ਦੇ ਆਪਣੇ ਸ਼ਬਦਾਂ ਵਿਚ ਇਹ ਉਸਦੀ ਅਟੱਲ ਯਾਦਗਾਰ ਹੈ। ■

# ਕੂਕ ਅਜ਼ਾਦੀ ਦੀ

ਜਸਵਿੰਦਰ ਸਿੰਘ ਹਿਸਟੋਰੀਅਨ

*ਆਮ ਲੋਕਾਂ ਵਿੱਚੋਂ ਉੱਠਦੀ ਵਿਰੋਧ ਦੀ ਸੁਰ ਤੋਂ ਹੀ ਲੋਕ ਲਹਿਰਾਂ ਬਣਦੀਆਂ ਹਨ ਅਤੇ ਸਹੀ ਅਰਥਾਂ ਵਿੱਚ ਜਨਤਾ ਦੇ ਮਨਾਂ ਅਤੇ ਵਿਚਾਰਾਂ ਦਾ ਪ੍ਰਗਟਾਵਾ ਕਰਦੀਆਂ ਹਨ। ਇਸੇ ਵਿਚਾਰਧਾਰਾ ਦੀ ਕੁਖ ਚੋਂ "ਕੂਕਾ ਲਹਿਰ" ਨੇ ਜਨਮ ਲਿਆ। ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਇਸ ਲਹਿਰ ਨੂੰ ਸ਼ੁਰੂ ਕਰਨ ਵਾਲੇ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।*

ਦੁਨੀਆਂ ਵਿੱਚ ਜਨਤਾ ਦੇ ਦੋ ਵਰਗ ਹੁੰਦੇ ਹਨ, ਪਹਿਲਾ-ਸ਼ਾਸਕ ਵਰਗ, ਜਿਹੜਾ ਲੋਕਾਂ ਤੇ ਰਾਜ ਕਰਦਾ ਹੈ ਅਤੇ ਦੂਸਰਾ-ਸ਼ਾਸਤ ਵਰਗ ਅਰਥਾਤ ਜਿਨ੍ਹਾਂ ਤੇ ਰਾਜ ਕੀਤਾ ਜਾਂਦਾ ਹੈ। ਇਹਨਾਂ ਦੋਨ੍ਹਾਂ ਵਰਗਾਂ ਵਿਚਕਾਰ ਸਦਾ ਤੋਂ ਟਕਰਾਅ ਚਲਿਆ ਆਇਆ ਹੈ। ਇਕ ਵਰਗ ਆਪਣੇ ਸ਼ਾਸਨ ਨੂੰ ਹਰ ਤਰ੍ਹਾਂ ਨਾਲ ਬਰਕਰਾਰ ਰੱਖਣਾ ਚਾਹੁੰਦਾ ਹੈ ਅਤੇ ਦੂਸਰਾ ਵਰਗ ਜਿਸ ਤੇ ਰਾਜ ਕੀਤਾ ਜਾਂਦਾ ਹੈ ਆਪਣੇ ਉੱਤੇ ਹੁੰਦੇ ਜ਼ਬਰ, ਜ਼ੁਲਮ ਅਤੇ ਸਖ਼ਤੀਆਂ ਦਾ ਵਿਰੋਧ ਕਰਦਾ ਹੈ, ਛੁਟਕਾਰਾ ਪਾਉਣਾ ਚਾਹੁੰਦਾ ਹੈ। ਇਸ ਮਨੋਰਥ ਦੀ ਪੂਰਤੀ ਲਈ ਇਹ ਦੂਸਰਾ ਵਰਗ ਅੰਦੋਲਨਾਂ, ਹੜਤਾਲਾਂ, ਸਭਾਵਾਂ ਕਰਨ ਦੇ ਨਾਲ ਨਾਲ ਪ੍ਰਚਾਰ ਰਾਹੀਂ ਵੀ ਆਪਣੇ ਵਿਚਾਰਾਂ ਅਤੇ ਆਦਰਸ਼ਾਂ ਨੂੰ ਜਨਤਾ ਤੀਕ ਪਹੁੰਚਾਉਣ ਲਈ ਪ੍ਰਚਾਰ ਸਾਮਗਰੀ, ਲੇਖ, ਪੁਸਤਕਾਂ ਆਦਿ ਦਾ ਸਹਾਰਾ ਲੈਂਦਾ ਹੈ। ਸ਼ਾਸਕ ਵਰਗ ਜਨਤਾ ਦੇ ਇਸ ਮਨੋਰਥ ਨੂੰ ਹਰ ਸੰਭਵ ਤਰੀਕੇ ਨਾਲ ਕੁਚਲ ਦੇਣਾ ਚਾਹੁੰਦਾ ਹੈ ਅਤੇ ਇਸ ਲਈ ਉਹ ਸਖ਼ਤੀਆਂ ਕਰਦਾ ਹੈ; ਅੰਦੋਲਨਾਂ, ਹੜਤਾਲਾਂ ਅਤੇ ਸਭਾਵਾਂ ਤੇ ਪਾਬੰਦੀਆਂ ਲਗਾਉਂਦਾ ਹੈ ਅਤੇ ਆਪਣੇ ਵਿਰੁੱਧ ਹਰ ਲਿਖਿਤ ਪ੍ਰਚਾਰ ਸਾਮਗਰੀ ਨੂੰ ਜਾਂ ਤਾਂ ਛਪਣ ਹੀ ਨਹੀਂ ਦੇਣੀ ਚਾਹੁੰਦਾ, ਅਤੇ ਅਗਰ ਵਿਦ੍ਰੋਹੀ ਸੁਰ ਵਾਲੀ ਸਾਮਗਰੀ ਛਪ ਹੀ ਜਾਵੇ ਤਾਂ ਉਸ ਨੂੰ "ਜ਼ਬਤ" ਕਰਵਾ ਦਿੱਤਾ ਜਾਂਦਾ ਹੈ। ਦੋਨ੍ਹਾਂ ਵਰਗਾਂ ਦਾ ਸੰਘਰਸ਼ ਚਲਦਾ ਹੀ ਆਇਆ ਹੈ ਅਤੇ ਚਲਦਾ ਹੀ ਰਹੇਗਾ।

ਮੇਰੇ ਇਸ ਲੇਖ ਦਾ ਸੰਬੰਧ ਪੰਜਾਬ ਨਾਲ ਹੈ। ਏਥੇ ਸ਼ਾਸਕ ਵਰਗ ਅੰਗਰੇਜ਼ ਹਨ ਅਤੇ ਸ਼ਾਸਤ ਵਰਗ ਹੈ ਪੰਜਾਬ ਦੀ ਜਨਤਾ। ਅਗਰੇਜ਼ੀ ਸਾਮਰਾਜ ਥੱਲੇ ਗੁਲਾਮੀ ਦੇ ਦੌਰ ਵਿੱਚ ਲਿਖਿਤ ਸਾਮਗਰੀ "ਕਵਿਤਾ" ਨੂੰ ਮੈਂ ਆਧਾਰ ਬਣਾਇਆ ਹੈ। ਗੁਲਾਮੀ ਦੀ ਜਕੜ ਤੋਂ ਨਿਕਲਣ ਦੀ ਤੜਪ ਲੇਖਾਂ, ਪੁਸਤਕਾਂ ਅਤੇ ਪ੍ਰਚਾਰ ਸਾਮਗਰੀ ਦੇ ਨਾਲ ਨਾਲ ਕਵਿਤਾ ਰਾਹੀਂ ਵੀ ਪ੍ਰਗਟ ਹੋਈ। ਜਿੱਥੇ ਅੰਗਰੇਜ਼ਾਂ ਨੇ ਲਿਖਿਤ ਪ੍ਰਚਾਰ ਸਾਮਗਰੀ ਜ਼ਬਤ ਕੀਤੀ ਸੀ, ਉੱਥੇ ਕਈ ਐਸੇ ਅਖ਼ਬਾਰ, ਰਸਾਲੇ ਆਦਿ ਵੀ ਜ਼ਬਤ ਕੀਤੇ ਗਏ ਜਿਨ੍ਹਾਂ ਵਿੱਚ ਅੰਗਰੇਜ਼ੀ ਪ੍ਰਸ਼ਾਸਨ ਦੇ ਵਿਰੋਧੀ ਸੁਰ ਵਾਲੀਆਂ ਕਵਿਤਾਵਾਂ ਅਥਵਾ ਦੇਸ਼ ਭਗਤੀ ਦੀਆਂ ਕਾਵਿ ਪੁਸਤਕਾਂ ਸਨ। ਐਸੀ ਲਿਖਿਤ ਸਾਮਗਰੀ ਲੋਕ ਲਹਿਰਾਂ ਦੇ ਵਿਚਾਰਾਂ ਦੀ ਤਰਜਮਾਨੀ ਕਰਦੀਆਂ ਹਨ ਕਿਉਂਕਿ ਸਮੇਂ ਸਮੇਂ ਚੱਲੀਆਂ ਲੋਕ ਲਹਿਰਾਂ, ਅੰਦੋਲਨਾਂ ਅਤੇ ਘਟਨਾਵਾਂ ਦਾ ਸਾਹਿਤ ਤੇ ਪ੍ਰਭਾਵ ਪੈਣਾ ਲਾਜ਼ਮੀ ਹੁੰਦਾ ਹੈ। ਡਾ. ਜਸਵੰਤ ਸਿੰਘ 'ਜੱਸ'[1] ਅਨੁਸਾਰ "ਜਨਤਾ ਵਿੱਚ ਸਮੇਂ ਸਮੇਂ ਸਿਰ ਪੈਦਾ ਹੋਣ ਵਾਲੀਆਂ ਲੋਕ-ਲਹਿਰਾਂ ਦਾ, ਸਾਹਿਤਕਾਰਾਂ ਤੇ ਪ੍ਰਭਾਵ ਪੈਣਾ ਇਕ ਸੁਭਾਵਕ ਜਿਹੀ ਗੱਲ ਹੈ।[1]

ਪੰਜਾਬ ਉੱਤੇ ੧੮੪੯ ਈ. ਵਿੱਚ ਅੰਗਰੇਜ਼ਾਂ ਨੇ ਪੂਰੀ ਤਰ੍ਹਾਂ ਅਧਿਕਾਰ ਜਮਾ ਲਿਆ ਸੀ, ਬਹਾਦੁਰੀ ਨਾਲ ਨਹੀਂ

---

੧.ਬਾਬਾ ਰਾਮ ਸਿੰਘ ਨਾਮਧਾਰੀ -ਪੰਨਾ ੨੨੨.

ਸਗੋਂ ਕੂਟਲਨੀਤੀ ਨਾਲ। ਇਸ ਸਦਮੇ ਨੂੰ ਪੰਜਾਬ ਦੀ ਜਨਤਾ ਨੇ ਕਦੇ ਭੁਲਾਇਆ ਨਹੀਂ। ਰਜਵਾੜੇ ਅਤੇ ਜਾਗੀਰਦਾਰ ਆਪਣੀਆਂ ਜੈਦਾਦਾਂ ਅਤੇ ਸਹੂਲਤਾਂ ਲਈ ਅੰਗਰੇਜ਼ਾਂ ਦੇ ਚਾਕਰ ਬਣ ਗਏ ਲੇਕਿਨ ਆਮ ਪੰਜਾਬ ਦਾ ਨਾਗਰਿਕ ਗੋਰੀ ਚਮੜੀ ਵਾਲਿਆਂ ਨੂੰ ਨਫ਼ਰਤ ਕਰਦਾ ਸੀ। ਆਮ ਲੋਕਾਂ ਵਿੱਚੋਂ ਉੱਠਦੀ ਵਿਰੋਧ ਦੀ ਸੁਰ ਤੋਂ ਹੀ ਲੋਕ ਲਹਿਰਾਂ ਬਣਦੀਆਂ ਹਨ ਅਤੇ ਸਹੀ ਅਰਥਾਂ ਵਿੱਚ ਜਨਤਾ ਦੇ ਮਨਾਂ ਅਤੇ ਵਿਚਾਰਾਂ ਦਾ ਪ੍ਰਗਟਾਵਾ ਕਰਦੀਆਂ ਹਨ। ਇਸੇ ਵਿਚਾਰਧਾਰਾ ਦੀ ਕੁਖ ਚੋਂ "ਕੂਕਾ ਲਹਿਰ" ਨੇ ਜਨਮ ਲਿਆ। ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਇਸ ਲਹਿਰ ਨੂੰ ਸ਼ੁਰੂ ਕਰਨ ਵਾਲੇ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਖ਼ਾਲਸਾ ਫ਼ੌਜ ਵਿੱਚ ਰਹਿ ਆਏ ਸਨ ਅਤੇ ਸਿੱਖਾਂ ਦੇ ਚਰਿਤ੍ਰ ਵਿੱਚ ਆਈ ਗਿਰਾਵਟ ਅਤੇ ਅੰਗਰੇਜ਼ਾਂ ਦੀ ਚਲਾਕੀ ਉਹਨਾਂ ਆਪ ਦੇਖੀ ਹੰਢਾਈ ਸੀ। ਡਾ. ਪ੍ਰੀਤਮ ਸਿੰਘ ਅਨੁਸਾਰ "ਬਾਬਾ ਰਾਮ ਸਿੰਘ ਕੂਕਾ ਲਹਿਰ ਦੇ ਸੰਚਾਲਕ ਉਨ੍ਹੀਵੀਂ ਸਦੀ ਵਿੱਚ ਹੋਏ, ਜਿਨ੍ਹਾਂ ਨੇ ਸਿੱਖਾਂ ਦੀ ਢਹਿੰਦੀ ਕਲਾ ਨੂੰ ਦੇਖਕੇ ਉਨ੍ਹਾਂ ਵਿੱਚ ਮੁੜ ਕੌਮੀ ਜਜ਼ਬਾ ਭਰਕੇ ਅੰਗਰੇਜ਼ੀ ਸਰਕਾਰ ਵਿਰੁੱਧ ਖੜਾ ਕਰ ਦਿੱਤਾ।"[1] ਇਤਿਹਾਸ ਦੀ ਅਗਰ ਪੜਚੋਲ ਕਰੀਏ ਤਾਂ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਅੰਗਰੇਜ਼ ਦੇ ਪੰਜਾਬ ਉੱਤੋਂ ਕਬਜ਼ਾ ਕਰ ਲੈਣ ਉਪਰਾਂਤ ਉੱਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਕੇਵਲ ਤੇ ਕੇਵਲ ਕੂਕਾ ਲਹਿਰ ਹੀ ਅੰਗਰੇਜ਼ੀ ਸਾਮਰਾਜ ਵਿਰੁੱਧ ਸਰਗਰਮ ਇੱਕੋ ਇੱਕ ਲੋਕ ਲਹਿਰ ਸੀ ਜੋ ਬਦੇਸ਼ੀ ਸ਼ਾਸਨ ਤੋਂ ਛੁਟਕਾਰਾ ਕਰਵਾਕੇ ਮੁੜ "ਖ਼ਾਲਸਾ ਰਾਜ" ਕਾਇਮ ਕਰਨਾ ਚਾਹੁੰਦੀ ਸੀ। ਇਸ ਲਹਿਰ ਦੇ ਲੋਕਾਂ ਨੂੰ ਜੋ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਅਨੁਯਾਈ ਸਨ, "ਕੂਕੇ" ਤੋਂ ਇਲਾਵਾ "ਨਾਮਧਾਰੀ" ਸ਼ਬਦ ਨਾਲ ਵੀ ਸੰਬੋਧਨ ਕੀਤਾ ਜਾਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਹੀ ਸਭ ਤੋਂ ਪਹਿਲਾਂ ਬਦੇਸ਼ੀ ਸ਼ਾਸਨ ਵਿਰੁੱਧ ਅਜ਼ਾਦੀ ਦੀ "ਕੂਕ" ਮਾਰੀ ਸੀ। ਇਤਿਹਾਸ ਵਿੱਚ ਇਸ ਲੋਕ ਲਹਿਰ ਨੂੰ "ਕੂਕਾ ਅੰਦੋਲਨ" ਨਾਲ ਯਾਦ ਕੀਤਾ ਜਾਂਦਾ ਹੈ।

ਅੰਗਰੇਜ਼ਾਂ ਨੇ ਆਪਣੇ ਭਾਰਤੀ ਸਾਮਰਾਜ ਨੂੰ ਬਚਾਈ ਰੱਖਣ ਲਈ ਹਰ ਤਰ੍ਹਾਂ ਦੀਆਂ ਸਖ਼ਤੀਆਂ ਦਾ ਸਹਾਰਾ ਲਿਆ। ਨਾਮਧਾਰੀ ਸਿੰਘ ਫਾਂਸੀ ਦਿੱਤੇ ਗਏ, ਤੋਪਾਂ ਸਾਹਮਣੇ ਖੜੇ ਕਰਕੇ ਉਡਾ ਦਿੱਤੇ ਗਏ, ਕਾਲੇ ਪਾਣੀ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਅਤੇ "ਕੂਕਾ ਅੰਦੋਲਨ" ਦੇ ਸੂਤਰਧਾਰ ਅਤੇ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਪ੍ਰਮੁੱਖ ਰਾਜਨੀਤਕ ਸਲਾਹਕਾਰਾਂ ਨਾਲ ਗਰਿਫਤਾਰ ਕਰਕੇ ਪੰਜਾਬ ਤੋਂ ਬਾਹਰ ਦੂਰ ਦੂਰ ਥਾਵਾਂ ਤੇ ਭੇਜ ਦਿੱਤਾ ਗਿਆ। ਪੰਜਾਬ ਵਿੱਚ ਸਾਰੇ ਨਾਮਧਾਰੀ ਸਮਾਜ ਤੇ ਪਾਬੰਦੀਆਂ ਲਗਾ ਦਿੱਤੀਆਂ ਗਈਆਂ। ਅਨੰਦ ਕਾਰਜ ਕਰਨ, ਪਾਠਾਂ ਦੇ ਭੋਗ ਪਵਾਉਣ ਅਤੇ ਇਕ ਪਿੰਡ ਤੋਂ ਦੂਸਰੇ ਪਿੰਡ ਜਾਣ ਤੇ ਵੀ ਪਾਬੰਦੀਆਂ ਸਨ। ਆਗਿਆ ਲਏ ਬਿਨਾ ਕੋਈ ਛੋਟਾ ਮੋਟਾ ਪ੍ਰੋਗ੍ਰਾਮ ਵੀ ਨਹੀਂ ਸੀ ਕੀਤਾ ਜਾ ਸਕਦਾ। ਫੇਰ ਵੀ ਐਸੀਆਂ ਪਾਬੰਦੀਆਂ ਹੋਣ ਦੇ ਬਾਵਜੂਦ ਨਾਮਧਾਰੀ ਸਿੰਘਾਂ ਨੇ ਅੰਗਰੇਜ਼ੀ ਸਾਮਰਾਜ ਵਿਰੁੱਧ ਸੰਘਰਸ਼ ਜਾਰੀ ਰੱਖਿਆ ਅਤੇ ਗੁਪਤ ਢੰਗ ਨਾਲ ਪ੍ਰਚਾਰ ਕਰਦੇ ਰਹੇ। ਉਨ੍ਹੀਵੀਂ ਸਦੀ ਵਿੱਚ ਬਹੁਤਾ ਪ੍ਰਚਾਰ ਮੂੰਹ ਜ਼ਬਾਨੀ ਹੀ ਹੁੰਦਾ ਸੀ ਅੰਗਰੇਜ਼ਾਂ ਦੀਆਂ ਤਲਾਸ਼ੀਆਂ ਤੋਂ ਡਰਦਿਆਂ ਅਤੇ ਫੇਰ ਵੀਹਵੀਂ ਸਦੀ ਵਿੱਚ ਜਦੋਂ ਨਾਮਧਾਰੀ ਪੰਥ ਦਾ ਆਪਣਾ ਅਖ਼ਬਾਰ ਨਿਕਲਨਾ ਸ਼ੁਰੂ ਹੋਇਆ ਇਹ ਪ੍ਰਚਾਰ ਲਿਖਤੀ ਰੂਪ ਵਿੱਚ ਵੀ ਛਪਕੇ ਪ੍ਰਤੱਖ ਹੋਣ ਲਗ ਪਿਆ। ਸਾਡੇ ਇਸ ਲੇਖ ਦਾ ਵਿਸ਼ਾ ਨਾਮਧਾਰੀ ਸਮਾਜ ਵਿੱਚ ਸੁਤੰਤਰਤਾ ਪ੍ਰਾਪਤੀ ਲਈ ਲਿਖੀਆਂ ਗਈਆਂ ਕਵਿਤਾਵਾਂ ਨਾਲ ਸੰਬੰਧਤ ਹੈ, ਇਸ ਲਈ ਮੈਂ ਇਸੇ ਘੇਰੇ ਵਿੱਚ ਹੀ ਰਹਿਕੇ ਆਪਣੀ ਗੱਲ ਪੂਰੀ ਕਰਾਂਗਾ।

*ਚੜ੍ਹਦੀ ਕਲਾ ਦੀਆਂ ਐਸੀਆਂ ਵਿਚਾਰਾਂ ਦੇ ਪ੍ਰਗਟਾਵੇ ਦਾ ਨਤੀਜਾ ਟਕਰਾਅ ਦੇ ਰੂਪ ਵਿੱਚ ਸਾਹਮਣੇ ਆਇਆ। ਅੰਗਰੇਜ਼ਾਂ ਨੇ ਪੰਜਾਬੀਆਂ ਦੀ ਅਣਖ ਨੂੰ ਵੰਗਾਰਨ ਹਿਤ ਪੰਜਾਬ ਭਰ ਵਿੱਚ ਥਾਂ ਥਾਂ ਬੁੱਚੜ ਖਾਨੇ ਖੋਲ੍ਹ ਦਿੱਤੇ। ਹਿੰਦੂਆਂ ਅਤੇ ਸਿੱਖਾਂ ਦੇ ਬਾਰ ਬਾਰ ਕਹਿਣ ਤੇ ਵੀ ਜਦੋਂ ਅੰਗਰੇਜ਼ ਸਰਕਾਰ ਨੇ ਕੋਈ ਗੱਲ ਨਾ ਮੰਨੀਂ ਤਾਂ ਕੂਕਿਆਂ ਸਿੰਘਾਂ ਨੇ ਅੰਮ੍ਰਿਤਸਰ, ਰਾਏਕੋਟ, ਬਾਗਾਂਵਾਲੇ ਅਤੇ ਮਲੇਰਕੋਟਲੇ ਬੁੱਚੜਾਂ ਉੱਤੇ ਹਮਲੇ ਕਰਕੇ ਗਊਆਂ ਪ੍ਰਤੀ ਆਪਣੀ ਭਾਵਨਾ ਉਜਾਗਰ ਕਰ ਦਿੱਤੀ ਅਤੇ ਸਰਕਾਰ ਨਾਲ ਸ਼ਸ਼ਸਤਰ ਸੰਘਰਸ਼ ਦਾ ਮੁਢ ਬੱਝ ਗਿਆ। ਮੁਸਲਮਾਨਾਂ ਅਤੇ ਕਸਾਈਆਂ ਵਿੱਚ ਭੈ ਪੈ ਗਿਆ।*

ਵੀਹਵੀਂ ਸਦੀ ਵਿੱਚ ਨਾਮਧਾਰੀ ਸਮਾਜ ਵੱਲੋਂ ਰਚਿਆ ਸਾਹਿਤ ਕਾਫ਼ੀ ਮਾਤਰਾ ਵਿੱਚ ਮਿਲਦਾ ਹੈ ਲੇਕਿਨ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਦੌਰਾਨ ਦੀਆਂ ਲਿਖਤਾਂ ਬਹੁਤ ਹੀ ਘਟ ਸਾਹਮਣੇ ਆਈਆਂ ਹਨ। ਕੂਕਿਆਂ ਅਥਵਾ ਨਾਮਧਾਰੀ ਸਿੱਖਾਂ ਦਾ ਪ੍ਰਚਾਰ ਬਹੁਤ ਤਕੜਾ ਅਤੇ ਅਸਰਦਾਰ ਸੀ, ਲੇਕਿਨ ਜ਼ਿਆਦਾਤਰ ਮੌਖਿਕ ਹੀ ਸੀ। ਲੋਕ ਗੀਤ ਅਥਵਾ ਬੋਲੇ ਮੂੰਹ ਜੁਬਾਨੀ ਹੀ ਇਕ ਦੂਸਰੇ ਤੀਕ ਪਹੁੰਚਦੇ ਰਹੇ ਸਨ। ਇਸ ਤੱਥ ਬਾਰੇ ਡਾ. ਜਸਵੰਤ ਸਿੰਘ "ਜੱਸ" ਦੇ ਵਿਚਾਰ ਹਨ-"ਨਾਮਧਾਰੀ ਲਹਿਰ ਨਾਲ ਸੰਬੰਧਤ ਲਿਖਾਰੀਆਂ ਦੀਆਂ ਸਾਰੀਆਂ ਲਿਖਤਾਂ ਅਜੇ ਸਾਹਮਣੇ ਨਹੀਂ ਆਈਆਂ। ਜਾਪਦਾ

੧. ਜ਼ਬਤ ਸ਼ੁਦਾ ਪੰਜਾਬੀ ਕਵਿਤਾ- ਪੰਨਾ ੨੨੨

ਹੈ ਕਿ ਅੰਗਰੇਜ਼ੀ ਰਾਜ ਦੀਆਂ ਸਖ਼ਤੀਆਂ ਦੇ ਕਾਰਨ ਬਹੁਤ ਸਾਰਾ ਸਾਹਿਤ ਤਲਾਸ਼ੀਆਂ ਵੇਲੇ, ਭੱਜੇ ਨਸੀ ਵੇਲੇ ਖੁਰਦ ਬੁਰਦ ਹੋ ਗਿਆ। ਹਾਂ ਕੁਝ ਲੋਕ-ਗੀਤ ਜੋ ਲਿਖਤਾਂ ਵਿੱਚ ਨਾ ਆਉਣ ਕਰਕੇ ਬਚ ਗਏ ਤੇ ਲੋਕਾਂ ਦੀਆਂ ਜ਼ਬਾਨਾਂ ਤੇ ਖੇਡਦੇ ਮੌਲਦੇ ਅੱਜ ਤੀਕ ਕਾਇਮ ਰਹਿ ਸਕੇ। ਇਨ੍ਹਾਂ ਗੀਤਾਂ ਦੀ ਘਾੜਤ ਸਮੇਂ ਸਮੇਂ ਸਿਰ ਬਦਲਦੇ ਹਾਲਾਤ ਨਾਲ ਹੁੰਦੀ ਰਹੀ ਅਤੇ ਇਹ ਆਪਣੇ ਸਮੇਂ ਦੇ ਰਾਜਸੀ, ਸਮਾਜਕ ਤੇ ਹੋਰ ਹਾਲਾਤ ਉੱਤੇ ਕਾਫ਼ੀ ਚਾਨਣ ਪਾਉਂਦੇ ਹਨ।"[1] ਇਹ ਸਾਰੇ ਬੋਲੇ, ਲੋਕ-ਗੀਤ ਅਤੇ ਕਵਿਤਾਵਾਂ ਕੂਕ ਸੀ ਅਜ਼ਾਦੀ ਦੀ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤੀ ਅਤੇ ਦੇਸ਼ ਦੇ ਸੁਤੰਤਰ ਹੋਣ ਤੱਕ ਗੂੰਜਦੀ ਰਹੀ। ਇਸ ਅਜ਼ਾਦੀ ਦੀ ਕੂਕ ਦੇ ਲੋਕ ਗੀਤਾਂ ਨੂੰ ਮੈਂ ਦੋ ਭਾਗਾਂ ਵਿੱਚ ਵੰਡਿਆ ਹੈ। ਪਹਿਲਾ ਭਾਗ ਹੈ ਮੂੰਹ ਜ਼ਬਾਨੀ ਚਲੇ ਆਉਂਦੇ ਲੋਕ ਗੀਤ ਅਥਵਾ ਬੋਲੇ ਜੋ ਬਾਅਦ ਵਿੱਚ ਸਮੇਂ ਨੇ ਲਿਖਤੀ ਰੂਪ ਵਿੱਚ ਲੈ ਆਂਦੇ, ਅਤੇ ਦੂਸਰਾ ਭਾਗ ਹੈ ਦੇਸ਼ ਭਗਤੀ ਦਾ ਢੰਡੋਰਾ ਦਿੰਦੀਆਂ ਨਾਮਧਾਰੀ ਸਿੰਘਾਂ ਦੀਆਂ ਲਿਖੀਆਂ ਹੋਈਆਂ ਕਵਿਤਾਵਾਂ।

ਪਹਿਲਾ ਭਾਗ-ਜਿਸ ਤਰ੍ਹਾਂ ਕਿ ਮੈਂ ਪਿੱਛੇ ਦੱਸ ਆਇਆ ਹਾਂ ਕਿ ਇਸ ਲੇਖ ਦੇ ਪਹਿਲੇ ਭਾਗ ਵਿੱਚ ਲੋਕ ਗੀਤ ਅਥਵਾ ਉਹ ਬੋਲੇ ਹਨ ਜੋ ਆਮ ਤੌਰ ਤੇ ਕੂਕੇ ਅਥਵਾ ਨਾਮਧਾਰੀ ਸਿੰਘ ਪ੍ਰਚਾਰ ਵਿੱਚ ਜੋਸ਼ ਭਰਨ ਲਈ ਮੌਖਿਕ ਰੂਪ ਵਿੱਚ ਬੋਲਿਆ ਕਰਦੇ ਸਨ। ਇਹ ਬੋਲੇ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਵਿਚਾਰਾਂ ਦੀ ਤਰਜਮਾਨੀ ਕਰਦੇ ਹਨ। ਅਸੀਂ ਆਪਣੇ ਇਸ ਲੇਖ ਵਿੱਚ ਕੇਵਲ ਸੁਤੰਤਰਤਾ ਦੀ ਵਿਚਾਰਧਾਰਾ ਨਾਲ ਸੰਬੰਧਤ ਬੋਲਿਆਂ ਨੂੰ ਥਾਂ ਦਿੱਤੀ ਹੈ, ਦੂਸਰੇ ਪੱਖ ਵਾਲੇ ਸ਼ਾਮਲ ਨਹੀਂ ਕੀਤੇ। ਰਾਜਨੀਤਕ ਅਤੇ ਚੜ੍ਹਦੀ ਕਲਾ ਵਾਲੇ ਇਹ ਬੋਲੇ ਨਾਮਧਾਰੀ ਸਿੰਘਾਂ ਦੀ ਵਿਚਾਰਧਾਰਾ ਅਤੇ ਸੰਘਰਸ਼ ਨੂੰ ਸਪੱਸ਼ਟ ਰੂਪ ਵਿੱਚ ਸਾਹਮਣੇ ਲੈ ਆਉਂਦੇ ਹਨ। ਅੰਗਰੇਜ਼ ਤਾਂ ਲਗਾਤਾਰ ਆਪਣੀਆਂ ਸਰਕਾਰੀ ਫ਼ਾਈਲਾਂ ਅਤੇ ਰਿਕਾਰਡਾਂ ਵਿੱਚ ਲਿਖਦੇ ਹੁੰਦੇ ਸਨ ਕਿ ਕੂਕੇ ਉਨ੍ਹਾਂ ਦਾ ਰਾਜ ਲੈ ਲੈਣਾ ਚਾਹੁੰਦੇ ਹਨ ਅਤੇ ਉਹਨਾਂ ਨੂੰ ਦੇਸ਼ ਤੋਂ ਬਾਹਰ ਕਢਕੇ ਫੇਰ ਤੋਂ ਖ਼ਾਲਸਾ ਰਾਜ ਕਾਇਮ ਕਰਨਾ ਚਾਹੁੰਦੇ ਹਨ। ਕੂਕਿਆਂ ਬਾਰੇ ਪਏ ਸਰਕਾਰੀ ਦਸਤਾਵੇਜ਼ ਇਸ ਪੱਖ ਦੀ ਪੁਸ਼ਟੀ ਕਰਦੇ ਹਨ।

ਇਹ ਗੱਲ ਸੱਚ ਵੀ ਸੀ। ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ਾਂ ਨੂੰ ਕੱਢਕੇ ਮੁੜ ਖ਼ਾਲਸਾ ਰਾਜ ਕਾਇਮ ਕਰਨਾ ਚਾਹੁੰਦੇ ਸਨ ਅਤੇ ਇਸੇ ਆਸ਼ੇ ਦਾ ਪ੍ਰਚਾਰ ਵੀ ਕੀਤਾ। ਦੀਵਾਨਾਂ ਵਿੱਚ ਕੂਕੇ ਸਿੰਘ ਉੱਚੀ ਉੱਚੀ ਕੂਕਾਂ ਮਾਰਕੇ ਕਹਿੰਦੇ ਸਨ:-

*ਚੁੱਕ ਲੈ ਫਰੰਗੀਆ ਡੇਰਾ ਖ਼ਾਲਸੇ ਨੇ ਰਾਜ ਕਰਨਾ।*

ਇਹ ਵੰਗਾਰ ਸੀ, ਕੂਕ ਸੀ ਅਜ਼ਾਦੀ ਦੀ ਜਿਸਦਾ ਨਿਸ਼ਾਨਾ ਪ੍ਰਤੱਖ ਸੀ। ਹੋਰ:-

*—ਅਸਾਂ ਹਿੰਦ ਵਿੱਚ ਗ਼ਦਰ ਮਚੌਣਾ*
*ਕੱਢਣਾ ਫ਼ਰੰਗੀਆਂ ਨੂੰ।*

*—ਛਾਉਣੀ ਕਰ ਦੇ ਫ਼ਰੰਗੀਆ ਖਾਲੀ*
*ਖ਼ਾਲਸੇ ਨੇ ਭੰਗ ਬੀਜਣੀ।*

ਇਹ ਬੋਲੇ ਕੂਕਿਆਂ ਦੀ ਫਿਤਰਤ ਨੂੰ ਮੂਲੋਂ ਹੀ ਸਪੱਸ਼ਟ ਕਰ ਦਿੰਦੇ ਹਨ। ਇਸ ਤਰ੍ਹਾਂ ਸਰਕਾਰ ਅਤੇ ਕੂਕਿਆਂ ਵਿਚਕਾਰ ਅਣਐਲਾਨੀ ਜੰਗ ਵਾਲਾ ਵਾਤਾਵਰਨ ਬਣ ਗਿਆ ਸੀ। ਕਿਹੜੀ ਸਰਕਾਰ ਚਾਹੁੰਦੀ ਹੈ ਕਿ ਉਸਨੂੰ ਡੇਰਾ ਚੁੱਕਣ ਲਈ ਸ਼ਰੇਆਮ ਲਲਕਾਰਿਆ ਜਾਵੇ। ਇਸ ਲਈ ਲਲਕਾਰਾ ਮਾਰਨ ਵਾਲਿਆਂ ਉੱਤੇ ਸਖ਼ਤੀ ਹੋਣੀ ਲਾਜ਼ਮੀ ਹੋ ਜਾਂਦੀ ਹੈ। ਕੂਕਿਆਂ ਦੀ ਵਿਚਾਰਧਾਰਾ ਅਤੇ ਚਾਲਚਲਨ ਨੂੰ ਦੇਖਦਿਆਂ ਲੋਕ ਕਹਿ ਉੱਠੇ :-

*—ਕੂਕਿਆਂ ਦਾ ਪੰਥ ਨਿਰਾਲਾ।*
*ਹੱਥਾਂ ਦੇ ਵਿਚ ਗੜਵੇ ਰੱਖਦੇ,*
*ਗਲ ਵਿਚ ਉੱਨ ਦੀ ਮਾਲਾ।*
*ਅੰਗਰੇਜ਼ਾਂ ਦੀ ਈਨ ਨਾ ਮੰਨਦੇ,*
*ਮੰਗਿਆਂ ਦੇਣ ਨਾ ਹਾਲਾ।*
*ਰਾਜ ਅੰਗਰੇਜ਼ਾਂ ਦਾ, ਚੰਦ ਰੋਜ਼ ਦਾ ਚਾਲਾ।*

ਸਿਰਫ਼ ਇਥੋਂ ਤੱਕ ਹੀ ਸੀਮਿਤ ਨਹੀਂ, ਸਗੋਂ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਕੂਕਿਆਂ ਨੇ ਤਨੋ ਮਨੋ ਹੋ ਕੇ ਸੁਦੇਸ਼ੀ ਅਤੇ ਨਾ-ਮਿਲਵਰਤਨ ਵਾਲੇ ਹਥਿਆਰ ਦੀ ਖੁਲ੍ਹ ਕੇ ਵਰਤੋਂ ਕੀਤੀ। ਬਦੇਸ਼ੀ ਵਸਤਾਂ ਦੇ ਬਾਈਕਾਟ ਅਤੇ ਸੁਦੇਸ਼ੀ ਦੀ ਵਰਤੋਂ ਬਾਰੇ ਬੋਲੇ ਪੜ੍ਹੋ:-

*—ਅਤਲਾਸਾਂ ਪਾੜ ਦਿੱਤੀਆਂ,*
*ਨਹੀਂ ਖੱਦਰ ਬਿਨਾ ਹੱਥ ਲੌਣਾ।*

> **"ਕੂਕਾ ਲਹਿਰ ਦਾ ਮੁਖ ਆਸ਼ਾ ਕੌਮੀ ਭਵਨਾ ਪੈਦਾ ਕਰਕੇ ਖਾਲਸਾ ਰਾਜ ਦੀ ਸਥਾਪਤੀ ਕਰਨੀ ਤੇ ਫਰੰਗੀਆਂ ਨੂੰ ਦੇਸ਼ ਤੋਂ ਬਾਹਰ ਕੱਢਣਾ ਸੀ।....ਕੂਕਾ ਲਹਿਰ ਦੀ ਕਵਿਤਾ ਦੀ ਚੂਲ ਕੌਮੀ ਭਾਵਨਾ ਦਾ ਪਰਗਟਾਵਾ ਹੈ।"**

---

੧. ਬਾਬਾ ਰਾਮ ਸਿੰਘ ਨਾਮਧਾਰੀ -ਪੰਨਾ ੨੨੨

*—ਨਹੀਂ ਖੰਡ ਦਾ ਸ਼ਰਬਤ ਪੀਣਾ*
*ਸਹੁੰ ਖਾਧੀ ਖ਼ਾਲਸੇ ਨੇ।*

*—ਕੂਕੇ ਗੁੜ ਦਾ ਸ਼ਰਬਤ ਪੀਂਦੇ*
*ਮਿੱਠੇ ਮਿੱਠੇ ਬੋਲ ਬੋਲਦੇ।*

ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਬਾਈਕਾਟ ਅਤੇ ਸੁਦੇਸ਼ੀ ਦੀ ਕੂਕ ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹੀਵੀਂ ਸਦੀ ਦੇ ਸਤਵੇਂ ਦਹਾਕੇ ਵਿੱਚ ਮਾਰੀ ਸੀ, ਜਦੋਂ ਕਿ ਹੋਰ ਭਾਰਤੀ ਨੇਤਾਵਾਂ ਨੇ ਐਸੀ ਵਿਚਾਰਧਾਰਾ ਨੂੰ ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿੱਚ ਅਪਣਾਇਆ ਸੀ, ਲਗਪਗ ਪੰਜਾਹ ਸਾਲਾਂ ਤੋਂ ਬਾਅਦ। ਇਹਨਾਂ ਪ੍ਰਚਾਰ ਬੋਲਿਆਂ ਦਾ ਇਹ ਅਸਰ ਹੋਇਆ ਕਿ ਅੰਗਰੇਜ਼ ਸਰਕਾਰ ਚੁਕੰਨੀ ਹੋ ਗਈ ਅਤੇ ਆਪਣੇ ਝੋਲੀ ਚੁੱਕ ਰਜਵਾੜਿਆਂ ਅਤੇ ਜਾਗੀਰਦਾਰਾਂ ਸਰਦਾਰਾਂ ਦੇ ਸਹਿਯੋਗ ਨਾਲ ਕੂਕਿਆਂ ਤੇ ਸਖ਼ਤੀ ਦਾ ਦੌਰ ਸ਼ੁਰੂ ਕਰ ਦਿੱਤਾ, ਕੂਕੇ ਸਿੰਘ ਕੈਦ ਕੀਤੇ ਗਏ।

*—ਹੱਥਕੜੀਆਂ, ਪੈਰਾਂ ਵਿਚ ਬੇੜੀਆਂ,*
*ਜੇਲ੍ਹ ਸੰਗਰੂਰਾਂ ਦੀ।*
*—ਕੈਦ ਸਿੰਘਾਂ ਨੂੰ ਕੀਤੀ,*
*ਸਵਾ ਮਣ ਪੀਹੋ ਬਾਜਰਾ।*

ਪਰ ਅਗੋਂ ਕੂਕਿਆਂ ਕਹਿਣਾ:-

*—ਅਸਾਂ ਹੱਥ ਨਾ ਚੱਕੀ ਨੂੰ ਲੌਣਾ*
*ਪੀੜ੍ਹੀ ਉਤੇ ਨਹੀਂ ਬੈਠਣਾ।*

ਚੜ੍ਹਦੀ ਕਲਾ ਦੀਆਂ ਐਸੀਆਂ ਵਿਚਾਰਾਂ ਦੇ ਪ੍ਰਗਟਾਵੇ ਦਾ ਨਤੀਜਾ ਟਕਰਾਅ ਦੇ ਰੂਪ ਵਿੱਚ ਸਾਹਮਣੇ ਆਇਆ। ਅੰਗਰੇਜ਼ਾਂ ਨੇ ਪੰਜਾਬੀਆਂ ਦੀ ਅਣਖ ਨੂੰ ਵੰਗਾਰਨ ਹਿਤ ਪੰਜਾਬ ਭਰ ਵਿੱਚ ਥਾਂ ਥਾਂ ਬੁੱਚੜ ਖਾਨੇ ਖੋਲ੍ਹ ਦਿੱਤੇ। ਹਿੰਦੂਆਂ ਅਤੇ ਸਿੱਖਾਂ ਦੇ ਬਾਰ ਬਾਰ ਕਹਿਣ ਤੇ ਵੀ ਜਦੋਂ ਅੰਗਰੇਜ਼ ਸਰਕਾਰ ਨੇ ਕੋਈ ਗੱਲ ਨਾ ਮੰਨੀਂ ਤਾਂ ਕੂਕਿਆਂ ਸਿੰਘਾਂ ਨੇ ਅੰਮ੍ਰਿਤਸਰ, ਰਾਏਕੋਟ, ਬਾਗਾਂਵਾਲੇ ਅਤੇ ਮਲੇਰਕੋਟਲੇ ਬੁੱਚੜਾਂ ਉੱਤੇ ਹਮਲੇ ਕਰਕੇ ਗਊਆਂ ਪ੍ਰਤੀ ਆਪਣੀ ਭਾਵਨਾ ਉਜਾਗਰ ਕਰ ਦਿੱਤੀ ਅਤੇ ਸਰਕਾਰ ਨਾਲ ਸ਼ਸਤਰ ਸੰਘਰਸ਼ ਦਾ ਮੁਢ ਬੱਝ ਗਿਆ। ਮੁਸਲਮਾਨਾਂ ਅਤੇ ਕਸਾਈਆਂ ਵਿੱਚ ਭੈ ਪੈ ਗਿਆ। ਇਸ ਭੈ ਦੀ ਵੰਨਗੀ ਹੈ:-

*—ਕਾਜੀ ਬਾਂਗ ਨਾ ਮਸੀਤੇ ਦੇਵੇ,*
*ਡਰ ਮਾਰੇ ਖ਼ਾਲਸੇ ਦਾ।*

ਹੁਣ ਝੋਲੀ ਚੁੱਕਾਂ ਅਤੇ ਮੁਖ਼ਬਰਾਂ ਦੀ ਬਣ ਆਈ। ਬਦੇਸ਼ੀ ਸਰਕਾਰ ਦੀ ਚੰਦ ਰੁਪਈਆਂ ਬਦਲੇ ਵਫਾਦਾਰੀ ਆਮ ਲੋਕਾਂ ਨੂੰ ਰਾਸ ਨਾ ਆਈ ਤੇ ਉਹ ਕਹਿ ਉਠੇ:-

*—ਕੀੜੇ ਪੈਣ ਵੇ ਘੁਮੰਡਿਆ ਤੇਰੇ*
*ਮੁਕਬਰ ਗੋਰਿਆਂ ਦਾ।* ਅਤੇ
*—ਪੁਤ ਮਰਨ ਵੇ ਘੁਮੰਡਿਆ ਤੇਰੇ*
*ਸਿਆਪੇ ਚ 'ਬੋਲ ਪਈ।*

ਘੁਮੰਡਾ ਸ੍ਰੀ ਭੈਣੀ ਸਾਹਿਬ ਵਿੱਚ ਰਹਿਣ ਵਾਲਾ ਨੰਬਰਦਾਰ ਸੀ ਜੋ ਮੁਖ਼ਬਰ ਬਣਕੇ ਸਰਕਾਰ ਤਾਈਂ ਖ਼ਬਰਾਂ ਦਿੰਦਾ ਹੁੰਦਾ ਸੀ। ਥਾਣੇ ਖ਼ਬਰਾਂ ਦੇਣ ਵਾਲੇ ਬਾਰੇ ਹੋਰ ਸੁਣੋ:-

*—ਤੈਨੂੰ ਦਿੱਤੀ ਏ ਕੜਾਹ ਦੀ ਬਾਟੀ*
*ਠਾਣੇ ਨਾ ਤੂੰ ਜਾਈਂ ਚੋਬਰਾ।*

ਇਸ ਤਰ੍ਹਾਂ ਦੀ ਵਿਚਾਰਧਾਰਾ ਦੇ ਹੋਰ ਵੀ ਅਨੇਕਾਂ ਬੋਲੇ ਹਨ, ਪਰ ਏਥੇ ਕੇਵਲ ਵੰਨਗੀ ਦੇ ਤੌਰ ਤੇ ਹੀ ਥੋੜ੍ਹੇ ਜਿਹੇ ਦਿੱਤੇ ਗਏ ਹਨ। ਉਪਰੋਕਤ ਸਾਰੇ ਵਾਤਾਵਰਨ ਦਾ ਨਤੀਜਾ ਇਹ ਹੋਇਆ ਕਿ ਕੂਕਿਆਂ ਨੂੰ ਸ਼ਰੇਆਮ ਫਾਂਸੀਆਂ ਅਤੇ ਤੋਪਾਂ ਸਾਹਮਣੇ ਖੜ੍ਹੇ ਕਰਕੇ ਮੌਤ ਦੀ ਸਜ਼ਾ ਦਿੱਤੀ ਗਈ। ਪਰ ਕੂਕਿਆਂ ਦੀ ਬਹਾਦਰੀ ਨਾਲ ਮੌਤ ਨੂੰ ਗਲੇ ਲਗਾਉਂਦੇ ਦੇਖਕੇ ਲੋਕ ਬੋਲ ਪਏ:-

*—ਸਿੰਘ ਕੋਈ ਨਾ ਤੋਪ ਤੋਂ ਡਰਦਾ,*
*ਹੱਸ ਹੱਸ ਆਏ ਸਾਹਮਣੇ।*
*—ਛਾਤੀ ਤਾਣ ਕੇ ਸੂਰਮੇਂ ਖੜ੍ਹ ਗਏ,*
*ਗੋਰੇ ਦੀ ਤੋਪ ਬੁੜ੍ਹਕੀ।*

ਐਸੀ ਸੂਰਬੀਰਤਾ ਦੇਖ ਕੇ ਗੋਰੇ ਆਪਣੀ ਮੇਮ ਨੂੰ ਕਹਿੰਦੇ :-

*ਗੋਰਾ ਮੇਮ ਸਾਹਿਬ ਨੂੰ ਆਖੇ,*
*ਹਿੰਦੀਆਂ ਦੇ ਜੋਸ਼ ਬੁਰੇ।*

ਆਖ਼ਰ ਅੰਗਰੇਜ਼ਾਂ ਨੇ ਰਾਜਿਆਂ ਅਤੇ ਜਾਗੀਰਦਾਰਾਂ ਦੇ ਸਹਿਯੋਗ ਨਾਲ ਅਨੇਕ ਨਾਮਧਾਰੀ ਸਿੰਘਾਂ ਨੂੰ ਸ਼ਹੀਦ ਕੀਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੇਵਕਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਕਿਉਂ ? ਇਸ ਦੇ ਜਵਾਬ ਵਿਚ ਕੇਵਲ ਇਹੀ ਬੋਲੇ ਦੇਣੇਂ ਬਹੁਤ ਹੋਣਗੇ :-

*—ਕੂਕੇ ਮਾਰ ਛਿੱਤਰ ਕਢ ਦੇਂਦੇ*
*ਗੋਰਿਆਂ ਸਾਹਿਬਾਂ ਨੂੰ।*
*ਜੇ ਰਾਜੇ, ਮਹੰਤ, ਪੁਜਾਰੀ*
*ਸਾਥ ਦੇਂਦੇ ਖ਼ਾਲਸੇ ਦਾ।*

ਅੰਗਰੇਜ਼ ਤਾਂ ਡਰ ਗਏ ਸੀ ਕਿ :-

*—ਖੋਹ ਲੈਣ ਨਾ ਰਾਜ ਇਹ ਸਾਡਾ*
*ਡਰ ਗਏ ਕੂਕਿਆਂ ਤੋਂ।*

ਰਾਜਿਆਂ, ਜਾਗੀਰਦਾਰਾਂ, ਮਹੰਤਾਂ ਪੁਜਾਰੀਆਂ ਨੇ ਮੂਹਰਾਂ ਲਗਾ ਕੇ ਅੰਗਰੇਜ਼ਾਂ ਨੂੰ ਦਿੱਤੀਆਂ ਕਿ ਗੁਰੂ ਰਾਮ ਸਿੰਘ ਨੂੰ ਦੇਸ ਤੋਂ ਬਾਹਰ ਲੈ ਜਾਓ ਨਹੀਂ ਤਾਂ ਇਹ ਤੁਹਾਡਾ ਰਾਜ ਲੈ ਲੈਣਗੇ।

*—(ਗੁਰੂ) ਰਾਮ ਸਿੰਘ ਨੂੰ ਕੈਦ ਕਰਾਇਆ*
*ਬਈਮਾਨੀ ਰਾਜਿਆਂ ਦੀ।*

ਨਾਮਧਾਰੀ ਸਮਾਜ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਤੋਰੇ ਅੰਦੋਲਨ ਦੁਆਰਾ "ਕੂਕ ਅਜ਼ਾਦੀ ਦੀ" ਜੋ ਲਗਾਈ ਗਈ ਸੀ ਉਸਦੀ ਤਰਜਮਾਨੀ ਲਈ ਏਨੇ ਕੁ ਬੋਲੇ ਹੀ ਏਥੇ ਕਾਫੀ ਹਨ ਵੰਨਗੀ ਵਾਸਤੇ। ਇਸ ਲੇਖ ਦੇ ਪਹਿਲੇ ਭਾਗ ਨੂੰ ਇਕ ਗੱਲ ਹੋਰ ਕਰਕੇ ਸਮਾਪਤ ਕਰਾਂਗਾ, ਅਤੇ ਉਹ ਹੈ

"ਖ਼ਾਲਸਾ ਰਾਜ" ਦੇ ਸੰਕਲਪ ਨੂੰ ਹੋਰ ਸਪਸ਼ਟ ਕਰਦਾ ਹੋਇਆ ਇਕ ਦੋਹਿਰਾ। ਕੂਕੇ ਥਾਂ-ਥਾਂ ਆਪਣੇ ਪ੍ਰਚਾਰ ਵਿਚ ਖ਼ਾਲਸਾ ਰਾਜ ਲੈਣ ਨੂੰ ਕਹਿੰਦੇ ਹੁੰਦੇ ਸਨ ਅਤੇ ਉਤਸ਼ਾਹ ਵਿੱਚ ਬੋਲ ਉਠਦੇ ਸਨ:-

*ਰਾਜ ਕਰੇਗਾ ਖਾਲਸਾ, ਆਕੀ ਰਹੈ ਨ ਕੋਇ।*

ਇਹ ਬੋਲਾ ਪ੍ਰਚਾਰ ਤੰਤਰ ਦਾ ਮੁਖ ਅੰਗ ਹੁੰਦਾ ਸੀ। ਇਸ ਦਾ ਚਲਨ ਉਨ੍ਹੀਂਵੀ ਸਦੀ ਦੇ ਸਤਵੇਂ ਦਹਾਕੇ ਵਿੱਚ ਹੋ ਗਿਆ ਸੀ ਅਤੇ ਬਾਅਦ ਵਿਚ ਇਸ ਦੋਹਿਰੇ ਨੂੰ ਥੋੜਾ ਹੋਰ ਰੂਪ ਦੇਕੇ ਦੂਸਰੀਆਂ ਪੁਸਤਕਾਂ ਵਿੱਚ ਸ਼ਾਮਲ ਕਰ ਲਿਆ ਗਿਆ। ਪ੍ਰਚਾਰ ਤੰਤਰ ਦੇ ਸਰੋਤ ਵਜੋਂ "ਕਰਨੀਨਾਮਾ" ਨਾਮਧਾਰੀ ਸਿੰਘਾਂ ਵਿੱਚ ਆਮ ਪੜ੍ਹਿਆ ਜਾਂਦਾ ਸੀ ਅਤੇ ਇਸ "ਨਾਮੇ" ਨੂੰ ਕਈ ਥਾਈਂ ਸਿੰਘਾਂ ਨੇ ਸੌ-ਸਾਖੀ ਦੇ ਅਖੀਰ ਤੇ ਵੀ ਲੈ ਲਿਆ। ਨਾਮਧਾਰੀ ਸਿੰਘਾਂ ਵੱਲੋਂ "ਕਰਨੀਨਾਮਾ" ਪੜ੍ਹੇ ਜਾਣ ਬਾਰੇ ਅਤੇ ਇਸ ਦੋਹਿਰੇ ਨੂੰ ਆਮ ਪ੍ਰਚਾਰਨ ਬਾਰੇ ਦਸਤਾਵੇਜ਼ ਉਪਲੱਬਧ ਹਨ। "ਕਰਨੀਨਾਮਾ" ਦੇ ਉਦੇਸ਼ਾਂ ਬਾਰੇ ੪ ਨਵੰਬਰ ੧੮੭੧ ਨੂੰ ਜ਼ਿਲ੍ਹਾ ਅੰਬਾਲੇ ਦਾ ਕਮਿਸ਼ਨਰ ਮੇਕਨਾਬ ਆਪਣੀ ਰਿਪੋਰਟ ਵਿੱਚ ਲਿਖਦਾ ਹੈ: "The third 'Karninamah', This is also a prophecy telling how the Khalsa would turn out the English and take Delhi". ਕਰਨੀਨਾਮਾ ਵਿੱਚ ਆਇਆ ਦੋਹਿਰਾ ਹੈ:-

*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।*
*ਖੁਆਰ ਹੋਏ ਸਭ ਮਿਲੈਂਗੇ ਬਚੇ ਸਰਨ ਜੋ ਹੋਇ।'*

ਸਿਰਫ ਇਹੋ ਹੀ ਨਹੀਂ ਡਾ. ਗੁਰਚਰਨ ਸਿੰਘ ਨਈਅਰ ਵੱਲੋਂ ਸੰਪਾਦਤ "ਗੁਰ ਰਤਨਮਾਲਾ : ਸੌ ਸਾਖੀ" ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪ੍ਰਕਾਸ਼ਤ ਕੀਤੀ ਹੈ, ਦੇ ਪੰਨਾ ੧੮੨ ਤੇ ਵੀ ਇਸ ਆਸ਼ੇ ਦਾ ਪਾਠ ਲਿਖਿਆ ਮਿਲਦਾ ਹੈ।

ਹੋਰ, ੧੯ ਸਤੰਬਰ ੧੮੭੧ ਈ. ਦੀ ਅਖ਼ਬਾਰ Indian Public Opinion ਵਿੱਚ 'The Kookas' ਸਿਰਲੇਖ ਹੇਠ ਲਿਖਿਆ ਹੋਇਆ ਹੈ- 'It should not be forgotten by those who consider that Sect so very harmless that their rellying cry is 'Khalsa Ji Ka Raj Hosi, Aki rehe na koi'.

**ਨਾਮਧਾਰੀ ਸਿੱਖਾਂ ਦੁਆਰਾ ਲਿਖੀਆਂ ਗਈਆਂ ਕਵਿਤਾਵਾਂ ਜ਼ਿਆਦਾਤਰ ਦੋ ਤਰ੍ਹਾਂ ਦੀਆਂ ਹਨ। ਪਹਿਲੀ ਢੰਡੋਰਾ ਅਥਵਾ ਵੰਗਾਰ ਦਿੱਤੀ ਹੋਈ ਕਵਿਤਾ, ਜਿਵੇਂ-ਸੁੱਤੇ ਹੋਏ ਸਿੱਖ ਨੂੰ, ਵਤਨ ਪਿਆਰ, ਦੇਸ਼ ਪਿਆਰ, ਉਠ ਉਠ ਨੌਜਵਾਨ, ਨਾਮਧਾਰੀ ਵੀਰਾਂ ਨੂੰ, ਨੌਜਵਾਨ ਵੀਰਾਂ ਨੂੰ ਸੰਦੇਸ਼, ਕੌਮੀ ਗੱਦਾਰ, ਅਤੇ ਨੌ ਜਵਾਨਾਂ ਨੂੰ ਹਲੂਣਾ, ਆਦਿ।**

ਥੋੜਾ ਜਿਹਾ ਹੋਰ ਅਗੇ ਚੱਲੀਏ। ਅੰਗਰੇਜ਼ਾਂ ਦੇ ਸਿਰ- ਕੱਢ ਵਫ਼ਾਦਾਰ ਅਤੇ ਖ਼ਾਲਸਾ ਦੀਵਾਨ ਦੇ ਸਕੱਤਰ ਭਾਈ ਗੁਰਮੁਖ ਸਿੰਘ ਨੇ ਇਕ ਪੱਤਰ ਦੀ ਕਾਪੀ ਅੰਗਰੇਜ਼ੀ ਵਿੱਚ ਅਨੁਵਾਦ ਕਰਕੇ ਲੈਫਟੀਨੈਂਟ ਗਵਰਨਰ ਪੰਜਾਬ ਨੂੰ ਭੇਜੀ ਸੀ ਜਿਸ ਵਿੱਚ ਲਿਖਿਆ ਹੋਇਆ ਸੀ-

The Khalsa will reign, none will be independent of them.

All (who oppose) shall submit through disgrace. Only those shall be saved (who) take protection....

ਇਸ ਬਾਰੇ ਟਿੱਪਣੀ ਕਰਦਿਆਂ ਪ੍ਰੋ. ਗੁਰਮੁਖ ਸਿੰਘ ਨੇ ਗਵਰਨਰ ਪੰਜਾਬ ਨੂੰ ਲਿਖਿਆ:-

"The letter is a forged one, I think, but seems to have been written by a disloyal person who is a partisan to Dalip Singh." ਅਗੇ ਚਲਕੇ ਲਿਖਣ ਵਾਲੇ ਬਾਰੇ ਆਪਣੀ ਵਫ਼ਾਦਾਰੀ ਦਰਸਾਉਂਦਿਆਂ ਪ੍ਰੋ. [੧] ਲਿਖਦਾ ਹੈ-

"I reqret to see that while we are making attempts to take advantages afforded to us by the blessed ruler of Her Majesty to turn out our brethern, learned, polished and civilised, an opportunity has been taken by some devils to do such mischievious, unlawful and sinful actions. Kukas are persons who most probably write such letters in such a tone...." [੨]

ਅੱਜ ਇਹ ਦੋਹਿਰਾ ਥਾਂ ਥਾਂ ਤੇ ਪੜ੍ਹਿਆ ਜਾਂਦਾ ਹੈ ਪਰ ਇਸਦੀ ਉਪਜ ਸਰੋਤ ਕੂਕੇ ਸਨ। ਹਾਂ ਜੀ, ਇਹ ਸੀ "ਕੂਕ ਅਜ਼ਾਦੀ ਦੀ" ਜੋ ਅਜੇ ਵੀ ਗੂੰਜ ਰਹੀ ਹੈ।

ਦੂਸਰਾ ਭਾਗ-

ਇਸ ਦੂਸਰੇ ਭਾਗ ਵਿੱਚ ਦੇਸ਼ ਭਗਤੀ ਦੇ ਜਜ਼ਬੇ ਨਾਲ ਭਰੀਆਂ ਹੋਈਆਂ ਕਵਿਤਾਵਾਂ ਦੀਆਂ ਵੰਨਗੀਆਂ ਹਨ ਜਿਨ੍ਹਾਂ

---

੧. ਸਤਿਗੁਰੂ ਬਿਲਾਸ (ਭਾਗ ਪਹਿਲਾ) ਕ੍ਰਿਤ ਸੰਤ ਸੰਤੋਖ ਸਿੰਘ ਬਾਹੋਵਾਲ, ਪੰਨਾ -੫੬

੨. ਪ੍ਰੋ. ਗੁਰਮੁਖ ਸਿੰਘ ਦਾ ੨੫ ਨਵੰਬਰ ੧੮੮੬ ਈ. ਨੂੰ ਪੰਜਾਬ ਦੇ ਲੈ. ਗਵਰਨਰ ਨੂੰ ਲਿਖਿਆ ਪੱਤਰ

ਨੂੰ ਪੜ੍ਹ ਕੇ ਲੋਕਾਂ ਵਿੱਚ ਦੇਸ਼ ਦੀ ਸੁਤੰਤਰਤਾ ਪ੍ਰਤੀ ਉਤਸ਼ਾਹ ਉਮੜਦਾ ਹੈ। ਡਾ. ਪ੍ਰੀਤਮ ਸਿੰਘ "ਕੈਂਥੋ" ਦੇ ਸ਼ਬਦਾਂ ਵਿੱਚ-"ਕੂਕਾ ਲਹਿਰ ਦਾ ਮੁਖ ਆਸ਼ਾ ਕੌਮੀ ਭਾਵਨਾ ਪੈਦਾ ਕਰਕੇ ਖਾਲਸਾ ਰਾਜ ਦੀ ਸਥਾਪਤੀ ਕਰਨੀ ਤੇ ਫਰੰਗੀਆਂ ਨੂੰ ਦੇਸ਼ ਤੋਂ ਬਾਹਰ ਕੱਢਣਾ ਸੀ।....ਕੂਕਾ ਲਹਿਰ ਦੀ ਕਵਿਤਾ ਦੀ ਚੂਲ ਕੌਮੀ ਭਾਵਨਾ ਦਾ ਪਰਗਟਾਵਾ ਹੈ।"[1] ਦੇਸ਼ ਭਗਤੀ ਦੇ ਜਜ਼ਬੇ ਨਾਲ ਭਰਪੂਰ ਕਵਿਤਾਵਾਂ ਬਾਰੇ ਕੁਛ ਕੰਮ ਹੋਇਆ ਹੈ। ਗ਼ਦਰੀਆਂ ਦੀਆਂ ਕਵਿਤਾਵਾਂ ਬਾਰੇ "ਗ਼ਦਰ ਦੀ ਗੂੰਜ" ਪੁਸਤਕ ਛਪ ਚੁੱਕੀ ਹੈ। ਅੰਗਰੇਜ਼ਾਂ ਦੇ ਸਮੇਂ ਜ਼ਬਤ ਹੋਈਆਂ ਪੰਜਾਬੀ ਕਵਿਤਾਵਾਂ ਬਾਰੇ ਪ੍ਰੀਤਮ ਸਿੰਘ ਕੈਂਥੋ ਹੁਰਾਂ ਕੰਮ ਕੀਤਾ ਹੈ ਅਤੇ ਇਸ ਵਿੱਚ "ਕੂਕਾ ਲਹਿਰ ਤੇ ਜ਼ਬਤ ਪੰਜਾਬੀ ਕਾਵਿ" ਦਾ ਇਕ ਚੈਪਟਰ ਦਿੱਤਾ ਗਿਆ ਹੈ ਜੋ ਬੜੀ ਚੰਗੀ ਗੱਲ ਹੈ। ਨਾਮਧਾਰੀ ਕਵੀਆਂ ਦੀਆਂ ਦੇਸ਼ ਭਗਤੀ ਵਾਲੀਆਂ ਕਵਿਤਾਵਾਂ ਬਾਰੇ ਅਜੇ ਤੀਕ ਕੋਈ ਕੰਮ ਨਹੀਂ ਹੋਇਆ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਸਥਾਪਤ "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ" ਵਿੱਚ ਇਸ ਪਾਸੇ ਧਿਆਨ ਦਿੱਤਾ ਗਿਆ ਅਤੇ ਇਹਨਾਂ ਪੰਕਤੀਆਂ ਦੇ ਲੇਖਕ ਨੇ ਨਾਮਧਾਰੀ ਸਿੰਘਾਂ ਦੀਆਂ ਦੇਸ਼ ਭਗਤੀ ਨਾਲ ਭਰਪੂਰ ਕਵਿਤਾਵਾਂ ਦਾ ਸੰਗ੍ਰਹਿ ਕੀਤਾ ਹੈ ਅਤੇ ਆਸ ਹੈ ਉਹ ਛੇਤੀ ਹੀ ਛਪਕੇ ਪਾਠਕਾਂ ਦੇ ਸਾਹਮਣੇ ਆਵੇਗਾ।

ਨਾਮਧਾਰੀ ਸਿੱਖਾਂ ਦੁਆਰਾ ਲਿਖੀਆਂ ਗਈਆਂ ਕਵਿਤਾਵਾਂ ਜ਼ਿਆਦਾਤਰ ਦੋ ਤਰ੍ਹਾਂ ਦੀਆਂ ਹਨ। ਪਹਿਲੀ ਢੰਡੋਰਾ ਅਥਵਾ ਵੰਗਾਰ ਦਿੱਤੀ ਹੋਈ ਕਵਿਤਾ, ਜਿਵੇਂ-ਸੁੱਤੇ ਹੋਏ ਸਿੱਖ ਨੂੰ, ਵਤਨ ਪਿਆਰ, ਦੇਸ਼ ਪਿਆਰ, ਉਠ ਉਠ ਨੌਜਵਾਨ, ਨਾਮਧਾਰੀ ਵੀਰਾਂ ਨੂੰ, ਨੌਜਵਾਨ ਵੀਰਾਂ ਨੂੰ ਸੰਦੇਸ਼, ਕੌਮੀ ਗੱਦਾਰ, ਅਤੇ ਨੌ ਜਵਾਨਾਂ ਨੂੰ ਹਲੂਣਾ, ਆਦਿ।

ਦੂਸਰੀ ਤਰ੍ਹਾਂ ਦੀਆਂ ਕਵਿਤਾਵਾਂ ਹਨ-ਗਾਂ ਇਕ ਨਹੀਂ ਦੇਣੀ ਫਰੰਗੀਆਂ ਨੂੰ, ਬੰਦ ਕਰੋ ਸਰਕਾਰ ਦੇ ਨਾਲ ਵਰਤਨ, ਨਾ-ਮਿਲਵਰਤਨ ਦਾ ਫੜੋ ਹਥਿਆਰ ਛੇਤੀ, ਬੰਦ ਕਰੋ ਸਕੂਲਾਂ ਦੀਆਂ ਖਿੜਕੀਆਂ ਜੀ, ਗਲ ਬਿਨਾ ਅਜ਼ਾਦੀਓਂ ਮੁਕਣੀ ਨਹੀਂ, ਬਾਈਕਾਟ ਵਾਲੀ ਹਿੰਦੁਸਤਾਨ ਅੰਦਰ, ਆਦਿ। ਦੇਸ਼ ਭਗਤੀ ਦੇ ਸੁਨੇਹੇ ਨਾਲ ਭਰੀਆਂ ਇਹ ਕਵਿਤਾਵਾਂ ਕਿਸੇ ਬਹੁਮੁੱਲੇ ਖ਼ਜਾਨੇ ਤੋਂ ਘੱਟ ਨਹੀਂ ਹਨ। ਹੁਣ ਅਸੀਂ ਇਹਨਾਂ ਦੀ ਵੰਨਗੀ ਵੱਲ ਆਉਂਦੇ ਹਾਂ।

ਬਾਬਾ ਚੰਦਾ ਸਿੰਘ ਆਪਣੇ ਲਿਖੇ ਬਾਰਾਂਮਾਹ ਵਿੱਚ ਕਹਿੰਦਾ ਹੈ :-

*—ਇਹ ਮਲੇਛ ਲੰਦਨੋਂ ਆਏ।*
*ਏਨਾਂ ਬੁਚੜਖਾਨੇ ਲਾਏ।*
*ਸਾਨੂੰ ਦੁਖ ਗਊਆਂ ਦਾ ਖਾਏ।*
*ਸਿੰਘੋ ਸੀਸ ਦੇਵਣੇ ਆਏ,*
*ਨਾਏ ਕਰਤਾਰ ਦੇ।*

ਅਤੇ

*—ਬੈਠ ਸ਼ੋਫ ਖਾਂਵਦੇ ਗੋਰੇ*
*ਪੈ ਗਏ ਲੰਦਨ ਦੇ ਵਿਚ ਝੋਰੇ।*

ਰੂਸ ਦੇ ਪੰਜਾਬ ਵਿੱਚ ਆਉਣ ਬਾਰੇ ਨਾਮਧਾਰੀ ਸਿੰਘਾਂ ਨੇ ਆਪਣੇ ਪ੍ਰਚਾਰ ਵਿੱਚ ਬਹੁਤ ਵਾਰੀ ਜ਼ਿਕਰ ਕੀਤਾ ਹੈ। ਕਵੀ ਚੰਦਾ ਸਿੰਘ ਵੀ ਕਹਿੰਦਾ ਹੈ :-

*—ਜਦ ਰੂਸ ਪੰਜਾਬੇ ਆਵੇ,*
*ਪਵੇ ਕਾਲ ਮੁਲਖ ਰੁਲ ਜਾਵੇ,*
*ਦੁਨੀਆਂ ਮਰੇ ਅੰਨ ਕੇ ਹਾਵੇ ...।*[2]

ਵੀਹਵੀਂ ਸਦੀ ਵਿੱਚ ਨਾਮਧਾਰੀ ਸਿੰਘਾਂ ਨੇ ਦੇਸ਼ ਪਿਆਰ ਦੀਆਂ ਜੋ ਕਵਿਤਾਵਾਂ ਲਿਖੀਆਂ, ਉਹਨਾਂ ਵਿੱਚ ਆਪਸੀ ਫੁਟ, ਨਾ-ਮਿਲਵਰਤਨ, ਸਵਰਾਜ, ਬਾਈਕਾਟ, ਅੰਗਰੇਜ਼ਾਂ ਦੀ ਫਿਤਰਤ, ਝੋਲੀ ਚੁੱਕਾਂ ਬਾਰੇ, ਗਊ ਬਾਰੇ, ਅਜ਼ਾਦੀ ਬਾਰੇ, ਨਨਕਾਣਾ ਸਾਹਿਬ ਦੇ ਸਾਕੇ ਬਾਰੇ ਅਤੇ ਰੋਲਟ ਐਕਟ ਵਰਗੇ ਸਾਮਇਕ ਵਿਸ਼ਿਆਂ ਤੇ ਕਵਿਤਾਵਾਂ ਸਨ। ਆਪਸੀ ਫੁਟ ਬਾਰੇ ਸੰਤ ਨਿਧਾਨ ਸਿੰਘ "ਆਲਮ" ਨੇ ਹੁਸ਼ਿਆਰਪੁਰ ਜਲਸੇ ਵਿੱਚ ੮ ਅਕਤੂਬਰ ੧੯੨੨ ਈ. ਨੂੰ ਗੱਜ ਕੇ ਬੋਲਾ ਕੀਤਾ ਸੀ :-

*—ਅਸਾਂ ਕਿਸੇ ਦੇ ਤਾਈਂ ਸਮਝਾਵਣਾ ਕੀ,*
*ਸਾਡਾ ਵਿਗੜਿਆ ਹੈ ਖਾਨਦਾਨ ਜਦੋਂ।*
*ਨਾਲ ਕਿਸੇ ਦੇ ਸਾਡਾ ਮੁਕਾਬਲਾ ਕੀ,*
*ਆਪਸ ਵਿਚ ਹੀ ਪਿਆ ਘਮਸਾਨ ਜਦੋਂ।*
*ਅਸਾਂ ਹਿੰਦ ਨੂੰ ਕੀ ਆਜ਼ਾਦ ਕਰਨਾ,*
*ਭੁਲੇ ਵੱਡਿਆਂ ਵਾਲੇ ਨਿਸ਼ਾਨ ਜਦੋਂ।*
*ਗੈਰ ਦੇਸ਼ ਵਾਲੇ ਵਿਦਿਆ ਹੋਣ ਕੀਕਣ,*
*ਭਾਈ ਭਾਈ ਦਾ ਕਰੇ ਰਲਾਨ ਜਦੋਂ।....*
*ਜ਼ਾਲਮ ਹਿੰਦ ਦੇ ਨਾ ਪਾਪੀ ਨਾਲ ਹੁੰਦੇ,*
*ਡਾਇਰ ਕੌਣ ਸੀ ਗੋਲੀ ਚਲਾਨ ਵਾਲਾ।*
*ਮਦਦ ਦੇਂਵਦੇ ਨਾ ਕੌਣ ਜੰਮਿਆ ਸੀ,*
*ਮਦਨ ਮੋਹਨ ਨੂੰ ਲੰਮਿਆਂ ਪਾਣ ਵਾਲਾ।*

ਇਹ ਕਵਿਤਾ ਪੜ੍ਹਨ ਦੇ ਦੋਸ਼ ਵਿੱਚ ਨਿਧਾਨ ਸਿੰਘ "ਆਲਮ" ਨੂੰ ਦਫ਼ਾ ੧੦੭ ਅਧੀਨ ਗਰਿਫ਼ਤਾਰ ਕਰ ਲਿਆ ਗਿਆ ਸੀ। "ਆਲਮ" ਜੀ ਨੇ ਹਵਾਲਾਤ ਵਿੱਚੋਂ ਹੀ ਵੰਗਾਰ ਲਿਖ ਭੇਜੀ ਜੋ ੧੮ ਅਕਤੂਬਰ ਨੂੰ ਲਾਹੌਰ ਤੋਂ ਛਪਦੇ "ਕੂਕਾ" ਅਖ਼ਬਾਰ ਵਿੱਚ ਛਪੀ :-

*ਕੀ ਹੋਇਆ ਜੇ ਗਿਆ ਵੇ ਇਕ "ਆਲਮ",*
*ਲੱਖਾਂ ਹੋਰ ਵੀ ਅਸੀਂ ਤਿਆਰ ਬੈਠੇ।*
*ਪਿਛੇ ਅਸੀਂ ਸਵਰਾਜ ਫ਼ਕੀਰ ਹੋਏ,*
*ਲਾ ਕੇ ਧੁਨੀਆਂ ਨਾਲ ਪਿਆਰ ਬੈਠੇ।*

---

੧. ਜ਼ਬਤ-ਸ਼ੁਦਾ ਪੰਜਾਬੀ ਕਵਿਤਾ-ਪੰਨਾ -੨੩੨
੨. ਰਾਮ ਵਿਜੋਗੀਆਂ ਦੇ ਬਾਰਾਮਾਂਹ-ਪੰਨਾ ੩੩, ੩੯, ੪੬

*ਲੈਣਾ ਅਸਾਂ ਸਵਰਾਜ ਹੈ ਹਿੰਦੀਆਂ ਨੇ,*
*"ਨਾ-ਮਿਲਵਰਤਨ" ਦਾ ਫੜ ਹਥਿਆਰ ਬੈਠੇ।*
*ਨਹੀਂ ਹੁਣ ਜੀਵਣਾ ਬਿਨ ਸਵਰਾਜ ਸਾਡਾ,*
*ਲਾ ਅਜਾਦੀ ਦੇ ਨਾਲ ਪਿਆਰ ਬੈਠੇ।*

ਇੰਦਰ ਸਿੰਘ "ਚਕਰਵਰਤੀ" ਨੇ ਜਲਿਆਂਵਾਲੇ ਬਾਗ ਬਾਰੇ ਕਿਹਾ :-

*ਵਿਚ ਬਾਗ ਦੇ ਕੋਹਿਆ ਬੇਦੋਸ਼ਿਆਂ ਨੂੰ,*
*ਜੌਂ ਭੁੰਨਦੀਆਂ ਜਿਵੇਂ ਭਠਿਆਰੀਆਂ ਨੇ।*
*ਅੰਮ੍ਰਿਤਸਰ ਦੇ ਵਿਚ ਜੋ ਜ਼ੁਲਮ ਹੋਇਆ,*
*ਨਹੀਂ ਅਰਜ਼ੀਆਂ ਕਿਸੇ ਗੁਜ਼ਾਰੀਆਂ ਨੇ।*

ਸੰਤ ਨਿਧਾਨ ਸਿੰਘ "ਆਲਮ" ਦੀ ਕਲਮ ਕਹਿ ਉੱਠੀ :-

*ਹੱਕ ਅਸਾਂ ਨੂੰ ਵਾਹਵਾ ਦਿੱਤੇ,*
*"ਰੋਲਟ ਐਕਟ" ਬਣਾਕੇ।*
*ਬਾਗ ਜਲਿਆਂ ਵਾਲੇ ਅੰਦਰ,*
*ਨਾਲ ਮਸ਼ੀਨ ਉਡਾਕੇ।*

ਨਿਰੰਕਾਰ ਸਿੰਘ ਚੇਤਨ ਦਾ ਹੋਕਾ:-

*ਬੰਦ ਕਰੋ ਸਰਕਾਰ ਦੇ ਨਾਲ ਵਰਤਨ,*
*ਅਕਲਮੰਦ ਜੇ ਤੁਸਾਂ ਸਦੀਵਣਾ ਜੇ।*
*ਗਊ ਇਕ ਨਾ ਦਿਓ ਫ਼ਰੰਗੀਆਂ ਨੂੰ,*
*ਰੱਜ ਰੱਜ ਕੇ ਦੁਧ ਜੇ ਪੀਵਣਾ ਜੇ।...*
*ਕਣਕ ਹਿੰਦ ਚੋਂ ਜਾਏ ਤਾਂ ਖਾਣ ਬਿਸਕੁਟ,*
*ਘੱਟੀ ਤੁਸਾਂ ਦੀ, ਢਿਡ ਇਹ ਭਰਨ ਭੁੱਖੇ।...*

ਇਸੇ ਵਿਚਾਰ ਨੂੰ ਇੰਦਰ ਸਿੰਘ ਚਕਰਵਰਤੀ ਇੰਞ ਕਹਿੰਦੇ ਹਨ :-

*ਜ਼ਮੀਂ ਕਣਕ ਨਾ ਹੋਏ ਅਨਾਜ ਪੈਦਾ,*
*ਕਿਥੋਂ ਲੈਣਗੇ ਭਰ ਜਹਾਜ ਗੋਰੇ।*
*ਬਿਨਾਂ ਕਣਕ ਤੋਂ ਬਣਨ ਨਾ ਕੇਕ ਬਿਸਕੁਟ,*
*ਹੋਏ ਭੁਖ ਤੇ ਮਰਨ ਮੁਹਤਾਜ ਗੋਰੇ।*

ਸਵਰਾਜ ਦੀ ਮੰਗ "ਚਕਰਵਰਤੀ" ਦੇ ਸ਼ਬਦਾਂ ਵਿੱਚ:-

*ਹੋਏ ਲੈਕ ਜਾਂ ਅਸਾਂ ਨੇ ਰਾਜ ਚਾਹਿਆ,*
*ਮਾਰ ਗੋਲੀਆਂ ਫੇਰ ਡਰਾਣ ਲਗੇ।*
*ਪਕੜ ਪਕੜ ਮਾਸੂਮ ਬੇਦੋਸ਼ਿਆਂ ਨੂੰ,*
*ਬੈਂਤਾਂ ਮਾਰਕੇ ਚੰਮ ਉਡਾਣ ਲਗੇ।*
*ਜ਼ੋਰ ਢਿਡਾਂ ਦੇ ਭਾਰ ਪਤਵੰਤਿਆਂ ਨੂੰ,*
*ਉਤੇ ਬਚਿਆਂ ਬੰਬ ਗਿਰਾਨ ਲਗੇ।*
*ਸੱਚੀ ਜਿਨ੍ਹਾਂ ਅਵਾਜ਼ ਬੁਲੰਦ ਕੀਤੀ,*
*ਚਾੜ੍ਹ ਫਾਂਸੀਆਂ ਮਾਰ ਮੁਕਾਣ ਲਗੇ।*
*ਐਪਰ ਹਿੰਦ ਭੀ ਹੁਣ ਸਵੈਰਾਜ ਬਾਝੋਂ,*
*ਕਦੇ ਨਾਲ ਆਰਾਮ ਨਾ ਬਹੇਗਾ ਜੀ।*
*ਜੋਰ ਜੁਲਮ ਤੇ ਸਖਤੀਆਂ ਹੋਂਦਿਆਂ ਨੂੰ,*
*ਨਾਲ ਸਬਰ ਸੰਤੋਖ ਦੇ ਸਹੇਗਾ ਜੀ।*

ਜੀਆ ਬੱਗਾ, ਲਾਹੌਰ ਦੇ ਸੰਗ ਸਿੰਘ "ਮੁਰੀਦ" ਦਾ ਸਵਰਾਜ ਬਾਰੇ ਬੋਲਾ:-

*ਅੰਗਰੇਜ਼ੀ ਸਾਮਰਾਜ ਨਾਲ ਉਨੀਵੀਂ ਸਦੀ ਦੇ ਅੱਧ ਤੋਂ ਹੀ ਨਾਮਧਾਰੀ ਸਮਾਜ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਨੁਸਾਰ ਅੰਗਰੇਜ਼ੀ ਵਸਤਾਂ ਦੇ ਨਾਲ ਨਾਲ ਪ੍ਰਸ਼ਾਸਨ ਦਾ ਵੀ ਬਾਈਕਾਟ ਕਰ ਦਿੱਤਾ ਸੀ। ਨਹਿਰਾਂ, ਰੇਲਾਂ, ਕਚਹਿਰੀਆਂ, ਸਕੂਲਾਂ ਆਦਿ ਵਿੱਚ ਜਾਣ ਦੀ ਬਜਾਏ ਅਤੇ ਸਰਕਾਰੀ ਸਾਧਨ ਵਰਤਣ ਦੀ ਥਾਂ ਆਪਣੇ ਸਾਧਨਾਂ ਅਤੇ ਅਸਰ ਰਸੂਖ ਦੀ ਵਰਤੋਂ ਕਰ ਅੰਗਰੇਜ਼ੀ ਸਾਮਰਾਜ ਨੂੰ ਭਾਰੀ ਸੱਟ ਮਾਰੀ ਸੀ। ਇਸੇ ਕਰਕੇ ਅੰਗਰੇਜ਼ਾਂ ਨੇ ਆਪਣੇ ਸਰਕਾਰੀ ਦਸਤਾਵੇਜ਼ਾਂ ਵਿੱਚ ਲਿਖ ਦਿੱਤਾ ਸੀ ਕਿ "ਇਹ ਅਸੰਭਵ ਹੈ ਕਿ ਕੂਕਾ ਅੰਗਰੇਜ਼ਾਂ ਦਾ ਵਫਾਦਾਰ ਹੋਵੇ।*

*ਕੇਵਲ ਇਕ ਸਵੈਰਾਜੀਆ ਲੈਣ ਬਾਝੋਂ,*
*ਸਾਡੇ ਦਿਲਾਂ ਨੂੰ ਹੋਰ ਨਾ ਖਿਚ ਹੋਵੇ।*
*ਬੁੱਢਾ ਤਰਲਿਆਂ ਨਾਲ ਨਾ ਵਰੀਦਾ ਏ,*
*ਭਾਵੇਂ ਰੋਜ ਪਈ ਬਿਚ ਬਿਚ ਹੋਵੇ।*
*ਦੱਬੀ ਚੀਜ ਨਾ ਛੱਡਦਾ ਕੋਈ ਉਚਰ,*
*ਆਪ ਵਿਚ ਦੀ ਜਿੱਚਰ ਅੜ੍ਹਿਚ ਹੋਵੇ।*
*ਕਾਰਜ ਰਾਸ "ਮੁਰੀਦ" ਹੋ ਜਾਣ ਸਾਰੇ,*
*ਜੇਕਰ ਦੇਸ਼ ਪ੍ਰੇਮ ਦੀ ਖਿੱਚ ਹੋਵੇ।*

ਸਵਰਾਜ ਦੀ ਮੰਗ ਲਈ ਕਾਂਗਰਸ ਦੇ ਝੰਡੇ ਹੇਠ ਸਾਰੇ ਭਾਰਤਵਾਸੀ ਇਕੱਠੇ ਹੋ ਕੇ ਸੰਘਰਸ਼ ਲਈ ਤਿਆਰ ਹੋ ਗਏ। ਨਿਰੰਕਾਰ ਸਿੰਘ "ਚੇਤਨ" ਇਸ ਤੱਥ ਨੂੰ ਐਸ ਤਰ੍ਹਾਂ ਪ੍ਰਗਟ ਕਰਦਾ ਹੈ :-

*ਮਾਰ ਖਾ ਕੇ ਓੜਕ ਸੁਰਤ ਆਈ,*
*ਲਈ ਸਭਾ ਬਣਾ ਹਿੰਦ ਵਾਸੀਆਂ ਨੇ।*
*ਨਾਮ ਏਸਦਾ "ਕਾਂਗ੍ਰਸ" ਰੱਖ ਦਿੱਤਾ,*
*ਕੱਟ ਦੇਣੀਆਂ ਏਸਨੇ ਫਾਂਸੀਆਂ ਨੇ।*
*ਰਲ ਮਿਲਕੇ ਹਿੰਦੂਆਂ ਮੁਸਲਮਾਨਾਂ,*
*ਮੇਟ ਦਿੱਤੀਆਂ ਰੰਜਸ਼ਾਂ ਖਾਸੀਆਂ ਨੇ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੮੫੭ ਈ. ਤੋਂ ਹੀ ਅੰਗਰੇਜ਼ੀ ਸਾਮਰਾਜ ਨਾਲ ਨਾ-ਮਿਲਵਰਤਨ, ਬਾਈਕਾਟ, ਸੁਦੇਸ਼ੀ ਦਾ ਅੰਦੋਲਨ ਸ਼ੁਰੂ ਕੀਤਾ ਸੀ ਭਾਰਤ ਦੀ ਸੁਤੰਤਰਤਾ ਲਈ। ਵੀਹਵੀਂ ਸਦੀ ਵਿੱਚ ਉਹਨਾਂ ਵਿਚਾਰਾਂ ਨੂੰ ਹੀ ਕਾਂਗਰਸ ਨੇ ਅਜ਼ਾਦੀ ਦੇ ਹਥਿਆਰ ਵਜੋਂ ਅਪਨਾਇਆ। ਇਸ ਤੱਥ ਨੂੰ ਸੰਤ ਨਿਧਾਨ ਸਿੰਘ "ਆਲਮ" ਦੀ ਕਵਿਤਾ 'ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਹੈ' ਵਿੱਚ ਇਸ ਤਰ੍ਹਾਂ ਸਪਸ਼ਟ ਕੀਤਾ :-

*ਦੇਸ਼ ਦੀ ਅਜ਼ਾਦੀ ਹਿਤ ਝੰਡਾ ਸੀ ਝੁਲਾਇਆ ਜੇਹੜਾ,*
*ਉਸੇ ਝੰਡੇ ਹੇਠ ਅਜ ਕਾਂਗਰਸ ਖੜੀ ਹੈ।*
*ਜੇਹੜੀ ਤੇਰੀ ਸਿੱਖਿਆ ਨੂੰ ਉਦੋਂ ਸੀ ਮਖੌਲ ਹੁੰਦਾ,*
*ਅਜ ਉਹ ਗੁਰੂ ਜੀ ਚਾਲੀ ਸਾਰਿਆਂ ਨੇ ਫੜੀ ਹੈ।*
*ਗਾਂਧੀ ਜੀ ਮਹਾਤਮਾ, ਜਵਾਹਰ ਤੇ ਸੁਭਾਸ਼ ਜੇਹੇ,*
*ਜਿਨ੍ਹਾਂ ਦੀ ਤਾਰੀਫ਼ ਅਜ ਜਗ ਸਾਰੇ ਬੜੀ ਹੈ।*
*ਉਹ ਵੀ ਨੇ ਪੁਕਾਰ ਰਹੇ ਆ ਕੇ ਰਹਿਨੁਮਾਈ ਕਰ,*
*ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਹੈ।*

ਸੁਦੇਸ਼ੀ ਵਸਤਾਂ ਦੀ ਵਰਤੋਂ ਬਾਰੇ ਸੰਤ ਮੰਗਲ ਸਿੰਘ ਲਾਇਲਪੁਰੀ ਦਾ ਸੁਨੇਹਾ ਹੈ "ਕਰ ਲੈ ਖੱਦਰ ਨਾਲ ਪਿਆਰ" :-

*ਖੱਦਰ ਦੀ ਹੁਣ ਕਦਰ ਨੂੰ ਪਾ ਲੈ,*
*ਚਰਖੇ ਚੱਲਣ ਪੱਡੀਆਂ ਲਾ ਲੈ,*
*ਵਿਚ ਸਿਆਲੇ ਕੰਬਲੋਂ ਨਿੱਘੇ,*
*ਵਿਚ ਹੁਨਾਲੇ ਠੰਡੇ ਠਾਰ।*
*ਕਰ ਲੈ ਖੱਦਰ ਨਾਲ ਪਿਆਰ।*

ਅੰਗਰੇਜ਼ੀ ਸਾਮਰਾਜ ਨਾਲ ਉਨ੍ਹੀਵੀਂ ਸਦੀ ਦੇ ਅੱਧ ਤੋਂ ਹੀ ਨਾਮਧਾਰੀ ਸਮਾਜ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਨੁਸਾਰ ਅੰਗਰੇਜ਼ੀ ਵਸਤਾਂ ਦੇ ਨਾਲ ਨਾਲ ਪ੍ਰਸ਼ਾਸਨ ਦਾ ਵੀ ਬਾਈਕਾਟ ਕਰ ਦਿੱਤਾ ਸੀ। ਨਹਿਰਾਂ, ਰੇਲਾਂ, ਕਚਹਿਰੀਆਂ, ਸਕੂਲਾਂ ਆਦਿ ਵਿੱਚ ਜਾਣ ਦੀ ਬਜਾਏ ਅਤੇ ਸਰਕਾਰੀ ਸਾਧਨ ਵਰਤਣ ਦੀ ਥਾਂ ਆਪਣੇ ਸਾਧਨਾਂ ਅਤੇ ਅਸਰ ਰਸੂਖ ਦੀ ਵਰਤੋਂ ਕਰ ਅੰਗਰੇਜ਼ੀ ਸਾਮਰਾਜ ਨੂੰ ਭਾਰੀ ਸੱਟ ਮਾਰੀ ਸੀ। ਇਸੇ ਕਰਕੇ ਅੰਗਰੇਜ਼ਾਂ ਨੇ ਆਪਣੇ ਸਰਕਾਰੀ ਦਸਤਾਵੇਜ਼ਾਂ ਵਿੱਚ ਲਿਖ ਦਿੱਤਾ ਸੀ ਕਿ "ਇਹ ਅਸੰਭਵ ਹੈ ਕਿ ਕੂਕਾ ਅੰਗਰੇਜ਼ਾਂ ਦਾ ਵਫ਼ਾਦਾਰ ਹੋਵੇ। **(It is impossible for a Kooka to be a loyal subject to the British Government.)** ਅੰਗਰੇਜ਼ਾਂ ਦੇ ਇਸ ਐਲਾਨ ਨੂੰ ਬਾਈਕਾਟ ਦੇ ਨਾਅਰੇ ਹੇਠ ਜੀਆ ਬੱਗਾ, ਲਾਹੌਰ ਦੇ ਗੁਰਬਖ਼ਸ਼ ਸਿੰਘ ਜੱਟ ਨੇ ੧੯੩੩ ਈ. ਵਿਚ ਇਸ ਤਰ੍ਹਾਂ ਉੱਚੀ ਉੱਚੀ ਬੋਲਾ ਕਰਕੇ ਪ੍ਰਗਟ ਕੀਤਾ ਸੀ :-

*ਪਹਿਲਾਂ ਉਠ ਅਵਾਜ਼ ਬੁਲੰਦ ਕੀਤੀ,*
*ਉਲਟ ਗੋਰਿਆਂ ਪਾਪੀਆਂ ਭਾਰਿਆਂ ਦੇ।*
*ਜੁਲਮ ਜ਼ਾਲਮਾਂ ਦਾ ਅਸਾਂ ਝੱਲਣਾ ਨਹੀਂ,*
*ਸੱਚੀ ਗੱਲ ਧਸ ਗਈ ਅੰਦਰ ਸਾਰਿਆ ਦੇ।.........*
*ਜਦੋਂ ਮਾਨ ਤਾਨ ਤੇ ਸ਼ਾਨ ਵਧਦਾ,*
*ਡਿੱਠਾ ਗੋਰਿਆਂ ਨੇ ਇੰਗਲਿਸਤਾਨ ਅੰਦਰ।*
*ਪੱਕੀ ਨੀਂਹ ਰੱਖੀ ਸਤਿਗੁਰੂ ਰਾਮ ਸਿੰਘ ਨੇ,*
*ਬਾਈਕਾਟ ਵਾਲੀ ਹਿੰਦੁਸਤਾਨ ਅੰਦਰ।..........*
*ਲਗੇ ਦਿਲ ਕੰਬਣ ਵੇਖ ਦੁਸ਼ਮਨਾਂ ਦੇ,*
*ਭੜਥੂ ਵਿਚ ਪੰਜਾਬ ਦੇ ਪਾ ਦਿਤਾ।*
*"ਇਟ ਇਜ਼ ਇਮਪਾਸੀਬਲ ਫਾਰ ਏ ਕੂਕਾ*
*ਟੂ ਬੀ ਲਾਇਲ ਸਬਜੈਕਟ ਅਖਵਾ ਦਿਤਾ।.........*
*ਮਿਠਾ ਦੇਸ਼ ਦਾ ਖਾਓ ਜੇ ਲੋੜ ਹੋਵੇ,*
*ਖੱਦਰ ਦੇਸ਼ ਦਾ ਸ਼ੁੱਧ ਹੰਢਾਵਣਾ ਜੇ।*
*ਨਹੀਂ ਮਾਸ-ਸ਼ਰਾਬ ਨੂੰ ਹੱਥ ਲੋਣਾ,*
*ਦਾਲਾ ਮਾਂਹ ਦਾ ਰਿਨ੍ਹ ਕੇ ਖਾਵਣਾ ਜੇ।*
*ਸੂਟ ਬੂਟ ਨੂੰ ਵੇਖਣਾ ਨਾਲ ਨਫ਼ਰਤ,*
*ਪੱਤ ਲੁਹਣੀ ਪਤਲੂਨ ਨਾ ਪਾਵਣਾ ਜੇ।*
*ਸੋਡੇ ਵਾਟਰ ਨਲਕੇ ਬਲਕਿਆਂ ਦਾ,*
*ਪਾਣੀ ਪੀ ਨਾ ਧਰਮ ਗਵਾਵਣਾ ਜੇ।*
*ਰਖਿਆ ਗਊ ਗਰੀਬ ਦੀ ਸਦਾ ਕਰਨੀ,*
*ਜਿੰਦ ਦੇਸ਼ ਤੋਂ ਬੋਲ ਘੁਮਾਵਣਾ ਜੇ।*
*ਲੜੋ ਵੱਧਕੇ ਸਭ ਤੋਂ ਦੇਸ਼ ਖ਼ਾਤਰ,*
*ਸਿੰਘ ਮੇਰਿਆ ਜੇ ਅਖਵਾਣਨਾ ਜੇ।*
*ਏਸ ਤਰ੍ਹਾਂ ਦਾ ਚਾ ਐਲਾਨ ਕੀਤਾ,*
*ਹੁੰਦੇ ਜ਼ੁਲਮ ਦੇ ਇਸ ਮੈਦਾਨ ਅੰਦਰ।*
*ਪੱਕੀ ਨੀਂਹ ਰੱਖੀ ਸਤਿਗੁਰੂ ਰਾਮ ਸਿੰਘ ਨੇ,*
*ਬਾਈਕਾਟ ਵਾਲੀ ਹਿੰਦੁਸਤਾਨ ਅੰਦਰ।*

ਐਸੇ ਐਲਾਨ ਨੇ ਨਿਸਚੇ ਹੀ ਬਦੇਸ਼ੀ ਸਰਕਾਰ ਦੀ ਨੀਂਦ ਹਰਾਮ ਕੀਤੀ ਹੋਵੇਗੀ। ਨਾਮਧਾਰੀ ਕਵੀਆਂ ਨੇ ਦੇਸ਼ ਭਗਤੀ ਦੀ ਭਾਵਨਾ ਦੇ ਅਨੇਕਾਂ ਗੀਤ ਲਿਖੇ ਅਤੇ ਸਪਤਾਹਕ "ਸਤਿਜੁਗ" ਅਤੇ ਰੋਜ਼ਾਨਾ "ਕੂਕਾ" ਅਖਬਾਰਾਂ ਵਿੱਚ ਛਪੇ। ਸਤਿਜੁਗ ਦੇ "ਬਸੰਤ ਅੰਕਾਂ" ਵਿੱਚ ਵੀ ਅਨੇਕਾਂ ਦੇਸ਼ ਭਗਤੀ ਦੀਆਂ ਕਵਿਤਾਵਾਂ ਛਪੀਆਂ ਸਨ। ਇਹਨਾਂ ਤੋਂ ਇਲਾਵਾ ਨਨਕਾਣਾ ਸਾਹਿਬ ਦੇ ਸਾਕੇ ਅਤੇ ਜਲਿਆਂ ਵਾਲੇ ਬਾਗ ਦੀ ਘਟਨਾ ਬਾਰੇ ਵੀ ਕਵਿਤਾਵਾਂ ਹੈਨ। ਅੰਗਰੇਜ਼ ਸਰਕਾਰ ਦੇ ਝੋਲੀ ਚੁੱਕਾਂ ਨੂੰ ਲਾਹਨਤਾਂ ਪਾਉਂਦੀਆਂ ਆਪਸ ਵਿੱਚ ਏਕਤਾ ਕਰਕੇ ਸੰਗਠਿਤ ਰੂਪ ਵਿੱਚ ਸੁਤੰਤਰਤਾ ਦੀ ਲੜਾਈ ਲੜਨ ਬਾਰੇ ਵੀ ਕਵੀਆਂ ਨੇ ਕਾਫੀ ਕੁਝ ਲਿਖਿਆ ਹੈ। ਲੇਖ ਦੇ ਹੋਰ ਵਿਸਥਾਰ ਨੂੰ ਧਿਆਨ ਵਿੱਚ ਰਖਦਿਆਂ ਹੋਇਆਂ ਇਹਨਾਂ ਸਾਰਿਆਂ ਦੀਆਂ ਵੰਨਗੀਆਂ ਦੇਣੀਆਂ ਛੱਡਕੇ ਕੇਵਲ ਅਜ਼ਾਦੀ ਬਾਰੇ ਹੀ ਕੁਝ ਕਾਵ ਵੰਨਗੀਆਂ ਤੇ ਆਪਣੇ ਆਪ ਨੂੰ ਸੀਮਿਤ ਕਰਦਾ ਹਾਂ। ਪਹਿਲਾਂ ਵੈਦ ਨੌਰੰਗ ਸਿੰਘ ਤਾਂਘੀ ਦਾ ਐਲਾਨ ਸੁਣੋ :-

*ਤੋਪ ਤਲਵਾਰ ਕੋਲੋਂ, ਖੰਜਰ ਕਟਾਰ ਕੋਲੋਂ,*
*ਗੋਲੀਆਂ ਦੀ ਮਾਰ ਕੋਲੋਂ, ਡਾਢੇ ਸਰਦਾਰ ਕੋਲੋਂ,*
*ਸਾਡੀ ਲਹਿਰ ਅਜ਼ਾਦੀ ਦੀ ਰੁਕਣੀ ਨਹੀਂ।*
*ਗੱਲ ਬਿਨਾਂ ਅਜ਼ਾਦੀਓਂ ਮੁਕਣੀ ਨਹੀਂ।...*

*ਸਖ਼ਤੀਆਂ ਸਭ ਸਹਾਂਗੇ, ਸ਼ਾਤਮਈ ਰਹਾਂਗੇ,*
*ਪਰ ਗੱਜ ਵੱਜ ਕਹਾਂਗੇ, "ਆਜ਼ਾਦ" ਹੋਕੇ ਰਹਾਂਗੇ,*
*ਧੌਣ ਠੁਡਿਆਂ ਅਗੇ ਹੁਣ ਝੁਕਣੀ ਨਹੀਂ।*
*ਗੱਲ ਬਿਨਾਂ ਅਜ਼ਾਦੀਓਂ ਮੁਕਣੀ ਨਹੀਂ।*

ਭਾਈ ਭਗਤ ਸਿੰਘ "ਪ੍ਰੇਮੀ" ਦੀ ਕਵਿਤਾ ਚੋਂ ਕੁਝ ਅੰਸ਼ :-

*ਇਹ ਇਕ ਲਹਿਰ ਧੱਸ ਗਈ ਸ਼ਹਿਰ ਸ਼ਹਿਰ ਅੰਦਰ,*

*ਪੈਹਰ ਪੈਹਰ ਵਿਚ ਕਦਮ ਵਧਾਈ ਜਾਵੇ।*
*ਕਰਨੀ ਹਿੰਦ ਅਜ਼ਾਦ ਨਾ ਦੇਰ ਲਾਣੀ,*
*ਬਿਨਾਂ ਬੋਲਿਆਂ ਭੇਦ ਸਮਝਾਈ ਜਾਵੇ।....*
*ਭਾਵੇਂ ਜ਼ੋਰ ਲਇਆ ਪੂਰਾ ਅਫ਼ਸਰਾਂ ਨੇ,*
*ਰੁਕੀ ਨਾ ਅਜ਼ਾਦੀ ਦੀ ਮੜਕ ਸੀ ਜੋ।*
*ਸਗੋਂ ਹੋ ਪੱਕੀ ਤੁਰੀ ਉਸ ਉੱਤੇ,*
*ਬੱਧੀ ਗੁਰਾਂ ਕੁਰਬਾਨੀ ਦੀ ਸੜਕ ਸੀ ਜੋ।*

ਵੈਦ ਤਾਂਘੀ ਦੀ ਇਕ ਹੋਰ ਕਵਿਤਾ ਦਾ ਅੰਸ਼ :-

*ਕੀ ਹੋਇਆ ਜੇ ਆਪੋ ਚ ਲੜ ਰਹੇ ਹਾਂ,*
*ਅੰਤ ਸਕੇ ਹਾਂ ਵੀਰ ਕਹਾਨ ਵਾਲੇ।*
*ਇਸ ਜੰਗ ਵਿਚ ਦੇਣਗੇ ਵਾਰ ਸਭ ਕੁਛ,*
*ਜਿਹੜੇ ਹੈਨ ਅਜ਼ਾਦੀਆਂ ਚਾਹਨ ਵਾਲੇ।*

ਸੁਹੇਲ ਸਿੰਘ "ਧੀਰ" ਕਹਿੰਦੇ ਹਨ :-

*ਰੋਸ਼ਨ ਨਾਮ ਜਹਾਨ ਕਰਾ ਜਾਈਏ,*
*ਹੱਸ ਹੱਸ ਸ਼ਹੀਦੀਆਂ ਪਾ ਜਾਈਏ।*
*ਬੂਟਾ ਸੁੱਕਿਆ ਰੁਕਿਆ ਫੁੱਲਣੇ ਤੋਂ,*
*ਖ਼ੂਨ ਸਿੰਚਕੇ ਹਰਾ ਕਰਾ ਜਾਈਏ।*

ਨਿਧਾਨ ਸਿੰਘ "ਆਲਮ" ਹੁਰਾਂ ਪੱਲੂ ਫੇਰਕੇ ਉੱਚੀ ਆਵਾਜ਼ ਵਿੱਚ ਕਿਹਾ :-

*ਵੇਲਾ ਅੱਜ ਅਜ਼ਾਦੀ ਦਾ ਸਬਕ ਪੜੀਏ,*
*ਸਮਾਂ ਨਹੀਂ ਜੁਗਰਾਫੀਆ ਰਗੜਨੇ ਦਾ।*
*ਵੇਲਾ ਅੱਜ ਸਵੈਰਾਜ ਦਾ ਉੱਦਮ ਕਰੀਏ,*
*ਸਮਾਂ ਡਿਗਰੀਆਂ ਲਈ ਨਾ ਝਗੜਨੇ ਦਾ।*
*ਵੇਲਾ ਅੱਜ ਗੁਲਾਮੀ ਨੂੰ ਨਸ਼ਟ ਕਰੀਏ,*
*ਸਮਾਂ ਕਾਲਰ ਨਕਟਾਈ ਨਾ ਜਕੜਨੇ ਦਾ।*
*ਤਖ਼ਤੇ ਕਾਲਜਾਂ ਦੇ ਕਰੋ ਬੰਦ "ਆਲਮ",*
*ਵੇਲਾ ਅੱਜ ਨਾ ਰੀਡਰਾਂ ਪਕੜਨੇ ਦਾ।*
*ਦੇਸ਼ ਤੁਹਾਡਾ ਰੁੜ੍ਹਦਾ ਜਾਂਦਾ ਤੁਸੀਂ ਕਾਲਜੀਂ ਜਾਂਦੇ।*
*ਕੌਮ ਤੁਹਾਡੀ ਗਾਰਤ ਹੁੰਦੀ ਤੁਸੀਂ ਨਹੀਂ ਸ਼ਰਮਾਂਦੇ।*
*ਲਾਜ ਰੱਖੋ ਭਾਰਤ ਮਾਤਾ ਦੀ*
*ਨਾ-ਮਿਲਵਰਤਨ ਧਾਰ,*
*ਇੰਗਲਿਸ਼ ਸਿਵਲਾਈਜ਼ੇਸ਼ਨ "ਆਲਮ"*
*ਕਰੋ ਸਮੁੰਦਰੋਂ ਪਾਰ।*

ਏਨ੍ਹੀਆਂ ਕੁ ਵੰਨਗੀਆਂ ਕਾਫੀ ਹਨ ਨਾਮਧਾਰੀ ਸਮਾਜ ਦੇ ਕਵੀਆਂ ਵੱਲੋਂ ਜਿਨ੍ਹਾਂ ਹੋਰਨਾਂ ਭਾਰਤਵਾਸੀਆਂ ਵਾਂਗੂੰ ਹੀ ਆਪਣੀ ਜੋਸ਼ੀਲੀ ਕਲਮ ਰਾਹੀ "ਕੂਕ ਅਜ਼ਾਦੀ ਦੀ" ਮਾਰੀ ਅਤੇ ਸੁਤੰਤਰਤਾ ਲਈ ਸਮਾਜ ਵਿੱਚ ਚੇਤਨਾ ਜਗਾਈ। ਸਾਰਾ ਨਾਮਧਾਰੀ ਸਮਾਜ ਆਪਣੇ ਸਤਿਗੁਰੂਆ ਦੀ ਰਹਿਨੁਮਾਈ ਹੇਠ ਉਦੋਂ ਤੀਕ ਸੁਤੰਤਰਤਾ ਸੰਘਰਸ਼ ਵਿੱਚ ਲਗਾਤਾਰ ਸ਼ਾਮਿਲ ਰਿਹਾ ਜਦੋਂ ਤੀਕ ਭਾਰਤ ਅਜ਼ਾਦ ਨਹੀਂ ਹੋਇਆ। ਸਭ ਤੋਂ ਪਹਿਲਾਂ ਅਜ਼ਾਦੀ ਦੀ ਕੂਕ ਮਾਰਨ ਵਾਲੇ ਜੁਗ ਪਲਟਾਉ ਸਤਿਗੁਰੂ , ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਸ਼ਰਧਾ ਸੁਮਨ ਡਾ. ਇੰਦਰ ਸਿੰਘ 'ਦਮਕ' ਦੀਆਂ ਕੁਝ ਪੰਕਤੀਆਂ ਰਾਹੀ ਪ੍ਰਗਟ ਕਰਕੇ ਮੈਂ ਇਸ ਲੇਖ ਨੂੰ ਸਮਾਪਤ ਕਰਨ ਵੱਲ ਹੁੰਦਾ ਹਾਂ:-

*ਇਹ ਜੋ ਲਹਿਰ ਸੁਦੇਸ਼ੀ ਪ੍ਰਚਲਤ ਹੋਈ,*
*ਪਹਿਲਾਂ ਸਤਿਗੁਰਾਂ ਹੀ ਇਹਨੂੰ ਤੋਰਿਆ ਸੀ।*
*ਖੱਦਰਪੋਸ਼ ਬਣਾਕੇ ਨਾਮਧਾਰੀ,*
*ਸਭ ਚੀਜ ਵਲੈਤੀ ਨੂੰ ਛੋਡਿਆ ਸੀ।*
*ਸਾਦਾ ਜੀਵਨ ਬਤੀਤ ਦੀ ਸਿੱਖਿਆ ਦੇ,*
*ਰਸਮ ਫੈਲਸੂਫੀ ਦੀ ਨੂੰ ਤੋੜਿਆ ਸੀ।*
*ਸੁੱਚ ਸੋਧ ਕੀ ਰੀਤ ਚਲਾ ਕਰਕੇ,*
*ਉਲ ਜਲੂਲ ਦੇ ਪਾਣ ਤੋਂ ਰੋਕਿਆ ਸੀ।*
*ਬਾਈਕਾਟ ਅੰਗਰੇਜ਼ੀ ਸਕੂਲ ਕੀਤੇ,*
*ਧਰਮ ਵਿਦਿਆ ਦੇ ਸੋਮੇਂ ਲਾ ਦਿੱਤੇ।*
*ਛੱਡ ਕਚਹਿਰੀਆਂ ਫੈਸਲੇ ਅਸੀਂ ਕਰਨੇ,*
*ਸਤਿਗੁਰੂ ਰਾਮ ਸਿੰਘ ਜੀ ਨੇ ਸਿਖਾ ਦਿੱਤੇ।*

ਅੰਤਕਾ-ਇਹ ਸਨ ਕੁਝ ਕਾਵਿ ਵੰਨਗੀਆਂ ਨਾਮਧਾਰੀ ਕਵੀਆਂ ਦੀਆਂ ਜਿਨ੍ਹਾਂ ਨੇ ਹੋਰਨਾਂ ਲੇਖਕਾਂ ਅਤੇ ਕਵੀਆਂ ਦੀ ਤਰ੍ਹਾਂ ਆਪਣੇ ਕਲਮੀ ਪੁਰਸ਼ਾਰਥ ਨਾਲ ਦੇਸ਼ ਦੇ ਨਾਗਰਿਕਾਂ ਵਿੱਚ ਚੇਤਨਤਾ ਜਗਾ ਕੇ ਸੁਤੰਤਰਤਾ ਸੰਘਰਸ਼ ਵਿੱਚ ਆਪਣਾ ਯੋਗਦਾਨ ਪਾਇਆ। "ਕੂਕ ਅਜ਼ਾਦੀ ਦੀ" ਸਭ ਤੋਂ ਪਹਿਲਾਂ ਨਾਮਧਾਰੀ ਸਮਾਜ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ੧੮੫੭ ਈ. ਦੀ ਵੈਸਾਖੀ ਨੂੰ ਮਾਰੀ ਸੀ ਜੋ ਲਗਾਤਾਰ ੧੯੪੭ ਈ. ਤੱਕ ਚਲਦੀ ਰਹੀ। ਨਾਮਧਾਰੀ ਲੇਖਕਾਂ, ਕਵੀਆਂ ਨੇ ਜੋ ਇਸ ਜ਼ੰਗ-ਏ-ਅਜ਼ਾਦੀ ਵਿੱਚ ਸਹਿਯੋਗ ਪਾਇਆ, ਸੁਤੰਤਰ ਭਾਰਤ ਵਿੱਚ ਉਸਦਾ ਉਚਿਤ ਮੁਲਿਆਂਕਣ ਅਜੇ ਤੀਕ ਨਹੀਂ ਹੋਇਆ ਹੈ। ਜਿੱਥੇ ਬਹੁਤ ਸਾਰੇ ਨਾਮਧਾਰੀ ਸਿੰਘ ਤੋਪਾਂ ਅਤੇ ਫਾਂਸੀਆਂ ਨਾਲ ਸ਼ਹੀਦ ਹੋਏ ਸਨ, ਬਹੁਤ ਸਾਰੀ ਲਿਖਤੀ ਅਤੇ ਛਪੀ ਹੋਈ ਸਾਮਗ੍ਰੀ ਵੀ ਜ਼ਬਤ ਹੋਈ। ਸਤਿਜੁਗ ਦੇ ਅਖ਼ਬਾਰ ਅਤੇ ਵਿਸ਼ੇਸ਼. ਅੰਕ ਜਬਤ ਹੋਏ, ਹਰਨਾਮ ਸਿੰਘ ਬਗਲੀਵਾਲੇ ਦੀ ਕਾਵਿ ਪੁਸਤਕ ਵੀ ਜ਼ਬਤ ਹੋਈ। ਕੂਕਾ ਅਖ਼ਬਾਰ ਜ਼ਬਤ ਹੋਇਆ ਅਤੇ ਨਾਮਧਾਰੀ ਸਮਾਜ ਵਿੱਚ ਜੋ ਪ੍ਰੈਸ ਲਗੀ ਸੀ, ਉਸ ਦੀ ਵੀ ਜ਼ਮਾਨਤ ਮੰਗੀ ਗਈ, ਜੁਰਮਾਨੇ ਕੀਤੇ ਗਏ।

ਦੇਸ਼ ਦੀ ਸੁਤੰਤਰਤਾ ਦੇ ਸੰਘਰਸ਼ ਵਿੱਚ ਰੋਲ ਅਦਾ ਕਰਨ ਵਾਲੇ ਆਪਣਾ ਕੰਮ ਕਰ ਗਏ ਹਨ। ਵਿਦਵਾਨਾਂ ਨੇ ਸਾਹਿਤਕ ਖੇਤਰ ਵਿੱਚ ਜੋ ਕੰਮ ਕੀਤੇ ਹਨ ਅਤੇ ਯੂਨੀਵਰਸਟੀਆਂ ਜੋ ਉੱਦਮ ਕਰਵਾਏ ਹਨ ਪੰਜਾਬੀ ਦੇ ਸਾਹਿਤ ਬਾਰੇ, ਉਹਨਾਂ ਸਾਰਿਆਂ ਵਿੱਚ ਹੀ ਨਾਮਧਾਰੀ ਸਮਾਜ ਦੇ ਕਲਮੀ ਸੰਘਰਸ਼ ਨੂੰ ਅਨਗੌਲਿਆ ਕੀਤਾ ਗਿਆ ਹੈ। ਨਾਮਧਾਰੀ ਲੇਖਕਾਂ ਦੀਆਂ ਰਚਨਾਵਾਂ, ਕਵੀਆਂ ਦੀਆਂ ਕਵਿਤਾਵਾਂ ਵੀ ਸਾਹਿਤਕ ਖੇਤਰ ਦਾ ਹਿੱਸਾ ਹਨ ਅਤੇ ਇਹਨਾਂ ਨੂੰ ਸਾਹਿਤਕ ਮੁਲਿਆਂਕਨ ਕਰਦਿਆਂ ਹੋਇਆਂ, ਉਚਿਤ ਥਾਂ ਦੇਣੀ ਬਣਦੀ ਹੈ। ਆਸ ਹੈ ਆਉਂਦੇ ਸਮੇਂ ਵਿੱਚ ਇਸ ਤੱਥ ਤੇ ਸੰਬੰਧਤ ਵਰਗ ਧਿਆਨ ਦੇਵੇਗਾ। ■

# ਇਨਸਾਫ਼ ਪਸੰਦ ਵਿਅਕਤੀ

# ਸੰਤ ਖ਼ਜਾਨ ਸਿੰਘ ਇਨਸਾਫ਼

ਤਾਰਾ ਸਿੰਘ ਅਨਜਾਣ

*'ਇਨਸਾਫ਼ ਦੀ ਅਵਾਜ਼' ਉਹਨਾਂ ਦੀ ਬੜੀ ਵਧੀਆ ਜੀਵਨ ਤਜ਼ਰਬਿਆਂ ਦੇ ਅਧਾਰ ਤੇ ਲਿਖੀ ਰਚਨਾ ਹੈ। ਇਸ ਕਿਤਾਬ ਨੂੰ ਪੜ੍ਹ ਕੇ ਜਿਥੇ ਵਧੀਆ ਵਾਰਤਕ ਤੇ ਕਵਿਤਾ ਦਾ ਨਮੂਨਾ ਮਿਲਦਾ ਹੈ ਉਥੇ ਇਹ ਵੀ ਪਤਾ ਲਗਦਾ ਹੈ ਕਿ ਅਣਥਕ ਮਿਹਨਤ ਕਰਕੇ ਕਿਵੇਂ ਸਫਲਤਾ ਦੀ ਟੀਸੀ ਉਤੇ ਪਹੁੰਚਿਆ ਜਾ ਸਕਦਾ ਹੈ। ਉਹਨਾਂ ਦੀ ਰਚਨਾ ਕੇਵਲ ਜ਼ਿਹਨੀ ਕਸਰਤ ਨਹੀਂ, ਸਗੋਂ ਜੀਵਨ ਸਚਾਈਆਂ ਤੇ ਕਦਰਾਂ ਕੀਮਤਾਂ ਦਾ ਸੰਗ੍ਰਹਿ ਹੈ। ਉਹਨਾਂ ਦੀ ਕਵਿਤਾ ਤੋਲ ਤੁਕਾਂਤ ਵਿਚ ਪੂਰੀ, ਛੰਦ ਬਧ, ਅਲੰਕਾਰਾਂ ਨਾਲ ਸ਼ਿੰਗਾਰੀ ਹੋਈ ਹੁੰਦੀ ਹੈ।*

ਸੰਤ ਖ਼ਜਾਨ ਸਿੰਘ ਇਨਸਾਫ਼ ਖਰੇ ਮਨੁੱਖ ਸਨ। "ਕੋਈ ਗਲਬਾਤ ਵੀ ਹੁੰਦੀ ਸੀ, ਉਹ ਪੂਰੇ ਤਰਾਜ਼ੂ ਤੇ ਤੋਲ ਕੇ ਕਰਦੇ ਸਨ। ਇਸ ਵਾਸਤੇ ਉਹਨਾਂ ਦਾ ਨਾਂ ਇਨਸਾਫ ਪੈ ਗਿਆ ਸੀ"- ਇਹ ਸ਼ਬਦ ਉਹਨਾਂ ਦੇ ਭੋਗ ਸਮੇਂ ਸੇਠ ਦਿਆਲ ਸਿੰਘ ਜੀ ਨੇ ੧੯੬੭ ਈ. ਨੂੰ ਕਹੇ। ਸੇਠ ਜੀ ਸੇਠ ਹੋਣ ਦੇ ਨਾਲ ਨਾਲ ਸੰਤ ਸਨ, ਕਵੀ ਸਨ, ਲਿਖਾਰੀ ਸਨ, ਵਧੀਆ ਬੁਲਾਰੇ ਸਨ, ਨੇਕ ਇਨਸਾਨ ਸਨ ਤੇ ਪੂਰੇ ਗੁਰਸਿੱਖ ਸਨ। ਉਹਨਾਂ ਦੇ ਭੋਗ ਉਤੇ ਸ਼ਰਧਾਂਜਲੀ ਸਮਾਰੋਹ-ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਫ਼ਰਮਾਇਆ, "ਉਹ ਕਿਹੜੀਆਂ ਕਿਹੜੀਆਂ ਚੀਜ਼ਾਂ ਛਡ ਕੇ ਗਏ ਨੇ ਜਿਹੜੀਆਂ ਸਾਡੀ ਨਿਗਾਹ ਵਿਚ ਅਉਣੀਆਂ ਨੇ? ਉਹ ਹਨ ਕੋਠੇ ਮੰਡਪ, ਮਾੜੀਆਂ, ਜਾਇਦਾਦ, ਦੁਕਾਨਾਂ, ਫਲੈਟ ਤੇ ਹੋਰ ਇਹੋ ਜਿਹੀਆਂ ਚੀਜ਼ਾਂ, ਜਿਵੇਂ ਜ਼ਮੀਨਾਂ, ਕਪੜਾ ਲੀੜਾ ਰੁਪਏ ਆਦਿ। ਪਰ ਉਹ ਇਕ ਹੋਰ ਚੀਜ਼ ਵੀ ਛਡ ਕੇ ਗਏ ਨੇ ਜਿਹੜੀ ਸਾਡੀ ਨਿਗਾਹ ਵਿਚ ਨਹੀਂ ਆਉਂਦੀ। ਉਹ ਥੋੜੀ ਜਿਹੀ ਸਾਡੀ ਨਿਗਾਹ ਤੋਂ ਲਾਂਭੇ ਰਹਿ ਜਾਂਦੀ ਹੈ। ਉਹ ਹੈ ਸਤਿਗੁਰੂ ਦਾ ਪਿਆਰ, ਸਤਿਗੁਰੂ ਦੇ ਚਰਨਾਂ ਦੀ ਮਰਯਾਦਾ, ਕਿਸ ਤਰ੍ਹਾਂ ਦਾ ਉਹਨਾਂ ਦਾ ਪਹਿਰਾਵਾ ਸੀ ਕਿਸ ਤਰ੍ਹਾਂ ਦਾ ਸੁੰਦਰ ਦਰਸ਼ਨ ਸੀ ਉਹਨਾਂ ਦਾ।"-ਇਨਸਾਫ਼ ਦੀਆਂ ਯਾਦਾਂ।

ਉਹਨਾਂ ਬਾਰੇ ਸੇਠ ਜਗਜੀਤ ਸਿੰਘ ਨੇ ਕਿਹਾ, "ਆਪ ਬੜੇ ਗੁਰਮੁਖ ਪਿਆਰੇ ਅਤੇ ਪੰਥ ਰਤਨ ਸਨ, ਪੂਰਨ ਵਿਸ਼ਵਾਸੀ ਅਤੇ ਧਰਮ ਦੇ ਪੱਖੀ ਤੇ ਗੁਰਬਾਣੀ ਨਾਲ ਪਿਆਰ ਕਰਨ ਵਾਲੇ, ਸੁਭ ਕਰਮਾਂ ਵਿਚ ਪਰਪੱਕ ਇਸ ਜ਼ਮਾਨੇ ਵਿਚ ਬਹੁਤ ਵਿਰਲੇ ਹੀ ਉਹਨਾਂ ਵਰਗੇ ਹੋਣਗੇ। ਜਿਥੇ ਆਪ ਜੀ ਇਕ ਬੜੇ ਕਾਮਯਾਬ ਵਪਾਰੀ ਸਨ, ਉਥੇ ਆਪ ਕਵੀ ਲਿਖਾਰੀ ਅਤੇ ਪ੍ਰਚਾਰਕ ਵੀ ਸਨ। ਕਹਿੰਦੇ ਹਨ ਜੋ ਸਟੇਜ ਤੇ ਬਹੁਤਾ ਚੰਗਾ ਬੋਲ ਸਕੇ ਉਹਦੀ ਲੇਖਣੀ ਵਿਚ ਇਤਨਾ ਰਸ ਨਹੀਂ ਹੁੰਦਾ, ਅਤੇ ਜੋ ਬੜਾ ਚੰਗਾ ਲਿਖਾਰੀ ਹੋਵੇ ਉਹ ਆਮ ਕਰਕੇ ਬੋਲਣ ਵਿਚ ਇਤਨਾ ਸਰਲ ਨਹੀਂ ਹੁੰਦਾ। ਪਰ ਇਨਸਾਫ਼ ਜੀ ਵਿਚ ਦੋਵੇਂ ਸਿਫਤਾਂ ਸਨ।"

ਇਨਸਾਫ ਜੀ ਦਾ ਜਨਮ ਸੰਨ ੧੮੮੫ ਈ. ਵੀ ਵਿਚ ਕੰਗ ਬਲੱਗਣ ਜ਼ਿਲ੍ਹਾ ਸਿਆਲਕੋਟ ਵਿਚ ਹੋਇਆ। ਛੋਟੀ ਜਿਹੀ ਉਮਰੇ ਹੀ ਉਹਨਾਂ ਨੂੰ ਨਾਮਧਾਰੀ ਪੁਣੇ ਦੀ ਲਗਨ ਲਗ ਗਈ। ਲਾਲੇ ਮੂਸੇ ਰਹਿੰਦਿਆਂ ਉਹਨਾਂ ਦਾ ਵਤੀਰਾ ਹੋਰਨਾਂ ਨਾਲੋਂ ਵਖਰਾ ਤੇ ਚੰਗੇਰਾ ਸੀ। ਉਹਨਾਂ ਦਾ ਸਦਾ ਜੀਅ ਕਰਦਾ ਸੀ ਕਿ ਉਹ ਸਤਿਗੁਰੂ ਜੀ ਨੂੰ ਸੱਦ ਕੇ ਸਾਧ ਸੰਗਤ ਨੂੰ ਦਰਸ਼ਨ ਕਰਾਏ। ਇਹ ਸਿੱਕ ਵੀ ਉਹਨਾਂ ਲਾਲੇ ਮੂਸੇ (ਪੰਜਾਬ) ਪੂਰੀ ਕੀਤੀ।

ਕੁਝ ਚਿਰ ਹਿੰਦੁਸਤਾਨ ਵਿਚ ਕਾਰ ਵਿਹਾਰ ਕਰਕੇ ਉਹ ਮਿਹਨਤ ਮੁਸ਼ਕਤ ਕਰਨ ਲਈ ਪਹਿਲੀ ਵਾਰ ੧੯੦੬ ਈ. ਵਿਚ ਬੈਂਕਾਕ ਪੁਜੇ। ਇਹਨਾਂ ਬੜੇ ਸਿਦਕ, ਸਿਰੜ ਤੇ ਮਿਹਨਤ ਨਾਲ ਸੱਚਾ ਸੁੱਚਾ ਵਿਹਾਰ ਰੱਖ ਕੇ ਕੰਮ ਕੀਤਾ, ਕਾਮਯਾਬੀ ਦੀਆਂ ਸਿਖਰਾਂ ਨੂੰ ਛੋਹਿਆ ਤੇ ਮਾਣ ਸਤਿਕਾਰ

*ਇਨਸਾਫ਼ ਜੀ ਨੇ ਬਾਰਾਂ ਮਾਹ ਅਤੇ ਪੈਂਤੀ ਅਖਰੀ ਉਤੇ ਵੀ ਬਾਖ਼ੂਬੀ ਕਲਮ ਚਲਾਈ ਹੈ। ਮਿਹਨਤ, ਨਿਮਰਤਾ, ਸੰਤੋਖ ਦਿਲ ਦੀ ਸਫ਼ਾਈ, ਖ਼ੁਦ ਪਸੰਦੀ ਆਦਿ ਸਿਰਲੇਖ ਦਸਦੇ ਹਨ ਕਿ ਉਹਨਾਂ ਨੇ ਕਿਸ ਤਰ੍ਹਾਂ ਦੇ ਵਿਸ਼ਿਆਂ ਦੀ ਚੋਣ ਕੀਤੀ। ਸੇਠਾਂ ਵਿਚ ਸੇਠ, ਕਵੀਆਂ ਵਿਚ ਕਵੀ, ਲਿਖਾਰੀਆਂ ਵਿਚ ਲਿਖਾਰੀ, ਸੰਤਾਂ ਵਿਚ ਸੰਤ, ਗੁਰਸਿੱਖਾਂ ਵਿਚ ਗੁਰਸਿੱਖ ਅਪਣੀ ਕਲਮ, ਜ਼ਬਾਨ ਤੇ ਕਰਮ ਰਾਹੀਂ ਇਨਸਾਫ਼ ਜੀ ਆਪਣੀ ਨਵੇਕਲੀ ਪਛਾਣ ਕਾਇਮ ਕਰ ਗਏ ਹਨ।*

ਪ੍ਰਾਪਤ ਕੀਤਾ। ਪਰ ਨਿਮਰਤਾ ਐਨੀ ਕਿ ਆਪਣਾ ਖੱਟਿਆ ਕੁਝ ਨਹੀਂ ਸਨ ਸਮਝਦੇ। ਸਭ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਤੇ ਬਖਸ਼ਸ਼ ਹੀ ਸਮਝਦੇ ਸਨ। ਉਹ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਵਿਹਾਰ ਦੇ ਨਾਲ ਨਾਲ ਭਜਨ ਬਾਣੀ ਵੱਲ ਵਿਸ਼ੇਸ਼ ਧਿਆਨ ਦੇਂਦੇ ਸਨ ਅਤੇ ਸਤਿਗੁਰੂ ਗ਼ਰੀਬ ਨਿਵਾਜ਼ ਨੇ ਉਹਨਾਂ ਦੀ ਕਮਾਈ ਵਿੱਚ ਬਰਕਤ ਪਾਈ।

'ਇਨਸਾਫ਼ ਦੀ ਅਵਾਜ਼' ਉਹਨਾਂ ਦੀ ਬੜੀ ਵਧੀਆ ਜੀਵਨ ਤਜ਼ਰਬਿਆਂ ਦੇ ਅਧਾਰ ਤੇ ਲਿਖੀ ਰਚਨਾ ਹੈ। ਇਸ ਕਿਤਾਬ ਨੂੰ ਪੜ੍ਹ ਕੇ ਜਿਥੇ ਵਧੀਆ ਵਾਰਤਕ ਤੇ ਕਵਿਤਾ ਦਾ ਨਮੂਨਾ ਮਿਲਦਾ ਹੈ ਉਥੇ ਇਹ ਵੀ ਪਤਾ ਲਗਦਾ ਹੈ ਕਿ ਅਣਥਕ ਮਿਹਨਤ ਕਰਕੇ ਕਿਵੇਂ ਸਫਲਤਾ ਦੀ ਟੀਸੀ ਉਤੇ ਪਹੁੰਚਿਆ ਜਾ ਸਕਦਾ ਹੈ। ਉਹਨਾਂ ਦੀ ਰਚਨਾ ਕੇਵਲ ਜ਼ਿਹਨੀ ਕਸਰਤ ਨਹੀਂ, ਸਗੋਂ ਜੀਵਨ ਸਚਾਈਆਂ ਤੇ ਕਦਰਾਂ ਕੀਮਤਾਂ ਦਾ ਸੰਗ੍ਰਹਿ ਹੈ। ਉਹਨਾਂ ਦੀ ਕਵਿਤਾ ਤੋਲ ਤੁਕਾਂਤ ਵਿਚ ਪੂਰੀ, ਛੰਦ ਬਧ, ਅਲੰਕਾਰਾਂ ਨਾਲ ਸ਼ਿੰਗਾਰੀ ਹੋਈ ਹੁੰਦੀ ਹੈ। ਉਹਨਾਂ ਦੀਆਂ ਕਵਿਤਾਵਾਂ ਸਤਿਜੁਗ ਵਿਚ ਛਪਦੀਆਂ ਰਹਿੰਦੀਆਂ ਸਨ ਤੇ ਸਦਾ ਸਲਾਹੀਆਂ ਜਾਂਦੀਆਂ ਸਨ। ਕਵਿਤਾ ਦਾ ਖੇਤਰ ਗੁਰਸਿਖੀ ਜੀਵਨ, ਬਿਰਹਾ ਤੇ ਸਮਾਜਕ ਕਦਰਾਂ ਕੀਮਤਾਂ ਰਿਹਾ। ਇਨਸਾਫ਼ ਦੀ ਅਵਾਜ਼ ਵਿਚ ਛਪੀ ਕੀਮਤੇ ਬਾਸ਼ਿੰਦੇ ਕਵਿਤਾ ਦੀਆਂ ਕੁਝ ਸਤਰਾਂ ਹਨ :-

*ਖੁਦਾਰ ਮਾਂਗਤ ਪ੍ਰੀਤ ਘਟੇ,*
*ਆਦਰ ਘਟੇ ਮਿੱਤ ਕੇ ਨਿਤ ਜਾਇਆ।*
*ਪਾਪ ਕਰਨ ਤੇ ਕਰਮ ਘਟੇ,*
*ਬਲ ਘਟੇ, ਚਿੰਤਾ ਚਿੱਤ ਲਇਆ।*
*ਸਤਿਗੁਰ ਜੀ ਤੁਮ ਸੇਵ ਤੇ ਪਾਪ ਕਟੇ,*
*ਮੋਹ ਘਟੇ ਗੋਬਿੰਦ ਗੁਣ ਗਾਇਆਂ।*
*ਲੋਭ ਕੀਏ ਮਾਣ ਤਾਣ ਘਟੇ,*
*ਰੋਗ ਕਟੇ ਕੁਝ ਔਸ਼ਧੀ ਖਾਇਆਂ।*
*ਫੈਸ਼ਨ (ਸ਼ੰਗਾਰ) ਕੀਏ ਧਰਮ ਸ਼ਰਮ ਘਟੇ,*
*ਵਿਸ਼ਵਾਸ ਘਟੇ ਝੂਠੀ ਬਾਤ ਬਤਾਇਆਂ।*
*ਪਾਖੰਡ ਕਰਨ ਤੇ ਵਪਾਰ ਘਟੇ*
*ਅਗਿਆਨ ਘਟੇ ਮਨ ਕੋ ਸਮਝਾਇਆਂ।*

ਇਹ ਸਭ ਨੀਤੀ ਬਚਨ ਜਾਂ ਜੀਵਨ ਦਾ ਨਿਚੋੜ ਹੈ। ਉਹਨਾਂ ਦੀ ਲੇਖਣੀ ਦੀ ਸਿਫ਼ਤ ਕਰਦਿਆਂ ਸੰਤ ਨਰਾਇਣ ਸਿੰਘ ਸੇਠੀ ਲਿਖਦੇ ਹਨ :

*ਲਿਖਣ ਪੜ੍ਹਨ ਦੇ ਵਿਚ ਖਿਆਲ ਰਖਦੇ,*
*ਲਿਖੀ ਪੁਸਤਕ ਇੱਕ ਬੜੇ ਕਮਾਲ ਦੀ ਸੀ।*
*ਆਪ ਬੀਤੀ ਜਿਹੜੀ ਸੀ ਮੁਢ ਤੋਂ ਲੈ,*
*ਲਿਖੀ ਓਸ ਵਿਚ ਆਪਣੇ ਹਾਲ ਦੀ ਸੀ।*
*ਲਿਖੀ ਉਸਤਤ ਵੀ ਸੀ ਸੱਚੇ ਪਾਤਸ਼ਾਹ ਦੀ,*
*ਜਿਹੜੀ ਜਿਹੜੀ ਬੀਤੀ ਜਿਸ ਸਾਲ ਦੀ ਸੀ।*
*ਲਿਖ ਰਹੇ ਸਨ ਨਵੀਂ ਇਕ ਹੋਰ ਪੁਸਤਕ,*
*ਪਰ ਅਰਜ਼ੀ ਆ ਪਹੁੰਚੀ ਉਸ ਕਾਲ ਦੀ ਸੀ।*

ਉਸ ਕਾਲ ਦੀ ਅਰਜ਼ੀ ਨੇ ਹੀ ੧੬ ਅਪਰੈਲ ੧੯੬੭ ਈ. ਨੂੰ, ਸੰਤ ਖਜ਼ਾਨ ਸਿੰਘ ਇਨਸਾਫ਼ ਜੀ ਦੀ ਜੀਵਨ ਯਾਤਰਾ ਸਫਲ ਕਰ ਦਿੱਤੀ। ਉਹਨਾਂ ਬਾਰੇ ਸੰਤ ਮਹਿੰਦਰ ਸਿੰਘ ਪ੍ਰੀਤ ਨੇ ਇਕ ਰੁਬਾਈ ਲਿਖੀ—

*ਸ੍ਰੀ ਮਾਨ ਇਨਸਾਫ਼ ਜੀ ਦੀ*
*ਸੁੰਦਰ ਸੀ ਜ਼ਿੰਦਗਾਨੀ।*
*ਕਵੀਆਂ ਦੇ ਵਿਚੋਂ ਆਪ ਜੀ ਦੀ*
*ਉਚ-ਕੋਟੀ ਦੀ ਕਾਨੀ।*
*ਜਿਸ ਨੇ ਆਪ ਦੀ ਸੁੰਦਰ ਆਵਾਜ਼ ਨੂੰ*
*ਸਭਨਾਂ ਤੀਕ ਪੁਚਾਇਆ।*
*ਕਾਸ਼, ਉਹ ਸਾਥੋਂ ਸਦਾ ਲਈ ਟੁਰ ਗਏ*
*ਦੇ ਕੇ ਅਮਰ ਨਿਸ਼ਾਨੀ।*

ਇਨਸਾਫ਼ ਜੀ ਨੇ ਬਾਰਾਂ ਮਾਹ ਅਤੇ ਪੈਂਤੀ ਅਖਰੀ ਉਤੇ ਵੀ ਬਾਖ਼ੂਬੀ ਕਲਮ ਚਲਾਈ ਹੈ। ਮਿਹਨਤ, ਨਿਮਰਤਾ, ਸੰਤੋਖ ਦਿਲ ਦੀ ਸਫ਼ਾਈ, ਖ਼ੁਦ ਪਸੰਦੀ ਆਦਿ ਸਿਰਲੇਖ ਦਸਦੇ ਹਨ ਕਿ ਉਹਨਾਂ ਨੇ ਕਿਸ ਤਰ੍ਹਾਂ ਦੇ ਵਿਸ਼ਿਆਂ ਦੀ ਚੋਣ ਕੀਤੀ। ਸੇਠਾਂ ਵਿਚ ਸੇਠ, ਕਵੀਆਂ ਵਿਚ ਕਵੀ, ਲਿਖਾਰੀਆਂ ਵਿਚ ਲਿਖਾਰੀ, ਸੰਤਾਂ ਵਿਚ ਸੰਤ ਗੁਰਸਿੱਖਾਂ ਵਿਚ ਗੁਰਸਿੱਖ ਅਪਣੀ ਕਲਮ, ਜ਼ਬਾਨ ਤੇ ਕਰਮ ਰਾਹੀਂ ਇਨਸਾਫ਼ ਜੀ ਆਪਣੀ ਨਵੇਕਲੀ ਪਛਾਣ ਕਾਇਮ ਕਰ ਗਏ ਹਨ। ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਨਹੀਂ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਵੀ ਸਦਾ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਹਨ। ਉਹਨਾਂ ਦੀ ਕਲਮ ਨੂੰ ਨਮਸਕਾਰ ਕਰਦਿਆਂ ਏਥੇ ਉਹਨਾਂ ਦੇ ਬਾਰਾਮਾਂਹ ਨੂੰ ਨਮੂਨੇ ਵਜੋਂ ਪੇਸ਼ ਕੀਤਾ ਜਾ ਰਿਹਾ ਹੈ।

ਇਨਸਾਫ ਦੀ ਕਾਵਿ ਵੰਨਗੀ—

## ਵਿਰਾਗ ਮਈ ਤੇ ਸਿਖਿਆਦਾਇਕ

### ਬਾਰਾਂਮਾਹ

#### ਚੇਤਰ

ਚੇਤਰ, ਚਾਰ ਦਿਨਾਂ ਦੀ ਜ਼ਿੰਦਗੀ ਹੈ,
ਕਾਹਦੇ ਵਾਸਤੇ ਪਾਪ ਕਮਾਂਵਦਾ ਤੂੰ।
ਬਦੀ ਵਿਸ਼ੇ ਵਿਕਾਰਾਂ ਦੇ ਵਿਚ ਪੈ ਕੇ,
ਹੀਰੇ ਜਨਮ ਤਾਈਂ ਰੋਹੜੀ ਜਾਂਵਦਾ ਤੂੰ।
ਵਿਸਾਹ ਘਾਤ ਤੇ ਖੋਹ ਕੇ ਮਾਲ ਜੋਰੀ,
ਬਗਾਨਾਂ ਹੱਥ ਮਿੱਠਾ ਕਰ ਖਾਂਵਦਾ ਤੂੰ।
ਪਈ ਚਾਟ ਤਮਾਸ਼ੇ ਤੇ ਸਿਨਮਿਆਂ ਦੀ,
ਧਰਮ ਅਸਥਾਨ ਵਲੋਂ ਅੱਖ ਚੁਰਾਂਵਦਾ ਤੂੰ।
ਸਮਝ ਜਾਹ ਭਾਈ ਅਜੇ ਹਈ ਵੇਲਾ,
ਕਿਉਂ ਨਹੀਂ ਗੀਤ ਗੋਬਿੰਦ ਦੇ ਗਾਂਵਦਾ ਤੂੰ।
ਪੱਖ ਛਡ "ਇਨਸਾਫ਼" ਨਿਰਪੱਖ ਹੋ ਜਾ,
ਸੱਚ ਆਖਣੋਂ ਕਿਉਂ ਸ਼ਰਮਾਂਵਦਾ ਤੂੰ।

#### ਵੈਸਾਖ

ਵੈਸਾਖ, ਵਿਸਰਿਆ ਤੈਨੂੰ ਦਾਤਾਰ ਭਾਈ,
ਤੇ ਕੀਤੀ ਦਾਤ ਪਿਆਰ ਨਾਦਾਨ ਬੰਦੇ।
ਜਿਸ ਨੇ ਸਾਜਿਆ ਤੇ ਨਿਵਾਜਿਆ ਸੀ,
ਕੀਤਾ ਯਾਦ ਨਾ ਫ਼ਰਜ਼ ਪਛਾਨ ਬੰਦੇ।
ਤੈਨੂੰ ਪੈ ਗਿਆ ਮੋਹ ਕੁਟੰਬੀਆਂ ਦਾ,
ਮਾਇਆ ਵਿਚ ਹੋ ਗਿਉਂ ਗ਼ਲਤਾਨ ਬੰਦੇ।
ਆਇਉਂ ਜੱਗ ਅੰਦਰ ਲਈ ਕੰਮ ਚੰਗੇ,
ਸਗੋਂ ਚਲਿਉਂ ਰੋਹੜ ਈਮਾਨ ਬੰਦੇ।
ਦਿਓ ਦੁੱਖ ਨਾ ਕਿਸੇ ਮਜ਼ਲੂਮ ਤਾਈਂ,
ਗੁਰੂ ਪੀਰ ਵੀ ਏਹੋ ਸਮਝਾਨ ਬੰਦੇ।
ਅਗੇ ਜਾਵਣਾ ਸੱਚ "ਇਨਸਾਫ਼" ਓਥੇ,
ਨਰਕ ਭੋਗਦੇ ਨੇ ਬੇਈਮਾਨ ਬੰਦੇ।

#### ਜੇਠ

ਜੇਠ, ਜਨਮ ਮਾਣਸ ਮਿਲਿਆ ਨਾਲ ਭਾਗਾਂ,
ਕਰ ਕੇ ਬੰਦਗੀ ਜਨਮ ਸਵਾਰ ਭਾਈ।
ਛੱਡ ਸੰਗ ਕੁਸੰਗੀਆਂ ਬੰਦਿਆਂ ਦਾ,
ਤੇ ਬੁਰੇ ਕੰਮਾਂ ਨੂੰ ਦੇ ਵਿਸਾਰ ਭਾਈ।
ਰਖ ਖ਼ੌਫ਼ ਹਰ ਦਮ ਪ੍ਰਮਾਤਮਾ ਦਾ,
ਨੀਵਾਂ ਹੋ ਨਾ ਕਰੀਏ ਹੰਕਾਰ ਭਾਈ।
ਸੱਚ ਬੋਲੀਏ ਖਰਾ ਵਿਹਾਰ ਕਰੀਏ,
ਹੇਰ ਫੇਰ ਵਲੋਂ ਮਨ ਮਾਰ ਭਾਈ।
ਕਦੀ ਤੋਟ ਨਾ ਆਵਸੀ ਉਮਰ ਸਾਰੀ,
ਦੇਵਣ ਹਾਰ ਓਹ ਆਪ ਦਾਤਾਰ ਭਾਈ।
ਸੱਚ "ਇਨਸਾਫ਼" ਨੂੰ ਸਦਾ ਹੀ ਯਾਦ ਰਖੋ,
ਹੋਸੀ ਧਰਮ ਵਾਲਾ ਬੇੜਾ ਪਾਰ ਭਾਈ।

#### ਹਾੜ

ਹਾੜ, ਹਾਕਮਾਂ ਨਾਲ ਨਾ ਵੈਰ ਕਰੀਏ,
ਏਹ ਸਿੱਖਿਆ ਮਿਲੀ ਸਿਆਣਿਆਂ ਤੋਂ।
ਗ਼ਰੀਬੀ ਧਾਰ ਏਹਨਾਂ ਦੇ ਕੋਲ ਜਾਈਏ,
ਖ਼ੌਫ਼ ਰਖੀਏ ਏਨਾਂ ਜਰਵਾਣਿਆਂ ਤੋਂ।
ਰਹੀਏ ਦੂਰ ਹੀ ਏਹਨਾਂ ਦੀ ਦੋਸਤੀ ਤੋਂ,
ਲਵੋ ਮੱਤ ਬਜ਼ੁਰਗ ਪੁਰਾਣਿਆਂ ਤੋਂ।
ਗ਼ਲਤ ਕੰਮ ਨਾ ਕਰੀਏ ਕੋਈ ਮਾੜਾ,
ਰਹੀਏ ਡਰ ਪੁਲੀਸ ਦੇ ਥਾਣਿਆਂ ਤੋਂ।
ਦ੍ਰਿੜ੍ਹ ਹੌਸਲਾ ਰਖੀਏ ਵਾਂਗ ਪਰਬਤ,
ਐਵੇਂ ਡਰੀਏ ਨਾ ਪਏ ਟਟਾਣਿਆਂ ਤੋਂ।
ਸੱਚ ਧਰਮ "ਇਨਸਾਫ਼" ਜੇ ਹਈ ਪੱਲੇ,
ਫਿਰ ਡਰ ਕਾਹਦਾ ਹਾਕਮਾਂ ਰਾਣਿਆਂ ਤੋਂ।

#### ਸਾਵਣ

ਸਾਵਣ, ਸੌਂ ਰਿਹੋਂ ਹੋ ਬੇਹੋਸ਼ ਬੰਦੇ,
ਤੈਨੂੰ ਯਾਦ ਨਾ ਪੁਰਖ ਅਕਾਲ ਮਿੱਤਰਾ।
ਜਿਸ ਨੇ ਸਾਜਿਆ ਤੇ ਨਿਵਾਜਿਆ ਸੀ,
ਕੀਤਾ ਯਾਦ ਨਾ ਦੀਨ ਦਿਆਲ ਮਿੱਤਰਾ।
ਉੱਠ ਜਾਗ ਤੇ ਗ਼ਫ਼ਲਤ ਨਾ ਧਾਰ ਭਾਈ,
ਕਰ ਲੈ ਬੰਦਗੀ ਨਾਲ ਖ਼ਿਆਲ ਮਿੱਤਰਾ।
ਧਨ ਮਾਲ ਜਗੀਰਾਂ ਸਭ ਰਹਿਣ ਏਥੇ,
ਨਾਲ ਜਾਵਣਾ ਨੇਕ ਆਮਾਲ ਮਿੱਤਰਾ।
ਰੇੜੇਂ ਝੇੜੇ ਸੰਸਾਰ ਦੇ ਛੱਡ ਸਾਰੇ,
ਹਿਰਦੇ ਵਿਚ ਤੂੰ ਨਾਮ ਸੰਭਾਲ ਮਿੱਤਰਾ।
ਸਾਕ ਸੱਚਾ "ਇਨਸਾਫ਼" ਹੈ ਗੁਰੂ ਪੂਰਾ,
ਰਿਸ਼ਤੇਦਾਰੀਆਂ ਕੁੱਲ ਜੰਜਾਲ ਮਿੱਤਰਾ।

#### ਭਾਦਰੋਂ

ਭਾਦਰੋਂ, ਭਗਤੀ ਕਰ ਲੈ ਬੰਦਿਆ ਤੂੰ,
ਐਵੇਂ ਅੱਫਲ ਹੀ ਜਨਮ ਗਵਾ ਨਾਹੀਂ।
ਗੁਰੂ ਬਾਣੀ ਤੇ ਵਾਸਤੇ ਨਾਮ ਸਿਮਰਨ,
ਧਰਮ ਅਸਥਾਨ ਵਲੋਂ ਮੁਖ ਭਵਾ ਨਾਹੀਂ।
ਤੈਨੂੰ ਸੁਖ ਹੈ ਵਿਚ ਵਿਚਾਰ ਮਿੱਤਰਾ,
ਐਪਰ ਵਹਿਮ ਦੀ ਕੋਈ ਦਵਾ ਨਾਹੀਂ।
ਜ਼ੁਲਮ ਕਰੀਂ ਨਾ ਕਿਸੇ ਦੇ ਨਾਲ ਭਾਈ,
ਤੇ ਮਜ਼ਲੂਮ ਤਾਈਂ ਮਰਵਾ ਨਾਹੀਂ।
ਵਿਚ ਔਕੜਾਂ ਧਰਮ ਨਾ ਹਾਰ ਬੈਠੀਂ,
ਬਣੀਂ "ਸਿੰਘ" ਤੇ ਗੀਦੀ ਅਖਵਾ ਨਾਹੀਂ।

ਮੂੰਹ ਮੋੜੀਂ ਨਾ ਸੱਚ "ਇਨਸਾਫ਼" ਵਲੋਂ,
ਦੁੱਖ ਭੁੱਖ ਦੀ ਕੋਈ ਪਰਵਾਹ ਨਾਹੀਂ।

### ਅੱਸੂ

ਅੱਸੂ, ਆਸਾ ਲਗ ਰਹੀ ਜੀਵਣੇ ਦੀ,
ਮਰ ਜਾਣ ਦਾ ਵਕਤ ਨਾ ਯਾਦ ਤੈਨੂੰ।
ਏਹ ਦੁਨੀ ਸੁਹਾਵੜਾ ਬਾਗ਼ ਜੇਹੜਾ,
ਛਡਣਾ ਪਏਗਾ ਸੁੰਨ ਸਮਾਧ ਤੈਨੂੰ।
ਸਾਥੀ ਅੱਖੀਂ ਵੇਂਹਦਿਆਂ ਚਲੇ ਗਏ ਨੀ,
ਅੜਿਆ ਅਜੇ ਵੀ ਨਹੀਂ ਇਤਕਾਦ ਤੈਨੂੰ।
ਖਿਨਾਂ ਲੋੜ ਨਾ ਬੋਲ ਹਈ ਚੁੱਪ ਚੰਗੀ,
ਫਿਰ ਤੰਗ ਕਰੇ ਨਾ ਵਾਦ ਵਿਵਾਦ ਤੈਨੂੰ।
ਉਪਕਾਰ ਦਇਆ ਨਾ ਕੀਤੀਆਂ ਕਿਸੇ ਉਤੇ,
ਮਾਨਸ ਜਨਮ ਦਾ ਕੀ ਸਵਾਦ ਤੈਨੂੰ।
ਤੇਰੇ ਹਮ ਸਾਥੀ ਕਈ ਚਲੇ ਗਏ ਨੇ,
ਥੋੜੀ ਮਿਲੀ "ਇਨਸਾਫ਼" ਮਿਆਦ ਤੈਨੂੰ।

### ਕੱਤਕ

ਕੱਤਕ, ਕਰੋਂ ਖਿਨੇਂ ਦੋਇ ਜੋੜ ਨਿਸਦਿਨ,
ਸਾਡੀ ਬੁੱਧ ਨਿਰਮਲ ਠੀਕ ਠਾਕ ਹੋਏ।
ਬਚੀਏ, ਚੁਗ਼ਲੀ, ਨਿੰਦਿਆ ਈਰਖਾ ਤੋਂ,
ਤੇ ਬੁਰੇ ਕੰਮਾਂ ਵਲੋਂ ਹਿਰਦਾ ਪਾਕ ਹੋਵੇ।
ਹਰ ਪੁਰਸ਼ ਦੇ ਨਾਲ ਪਿਆਰ ਸਾਂਝਾ,
ਭਾਵੇਂ ਓਪਰਾ ਤੇ ਭਾਵੇਂ ਸਾਕ ਹੋਵੇ।
ਸੁੰਦਰ ਦੇਹ ਦਾ ਕੀ ਹੰਕਾਰ ਮਿੱਤਰਾ,
ਜਿਸ ਦਿਨ ਬਿਨਸਣੀ ਜਲ ਕੇ ਖ਼ਾਕ ਹੋਵੇ।
ਪੈਰ ਧਰੀਂ ਨਾ ਓਥੇ ਸੁਜਾਨ ਬੰਦੇ,
ਜਿਥੇ ਵਿਗੜਦਾ ਤੇਰਾ ਇਖ਼ਲਾਕ ਹੋਵੇ।
ਸੱਚ ਧਰਮ "ਇਨਸਾਫ਼" ਜੇ ਹੋਵੀ ਏਥੇ,
ਵਿਚ ਦਰਗਾਹ ਲੇਖਾ ਬੇਬਾਕ ਹੋਵੇ।

### ਮੱਘਰ

ਮੱਘਰ, ਮੰਗ ਮੰਗੋ ਪੂਰੇ ਸਤਿਗੁਰੂ ਤੋਂ,
ਸਾਡੇ ਮਨਾਂ ਦੇ ਵਿਚ ਪਿਆਰ ਭਰ ਦੇ।
ਹਮ ਧਰਮ ਚਾਹੇ ਗ਼ੈਰ ਧਰਮ ਹੋਵੇ,
ਹਰ ਇਕ ਦੇ ਲਈ ਸਤਿਕਾਰ ਭਰ ਦੇ।
ਹਰ ਇਕ ਦਾ ਦੁਖ ਮਹਿਸੂਸ ਕਰੀਏ,
ਸਾਡੇ ਦਿਲ ਅੰਦਰ ਗ਼ਮਖ਼ਾਰ ਭਰ ਦੇ।
ਜੇਹੜੇ ਕਰਨ ਬਦਫੈਲੀਆਂ ਕੰਮ ਮੰਦੇ,
ਓਹ ਸਜ਼ਾ ਸਚੇ ਦਰਬਾਰ ਭਰਦੇ।
ਕਿਸੇ ਬਿਪਤਾ ਮਾਰੇ ਦਾ ਦੁੱਖ ਵੰਡੀਏ,
ਲੋੜਵੰਦ ਤੇ ਕਰਨਾ ਉਪਕਾਰ ਭਰ ਦੇ।
"ਇਨਸਾਫ਼" ਕਰੋ ਕਿਰਪਾ ਸਾਡੇ ਦਿਲਾਂ ਅੰਦਰ,
ਦੀਨ ਦੁਖੀਆਂ ਦੀ ਲੈਣੀ ਸਾਰ ਭਰ ਦੇ।

### ਪੋਹ

ਪੋਹ, ਪੰਜ ਚੋਰ ਨੇ ਵਸਦੇ ਘਟ ਅੰਦਰ,
ਧਰਮ ਕਰਮ ਤੇਰਾ ਲੁੱਟੀ ਜਾ ਰਹੇ ਨੇ।
ਕਾਮ, ਕਰੋਧ, ਮੋਹ, ਲੋਭ ਹੰਕਾਰ ਪੰਜੇ,
ਮਿੱਤਰਾ ਆਪਣਾ ਜਾਲ ਵਿਛਾ ਰਹੇ ਨੇ।
ਦਿਨੇ ਰਾਤ ਨਾ ਕਰਨ ਅਰਾਮ ਦੇਂਦੇ,
ਲੋਭ ਲਹਿਰ ਦੇ ਵਿਚ ਭਟਕਾ ਰਹੇ ਨੇ।
ਏਨ੍ਹਾਂ ਪੰਜਾਂ ਦੇ ਵਿਚੋਂ ਹੈ ਲੋਭ ਆਗੂ,
ਚਾਰੇ ਏਹਦੇ ਹੀ ਪਿਛੇ ਸਿਧਾ ਰਹੇ ਨੇ।
ਲੋਭੀ ਪੁਰਸ਼ ਦਾ ਕਰੋ ਇਤਬਾਰ ਨਾਹੀਂ,
ਗਰੰਥ ਸਾਹਿਬ "ਚ ਗੁਰੂ ਫ਼ਰਮਾ ਰਹੇ ਨੇ।
ਲੋਭੀ ਪੁਰਸ਼ "ਇਨਸਾਫ਼" ਨਾ ਜਾਣਦੇ ਨੇ,
ਜਿਥੋਂ ਖਾਣ ਓਥੇ ਗੀਤ ਗਾ ਰਹੇ ਨੇ।

### ਮਾਘ

ਮਾਘ, ਮਿਲਾਪ ਪਿਆਰ ਹੈ ਗੁਣ ਚੰਗਾ,
ਜਿਥੇ ਵੱਸੀਏ ਚਾਹੀਏ ਜ਼ਰੂਰ ਰਖਣਾ।
ਪਰ ਭਲਾ ਤੇ ਸੇਵਾ ਉਪਕਾਰ ਕਰ ਕੇ,
ਮਨ ਵਿਚ ਨਾ ਚਾਹੀਏ ਗ਼ਰੂਰ ਰਖਣਾ।
ਸੀਲ, ਸੰਜਮ, ਸੰਤੋਖ ਇਹ ਗੁਣ ਚੰਗੇ,
ਮਨ ਨੀਵਾਂ ਤੇ ਸੱਚ ਭਰਪੂਰ ਰਖਣਾ।
ਤੱਤੀ ਵਾਓ ਨਾ ਲਗੇ ਜੇ ਸੰਗ ਸਤਿਗੁਰ,
ਬਾਹੋਂ ਫੜ ਕੇ ਆਪ ਹਜ਼ੂਰ ਰਖਣਾ।
ਸਬਕ ਬੁਰੇ ਦਾ ਭਲਾ ਜੇ ਮਿਲੇ ਸਾਨੂੰ,
ਨਾ ਆਵੇ ਕਰੋਧ ਨੇੜੇ, ਸਗੋਂ ਦੂਰ ਰਖਣਾ।
"ਇਨਸਾਫ਼" ਭਰੀਂ ਭਾਵੇ ਉਸ ਰੱਬ ਕੋਲੋਂ,
ਮੈਂ ਕੁਝ ਹਾਂ, ਨਾ ਏਹ ਸਰੂਰ ਰਖਣਾ।

### ਫੱਗਣ

ਫੱਗਣ, ਫੁੱਲਿਆ ਨਾ ਫਿਰ ਸਰੂਰ ਅੰਦਰ,
ਸਭ ਤੋਂ ਮੈਂ ਵਡਾ ਡੀਂਗ ਮਾਰ ਨਾਹੀਂ।
ਉਠ ਉਠ ਗਏ ਨੀਂ ਕਈ ਵਿਛਾ ਆਸਣ,
ਮੇਰੇ ਜਿਹਾ ਨਾ ਕੋ ਮਨ ਧਾਰ ਨਾਹੀਂ।
ਰਹੀਏ ਡਰਦੇ ਪਰਵਦਗਾਰ ਪਾਸੋਂ,
ਉਹੰਦੀਆਂ ਕੁਦਰਤਾਂ ਦਾ ਸ਼ੁਮਾਰ ਨਾਹੀਂ।
ਕਿਤੇ ਸੁੱਤਿਆਂ ਦੇ ਉਠਾਲ ਕੇ ਤੇ,
ਕਿਤੇ ਜਾਗਦੇ ਉਹਨੂੰ ਦਰਕਾਰ ਨਾਹੀਂ।
ਡਰਦਾ ਰਹੀਂ "ਇਨਸਾਫ਼" ਨਾ ਮੰਗ ਬੈਠੀਂ,
ਪਵੇ ਸਿਲਾਂ ਦਾ ਚੁੱਕਣਾ ਭਾਰ ਨਾਹੀਂ।
ਮੈਂ ਮੇਰੀ ਨੂੰ ਛੱਡ ਮੁਰੀਦ ਹੋ ਜਾ,
ਚੰਗਾ ਲਗਦਾ ਉਹਨੂੰ ਹੰਕਾਰ ਨਾਹੀਂ।

# ਸੂਰਮੇ ਬਿਸ਼ਨ ਸਿੰਘ ਅਮੀ ਵਾਕ ਚੋਏ ਸੀ

ਸੁਵਰਨ ਸਿੰਘ ਵਿਰਕ

ਉਨ੍ਹੀਵੀਂ ਸਦੀ ਦੇ ਅੰਤ ਅਤੇ ਵੀਹਵੀਂ ਦੇ ਮੁੱਢ ਵਿੱਚ ਨਾਮਧਾਰੀ ਇਤਿਹਾਸ ਦੇ ਦੋ ਮਹੱਤਵਪੂਰਨ ਪੁਸਤਕ ਰਚੇ ਗਏ ਹਨ ਖੁਦ ਨਾਮਧਾਰੀ ਸਿੰਘਾਂ ਦੁਆਰਾ। ਵਾਰਤਕ ਵਿਚ ਸੰਤ ਸੰਤੋਖ ਸਿੰਘ ਬਾਹੋਵਾਲ ਵਾਲਿਆਂ ਦਾ ਸਤਿਗੁਰੂ ਬਿਲਾਸ, ਜਿਸ ਨੂੰ ਪਿਛਲੇ ਸਾਲ ਹੀ ਨਾਮਧਾਰੀ ਦਰਬਾਰ ਨੇ ਜਸਵਿੰਦਰ ਸਿੰਘ ਹੋਰਾਂ ਤੋਂ ਸੰਪਾਦਿਤ ਕਰਵਾ ਕੇ ਪਹਿਲਾ ਭਾਗ ਪ੍ਰਕਾਸ਼ਿਤ ਕਰ ਦਿਤਾ ਹੈ। ਦੂਜਾ ਕਵਿਤਾ ਵਿਚ ਤੇ ਉਹ ਵੀ ਬ੍ਰਿਜ ਭਾਸ਼ਾ ਦੀ ਕਵਿਤਾ ਵਿਚ ਭਾਈ ਧਿਆਨ ਸਿੰਘ ਕਾਦਰਾਬਾਦੀ ਦਾ "ਸ੍ਰੀ ਸਤਿਗੁਰੂ ਬਿਲਾਸ" ਜਿਹੜਾ ਪਹਿਲਾਂ ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਫਿਰ ਡਾ. ਅਮਰ ਭਾਰਤੀ ਦੀ ਸੰਪਾਦਨਾ ਹੇਠ ਦੋ ਵੇਰ ਛਪ ਚੁੱਕਾ ਹੈ। ਇਸੇ ਕਤੀ ਦਾ ਤੀਸਰਾ ਗਰੰਥ ਹੈ "ਨਾਮਧਾਰੀ ਪੰਥ ਪ੍ਰਕਾਸ਼" ਜਿਹੜਾ ੧੯੧੪-੧੫ ਈ. ਦੇ ਸਮੇਂ ਵਿਚ ਗਿਆਨੀ ਕਾਲ੍ਹਾ ਸਿੰਘ ਨੰਗਲ ਵਾਲਿਆਂ ਨੇ ਪੰਜਾਬੀ ਬੈਂਤਾਂ ਵਿਚ ਜਦੋਂ ਲਿਖਿਆ "ਉਹ ਸਮਾਂ ਯੂਰਪੀ ਮਹਾਂ ਯੁੱਧ ਦਾ ਸੀ। ਉਨ੍ਹੀਂ ਦਿਨੀਂ ਸਰਦਾਰ ਕਰਤਾਰ ਸਿੰਘ ਸ਼ਹੀਦ ਸਰਾਭਾ ਵਾਲਿਆਂ ਦੀ ਹਿੰਮਤ ਤੇ ਕੁਰਬਾਨੀ ਨਾਲ ਕੌਮੀ ਜਾਗ੍ਰਿਤ ਮੁੜ ਪੈਦਾ ਹੋ ਚੁੱਕੀ ਸੀ। ਜਿਸ ਤੋਂ ਪੰਜਾਬ ਗੌਰਮੈਂਟ ਇਕ ਦਮ ਹੀ ਘਬਰਾ ਗਈ ਸੀ।[1]"

ਪੰਥ ਪ੍ਰਕਾਸ਼ ਸਿੰਘਾਂ ਨਾਮਧਾਰੀਆਂ ਦਾ ਤੋਂ ਇਲਾਵਾ, ਸ਼ਹੀਦ ਬਿਲਾਸ, ਉਸਤਤ ਨਾਮਾ ਸਤਿਗੁਰੂ ਰਾਮ ਸਿੰਘ ਜੀ, ਬਾਰਾਂਮਾਹ, ਪੈਂਤੀ ਅੱਖਰੀ ਅਤੇ ਭਗਤ ਨਾਮਦੇਵ ਜੀ ਦੀ ਜਨਮ ਸਾਖੀ ਆਦਿਕ ਪੁਸਤਕ ਵੀ ਉਹਨਾਂ ਨੇ ਲਿਖ ਕੇ ਛਪਵਾਏ। ਆਪਣੇ ਪਰਵਾਰ, ਭਰਾਵਾਂ ਦਾ ਨਾਮ, ਪਿੰਡ ਅਤੇ ਖਾਨਦਾਨ ਬਾਰੇ ਅਤੇ ਸਤਿਗੁਰੂ ਹਰੀ ਸਿੰਘ ਜੀ ਦੀ ਸ਼ਰਨ ਆ ਕੇ ਨਾਮਧਾਰੀ ਸਿੰਘ ਸਜਣ ਬਾਰੇ ਸੰਖੇਪ ਜਾਣਕਾਰੀ ਪੈਂਤੀ ਅਖਰੀ ਵਿਚ ਇਉਂ ਦਰਜ ਹੈ :

*ਨੰਗਲ [2] ਵੱਡਾ ਪੱਖੋਵਾਲ ਪਾਸ ਮੇਰਾ,*
*ਭੈਣੀ ਸਾਹਿਬੋਂ ਸੋਲਾਂ ਕੋਹ ਧਾਮ ਹੈ ਜੀ।*
*ਸੁੰਦਰ ਸਿੰਘ ਤੇ ਸਿੰਘ ਮਤਾਬ ਭਾਈ*
*ਨਾਮਾ ਬੰਸੀਆਂ ਦਾ ਸਾਡਾ ਜਾਮ ਹੈ ਜੀ।*
*ਸਾਲ [3] ਉਨੀ ਸੌ ਵਿਚ ਬਤਾਲੀਏ ਦੇ,*
*ਅਸੀਂ ਪੁੱਛਿਆ ਗੁਰੂ ਦਾ ਨਾਮ ਹੈ ਜੀ।*
*ਸਤਿਗੁਰੂ ਬਗੈਰ ਅੰਧੇਰ ਸਾਰੇ,*
*ਓਹਦੀ ਬੰਦਗੀ ਵਿਚ ਅਰਾਮ ਹੈ ਜੀ।*

ਗੁਰੂ ਹਰੀ ਸਿੰਘ ਜੀ ਓਦੋਂ ਸ੍ਰੀ ਭੈਣੀ ਸਾਹਿਬ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਗੁਰਗੱਦੀ ਤੇ ਬਿਰਾਜਮਾਨ ਸਨ। ਉਹਨਾਂ ਪੁੱਛਿਆ, "ਸਿੰਘਾ ਕੀ ਕੰਮ ਕਰਦਾ ਹੈਂ?" "ਜੀ ਛੀਂਬਾ ਸਿੰਘ ਹਾਂ ਲੋਕਾਂ ਦੇ ਕੱਪੜੇ ਧੋ ਕੇ ਗੁਜ਼ਾਰਾ ਕਰਦਾ ਹਾਂ ਜਾਂ ਕੱਪੜੇ ਰੰਗਦੇ ਹਾਂ।" "ਇਹ ਕੰਮ ਛੱਡ ਦਿਓ।" ਗੁਰੂ ਜੀ ਆਪਣੇ ਸਿੰਘ ਵਿਚੋਂ ਹੀਣ ਭਾਵਨਾ ਖ਼ਤਮ ਕਰਨੀ ਚਾਹੁੰਦੇ ਸਨ। ਸਤਿਗੁਰੂ ਜੀ ਦੇ ਹੁਕਮ ਨਾਲ ਠਠਿਆਰਾਂ ਦਾ ਕੰਮ ਸ਼ੁਰੂ ਕਰ ਦਿਤਾ ਅਤੇ ਬਾਦ ਵਿਚ ਆਪਣੀ ਵਿਦਵਤਾ ਅਤੇ ਕਾਵਿ ਰਚਨਾ ਸਦਕਾ ਨਾਮਧਾਰੀ ਪੰਥ ਵਿਚ ਚੰਗੀ ਪ੍ਰਸਿੱਧੀ ਹਾਸਲ ਕੀਤੀ। ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ ਦੀ ਗਾਥਾ ਅਜੇ ਲੋਕ ਮਨਾਂ ਵਿਚ ਸੱਜਰੀ ਹੀ ਸੀ। ਪਿੰਡ ਪਿੰਡ ਆਪਣੇ ਕੰਮ ਬਰਤਨਾਂ ਦੀ ਮੁਰੰਮਤ ਆਦਿ ਲਈ ਘੁੰਮਦੇ ਅਤੇ ਮਲੇਰਕੋਟਲੇ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦੇ ਨਾਵਾਂ ਥਾਵਾਂ ਅਤੇ ਪਰਵਾਰਾਂ ਦੀ ਜਾਣਕਾਰੀ ਲੈ ਕੇ ਨੋਟ ਕਰਦੇ ਰਹਿੰਦੇ।

ਗਿਆਨੀ ਜੀ ਦਾ ਅਨੰਦ ਰਾਮੇ ਦੀ ਪੁੱਤਰੀ ਆਸ ਕੌਰ ਨਾਲ ਹੋਇਆ। ਪੁੱਤਰੀਆਂ ਤੋਂ ਇਲਾਵਾ ਉਹਨਾਂ ਦੇ ਦੋ ਪੁੱਤਰ ਹੀਰਾ ਸਿੰਘ ਅਤੇ ਸੰਤ ਬਿਸ਼ਨ ਸਿੰਘ ਹੋਏ ਹਨ ਜੋ ਨਾਮਧਾਰੀ ਇਤਿਹਾਸ ਦੀ ਡੂੰਘੀ ਲਗਨ ਸਦਕਾ ਹਿਸਟੋਰੀਅਨ ਦੇ ਲਕਬ ਨਾਲ ਨਿਵਾਜੇ ਗਏ। ਉਹਨਾਂ ਦਾ ਜਨਮ ਸਾਲ ਵੀ ੧੮੯੫ ਈ. ਦੇ ਲਾਗੇ ਚਾਗੇ ਹੀ ਹੈ।

---

੧. ਬਸੰਤ ਅੰਕ, ਸਤਿਜੁਗ ਸ੍ਰੀ ਭੈਣੀ ਸਾਹਿਬ, ੧੯੮੬ ਬਿਕ੍ਰਮੀ ਮੁੱਖ ਲੇਖ, ਸੰਤ ਇੰਦਰ ਸਿੰਘ ਚੱਕਰਵਰਤੀ ਸਫਾ ੯੦।
੨. ਜਿਲ੍ਹਾ ਲੁਧਿਆਣਾ ਪ੍ਰਸਿੱਧ ਇਤਿਹਾਸਕਾਰ ਭਾਈ ਨਾਹਰ ਸਿੰਘ ਐਮ.ਏ. ਵੀ ਇਸੇ ਪਿੰਡ ਦੇ ਹੋਏ ਹਨ।
੩. ਸੰਨ ੧੮੮੫ ਈ.

ਪਹਿਲਾਂ ਉਹ ਆਪਣੇ ਪਿੰਡ ਨੰਗਲ ਕਲਾਂ ਵਿਖੇ ਨਿਵਾਸ ਰੱਖਦੇ ਰਹੇ। ਫਿਰ ਦੇਸ਼ ਦੀ ਵੰਡ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਦੋਂਕੇ ਹਿਸਾਰ ਜਿਲ੍ਹੇ ਦੀ ਸਿਰਸਾ ਤਹਿਸੀਲ ਦੇ ਰਾਣੀਆਂ ਥਾਣੇ ਵਿਚ ਸ੍ਰੀ ਜੀਵਨ ਨਗਰ ਦੀ ਸਥਾਪਨਾ ਕਰਕੇ ਆਸਪਾਸ ਦੇ ਪਿੰਡਾਂ ਸੰਤਾਂ ਵਾਲੀ, ਸੰਤ ਨਗਰ, ਨਕੋੜਾ, ਹਰੀਪੁਰਾ, ਦਮਦਮਾ, ਧਰਮਪੁਰਾ, ਸੰਤੋਖਪੁਰਾ ਆਦਿ ਪਿੰਡਾਂ ਵਿਚ ਪੱਛਮੀ ਪੰਜਾਬ ਅਤੇ ਮਾਲਵੇ ਦੁਆਬੇ ਦੇ ਨਾਮਧਾਰੀ ਸਿੰਘਾਂ ਨੂੰ ਆਬਾਦ ਕਰ ਦਿਤਾ। ਸਾਂਝੇ ਪੂਲ ਵਿਚੋਂ ਸੌ ਮੁਰੱਬਾ ਦੇ ਕਰੀਬ ਭੂਮੀ ਅਲੱਗ ਕਰਕੇ, ਲੰਗਰ ਵਿਦਿਆਲੇ ਆਦਿ ਲਈ ਕੁਝ ਜਮੀਨ ਰਾਖਵੀਂ ਰੱਖ ਕੇ, ਪੰਜਾਹ ਮੁਰੱਬੇ ਦੇ ਕਰੀਬ ਬੇਜ਼ਮੀਨੇ ਸਿੱਖਾਂ ਨੂੰ ਵੰਡ ਦਿਤੀ ਗਈ। ਸੰਤ ਬਿਸ਼ਨ ਸਿੰਘ ਹੋਰਾਂ ਨੂੰ ਪੰਜ ਏਕੜ ਜ਼ਮੀਨ ਦੇ ਕੇ ਦਮਦਮਾ ਪਿੰਡ ਵਿਚ ਵਸਾਇਆ ਗਿਆ।[੪] ਜਿੱਥੇ ਲੇਖਕ (ਸੁਵਰਨ ਸਿੰਘ ਵਿਰਕ) ਨੂੰ ਕਈ ਦਫਾ ਉਹਨਾਂ ਦੇ ਦਰਸ਼ਨ ਕਰਨ ਦਾ ਸੁਅਵਸਰ ਵੀ ਪ੍ਰਾਪਤ ਹੁੰਦਾ ਰਿਹਾ। ਮਲੇਰ ਕੋਟਲੇ ਵਾਲੇ ਸ਼ਹੀਦ ਨਾਮਧਾਰੀ ਸਿੰਘਾਂ ਦੀਆਂ ਕੁਝ ਨਿਸ਼ਾਨੀਆਂ, ਇਕ ਜੰਜ਼ੀਰੀ ਵਾਲਾ ਪਾਣੀ ਕੱਢਣ ਵਾਲਾ ਡੋਲ ਅਤੇ ਸਫੈਦ ਝੰਡਾ ਜਿਸ ਤੇ ਖੰਡਾ ਲੱਗਿਆ ਸੀ ਜੋ ਮਸਤਾਨੀ ਮਾਈ ਇੰਦ ਕੌਰ ਦੇ ਹੱਥ ਵਿਚ ਸੀ, (ਜਿਸ ਦਾ ਕੱਪੜਾ ਤਾਂ ਮਸਤਾਨਾ ਹੋ ਗਿਆ ਸੀ) ਅਤੇ ਇਕ ਸ਼ਹੀਦਾਂ ਨਾਲ ਸੰਬੰਧਿਤ ਸਫਾ ਜੰਗ ਦੇ ਉਹਨਾਂ ਦੇ ਘਰ ਦਰਸ਼ਨ ੧੯੬੫–੭੦ ਈ. ਦੇ ਲਾਗੇ ਚਾਗੇ ਹੋਇਆ ਕਰਦੇ ਸਨ। ਲੇਖਕ ਦੇ ਪਿਤਾ ਜਥੇਦਾਰ ਗੁਰਮੁਖ ਸਿੰਘ "ਝੱਬਰ" (ਬਾਪੂ ਜੀ) ਨਾਲ ਬਚਨ ਬਿਲਾਸ ਕਰਨ ਲਈ ਉਹ ੧੯੫੫ ਤੋਂ ੧੯੮੦ ਈ. ਤਕ ਕਈ ਵੇਰ ਸਾਡੇ ਘਰ ਪਿੰਡ ਕਰੀਵਾਲਾ (ਜ਼ਿਲ੍ਹਾ ਸਿਰਸਾ) ਵੀ ਚਰਨ ਪਾਇਆ ਕਰਦੇ ਸਨ। ਉਹਨਾਂ ਦਾ ਮਸਤਕ ਉੱਚਾ ਤੇ ਵਿਸ਼ਾਲ, ਨੇਤਰ ਮੋਟੇ, ਰੰਗ ਕਣਕ ਵੰਨਾ, ਦਾਹੜਾ ਭਰਵਾਂ, ਕੱਦ ਲੰਮਾ ਤੇ ਸਰੀਰ ਕਮਾਇਆ ਹੋਇਆ ਸੀ। ਜਦੋਂ ਉਹ ਮੰਜੇ ਤੇ ਬੈਠ ਕੇ ਕੇਸ ਹਰੇ ਕਰ ਰਹੇ ਹੁੰਦੇ ਤਾਂ ਉਹਨਾਂ ਦੀ ਨੁਹਾਰ ਭਾਰਤ ਦੇ ਪੁਰਾਤਨ ਰਿਸ਼ੀਆਂ ਨਾਲ ਮਿਲਦੀ ਜੁਲਦੀ ਸੀ। ਆਰਥਿਕ ਤੰਗੀਆਂ ਤੁਰਸ਼ੀਆਂ ਵਾਲੇ ਜੀਵਨ ਦੇ ਬਾਵਜੂਦ ਉਹ ਮਿਲਣ ਵਾਲਿਆਂ ਨੂੰ ਸਦਾ ਖਿੜੇ ਮੱਥੇ ਹੀ ਮਿਲਦੇ ਸਨ। ਬਾਪੂ ਜੀ ਨਾਲ ਉਹਨਾਂ ਦੀ ਗੱਲਬਾਤ ਦਾ ਆਧਾਰ ਪੁਰਾਤਨ ਨਾਮਧਾਰੀ ਸਿੰਘਾਂ ਦੇ ਜੀਵਨ ਚਰਿੱਤਰ ਜਾਂ ਸਤਿਗੁਰੂ ਜੀ ਦੇ ਦੌਰਿਆਂ ਨਾਲ ਸਬੰਧਿਤ ਯਾਦਾਂ ਹੁੰਦੀਆਂ ਸਨ। ਵੈਸੇ ਉਹਨਾਂ ਦੇ ਘਰ, ਮੈਂ ਲਾਹੌਰ ਤੋਂ ਛਪਣ ਵਾਲ ਰੋਜ਼ਾਨਾ ਅਖਬਾਰ ਕੂਕਾ ਅਤੇ ਫਿਰ ਸਤਿਜੁਗ ਦੀਆਂ ਅਨੇਕ ਫਾਈਲਾਂ ਵੀ ਬੜੇ ਸਲੀਕੇ ਨਾਲ ਟਰੰਕਾਂ ਵਿਚ ਸਾਂਭੀਆਂ ਵੇਖਿਆ ਕਰਦਾ ਸਾਂ। ਇਤਿਹਾਸ ਦੀ ਸਮੱਗਰੀ ਨੂੰ ਸਾਂਭਣ ਵਾਲੇ ਸੱਜਣ ਜੇ ਆਰਥਿਕ ਪੱਖੋਂ ਵੀ ਸੰਪੰਨ ਹੋਣ ਤਾਂ ਕੌਮੀ ਧਰੋਹਰ ਨੂੰ ਘੱਟੇ ਕੌਡੀਆਂ ਰੁਲਣ ਤੋਂ ਬਚਾਇਆ ਜਾ ਸਕਦਾ ਹੈ। ਇਕ ਦੋ ਵੇਰ ਗਰਮੀਆਂ ਦੇ ਮੌਸਮ ਵਿਚ ਮੈਂ ਉਹਨਾਂ ਦੇ ਦੁਪਹਿਰ ਭੋਜ ਵਿਚ ਵੀ ਸ਼ਾਮਲ ਹੁੰਦਾ ਰਿਹਾ ਹਾਂ। ਓਦੋਂ ਸੰਤ ਜੀ ਸ਼ਾਇਦ ਇਕੱਲੇ ਹੀ ਰਹਿ ਰਹੇ ਸਨ। ਉਹ ਮੋਟੇ ਮੋਟੇ ਪਰਸ਼ਾਦੇ ਆਪ ਹੀ ਤਿਆਰ ਕਰਦੇ ਅਤੇ ਫਿਰ ਇਕ ਬੋਤਲ ਵਿਚੋਂ ਸਿਰਕਾ ਕੱਢ ਕੇ ਗੰਢਿਆਂ ਤੇ ਪਾ ਕੇ ਉਸ ਨਾਲ ਛਕ ਲੈਂਦੇ। ਸੁਰਸਤੀ ਤੇ ਲੱਛਮੀ ਦਾ ਇਹ ਪਰੰਪਰਾਗਤ ਵਿਰੋਧ ਸਾਡੇ ਨਜ਼ਾਮ ਦਾ ਅਭਿੰਨ ਅੰਗ ਬਣਿਆ ਹੋਇਆ ਹੈ।

ਉਹਨਾਂ ਦਾ ਸਪੁੱਤਰ ਵੈਦਰਾਜ ਬੂਟਾ ਸਿੰਘ ਇੱਕ ਘੜੀ ਸਾਜ਼ ਵੀ ਸੀ ਅਤੇ ਆਪਣੇ ਪਿਤਾ ਪੁਰਖੀ ਗੁਣਾਂ ਕਰਕੇ ਚੰਗਾ ਕਵੀ ਅਤੇ ਬੁਲਾਰਾ ਵੀ ਸੀ। ਉਸਨੇ ਆਪਣਾ ਕਵੀਸ਼ਰੀ ਜਥਾ ਵੀ ਰਾਕਟ ਜਥੇ ਦੇ ਨਾਉਂ ਤਹਿਤ ਤਿਆਰ ਕੀਤਾ ਸੀ। ਉਹ ਆਪਣਾ ਪਿੰਡ ਦਮਦਮਾ ਛੱਡ ਕੇ ੧੯੭੫ ਈ. ਵਿਚ ਸਿਰਸਾ ਜਿਲ੍ਹੇ ਦੇ ਇਕ ਵੱਡੇ ਨਗਰ ਐਲਨਾਬਾਦ ਵਿਖੇ ਵੱਸ ਗਏ ਸਨ ਜਿੱਥੇ ਉਹਨਾਂ ਦਾ ਪਰਵਾਰ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਕਮਾਈ ਕਰਕੇ ਆਪਣਾ ਨਿਰਬਾਹ ਕਰ ਰਿਹਾ ਹੈ। ਸੰਤ ਬਿਸ਼ਨ ਸਿੰਘ ਜੀ ਦਾ ਅੰਤ ਸਮਾਂ ਐਲਨਾਬਾਦ ਆਪਣੇ ਪਰਵਾਰ ਵਿਚ ਹੀ ਆਇਆ ਅਤੇ ੧ ਸਤੰਬਰ ੧੯੮੧ ਈ. ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਉਹਨਾਂ ਨਮਿੱਤ ਪਾਠ ਦਾ ਭੋਗ ਪਾਇਆ ਗਿਆ[੫]। ਕੁਝ ਸਾਲ ਪਹਿਲਾਂ ਐਲਨਾਬਾਦ ਵਿਖੇ ਹੀ ਵੈਦਰਾਜ ਬੂਟਾ ਸਿੰਘ ਅਕਾਲ ਚਲਾਣਾ ਕਰ ਗਏ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੇ, ੧੯੯੩ ਈ. ਵਿਚ ਸੰਤ ਤਰਨ ਸਿੰਘ ਵਹਿਮੀ ਪਰਵਾਰ ਦੇ ਸਹਿਯੋਗ ਨਾਲ ਵਹਿਮੀ ਜੀ ਦੀ ਬਰਸੀ ਤੇ ਜੋ ਸਾਲਾਨਾ ਸਮਾਗਮ ਕੀਤਾ ਸੀ ਉਸ ਵਿਚ ਉਸ ਵਰ੍ਹੇ ਦਾ "ਸੰਤ ਤਰਨ ਸਿੰਘ ਵਹਿਮੀ ਯਾਦਗਾਰੀ ਪੁਰਸਕਾਰ" ਮਰਨੋਪਰੰਤ ਹਿਸਟੋਰੀਅਨ ਜੀ ਨੂੰ ਦੇ ਕੇ ਨਿਵਾਜਿਆ ਗਿਆ ਸੀ ਅਤੇ ਇਹ ਇਨਾਮ ਭਾਈ ਬੂਟਾ ਸਿੰਘ ਹੋਰਾਂ ਨੇ ਹੀ ਗ੍ਰਹਿਣ ਕੀਤਾ ਸੀ ਭਾਵੇਂ ੧੧੦੦ ਰੁਪੇ ਦੀ ਨਕਦ ਰਾਸ਼ੀ ਉਹਨਾਂ ਮੌਕੇ ਤੇ ਹੀ ਨਾਮਧਾਰੀ ਸਾਹਿਤ ਸਭਾ ਨੂੰ ਹੀ ਭੇਟ ਕਰ ਦਿਤੀ ਸੀ। ਇਹ ਸਮਾਗਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ ਸੀ। ਭਾਈ ਬੂਟਾ ਸਿੰਘ ਹੋਰਾਂ ਨੇ ਇਸ ਸਮਾਗਮ ਦੇ ਲਾਗੇ ਚਾਗੇ ਹੀ ਸੰਤ ਬਿਸ਼ਨ ਸਿੰਘ ਹੋਰਾਂ ਦੇ ਅਣਛਪੇ ਖਰੜੇ ਅਤੇ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਕੁਝ ਹੋਰ ਸਮੱਗਰੀ ਵੀ ਵਹਿਮੀ ਸਪੁੱਤਰ ਸਾਧੂ ਸਿੰਘ ਕਿਸਾਨ ਹੋਰਾਂ ਨੂੰ ਨਾਮਧਾਰੀ ਦਰਬਾਰ ਵਾਸਤੇ ਅਰਪਣ ਕਰ ਦਿਤੀ ਸੀ।

ਇਸ ਤੋਂ ਪਹਿਲਾਂ ਵਹਿਮੀ ਜੀ ਦੀ ਦੂਸਰੀ ਬਰਸੀ ਦੇ ਮੌਕੇ ਤੇ ਜੋ ਕਵੀ ਦਰਬਾਰ ਬੁੱਢੀ ਮਾੜੀ ੧੮ ਨਵੰਬਰ ੧੯੮੦

੪. ਬੀਤੇ ਦੀਆਂ ਪੈੜਾਂ–ਪ੍ਰੀਤਮ ਸਿੰਘ ਕਵੀ ਜਿਲਦ ੩ ਸਫਾ ੧੨੯)
੫. ਉਹੀ–ਜਿਲਦ ੮ ਸਫ਼ਾ ੩੯੦)

ਈ. ਨੂੰ ਹੋਇਆ ਅਤੇ ਜਿਸ ਵਿਚ ਇਨਕਲਾਬੀ ਤੇ ਧਾਰਮਿਕ ਦੋਹਾਂ ਝੁਕਾਵਾਂ ਦੀਆਂ ਕਵਿਤਾਵਾਂ ਪੜ੍ਹੀਆਂ ਗਈਆਂ ਉਸ ਦੀ ਪ੍ਰਧਾਨਗੀ ਹਿਸਟੋਰੀਅਨ ਜੀ ਨੇ ਕੀਤੀ ਅਤੇ ਮੰਚ ਸੰਚਾਲਨ ਪ੍ਰੀਤਮ ਸਿੰਘ ਕਵੀ ਹੋਰਾਂ ਕੀਤਾ।[੬]

੨੨ ਮਾਰਚ ੧੯੮੧ ਈ. ਨੂੰ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਸਮੇਂ ਹੋਏ ਵਿਸ਼ਾਲ ਕਵੀ ਦਰਬਾਰ ਦੀ ਪ੍ਰਧਾਨਗੀ ਅਤੇ ਮੰਚ ਸਕੱਤਰੀ ਦਾ ਮਾਣ ਫਿਰ ਉਪਰੋਕਤ ਹਿਸਟੋਰੀਅਨ ਅਤੇ ਕਵੀ ਜੋਤੀ ਨੂੰ ਹੀ ਪ੍ਰਾਪਤ ਹੋਇਆ।[੭] ਤੇ ਸ਼ਾਇਦ ਇਹ ਕਵੀ ਦਰਬਾਰ ਹੀ ਸੰਤਾਂ ਦੇ ਜੀਵਨ ਦਾ ਆਖਰੀ ਕਵੀ ਦਰਬਾਰ ਹੋ ਨਿਬੜਿਆ। ਤਕਰੀਬਨ ਅੱਧੀ ਸਦੀ ਤੇ ਉਹਨਾਂ ਦਾ ਰਚਨਾ ਕਰਮ ਫੈਲਿਆ ਹੋਇਆ ਹੈ। ਵਾਰਤਕ ਅਤੇ ਕਵਿਤਾ ਤੇ ਉਹਨਾਂ ਇੱਕੋ ਜਹੀ ਮੁਹਾਰਤ ਨਾਲ ਹੱਥ ਅਜ਼ਮਾਇਆ ਹੈ। ਪਰ ਉਹਨਾਂ ਦੇ ਨਾਮਧਾਰੀ ਇਤਿਹਾਸ ਅਤੇ ਸਾਹਿਤ ਨੂੰ ਪਾਏ ਹੋਏ ਦੋ ਹੋਰ ਮਹੱਤਵਪੂਰਨ ਯੋਗਦਾਨ ਹਨ ਜਿਸ ਸਦਕਾ ਉਹਨਾਂ ਦਾ ਇਹ ਕਾਰਜ ਵਡਮੁੱਲਾ ਬਣ ਜਾਂਦਾ ਹੈ। ਨਾਮਧਾਰੀ ਸਿੱਖਾਂ ਜਾਂ ਕੂਕਿਆਂ ਨਾਲ ਸਬੰਧਿਤ ਲੋਕ–ਬੋਲੀਆਂ, ਲੋਕ–ਗੀਤਾਂ ਦੀ ਉਹਨਾਂ ਬੜੀ ਰੀਝ ਨਾਲ ਖੋਜ ਕੀਤੀ ਜਿਸ ਤੇ ਆਧਾਰਿਤ ਤੱਤਕਾਲੀਨ ਸਤਿਜੁਗ ਦੇ ਸੰਪਾਦਕ ਸ੍ਰੀ ਰਜਿੰਦਰ ਸਿੰਘ "ਗੁਰੂ ਸਰ" ਨੇ ਇਕ ਵੱਡ ਆਕਾਰੀ ਲੇਖ ੨੦੧੩ ਬਿਕ੍ਰਮੀ ਦੇ ਬਸੰਤ ਅੰਕ ਵਿਚ ਪ੍ਰਕਾਸ਼ਿਤ ਕੀਤਾ ਸੀ। ਦੂਸਰਾ ਵੱਡਾ ਕੰਮ ਆਪਣੇ ਪਿਤਾ ਪੁਰਖੀ ਕੰਮ ਦੀ ਭਾਲ ਵਿਚ ਮਾਲਵੇ ਦੇ ਇਲਾਕੇ ਵਿਚ ਘੁੰਮ ਫਿਰਕੇ ਉਹਨਾਂ ਨਾਮਧਾਰੀ ਸ਼ਹੀਦਾਂ ਦੇ ਪਰਵਾਰਾਂ ਦੇ ਸਿਰਨਾਵੇਂ ਇਕੱਠੇ ਕੀਤੇ। ਇਹ ਦੋਵੇਂ ਕੰਮ ਹੀ ਉਹਨਾਂ ਨੂੰ ਅਮਰਤਾ ਪਰਦਾਨ ਕਰਨ ਵਾਲੇ ਹਨ। ਅੱਜ ਵੀ ਸੂਬਾ ਬੀਬੀ ਸੁਰਿੰਦਰ ਕੌਰ ਖਰਲ ਹੋਰੀਂ ਹਿਸਟੋਰੀਅਨ ਹੋਰਾਂ ਦੇ ਪਾਏ ਪੂਰਨਿਆਂ ਤੇ ਚੱਲ ਕੇ ਸ਼ਹੀਦਾਂ ਸੰਬੰਧੀ ਜਾਂਚ ਪੜਤਾਲ ਦੇ ਉਸ ਕਾਰਜ ਨੂੰ ਹੋਰ ਵਿਸਤਾਰਿਤ ਕਰਨ ਦਾ ਸ਼ਲਾਘਾਯੋਗ ਉੱਦਮ ਕਰ ਰਹੇ ਹਨ। ਪਰ ਜਿਹਨਾਂ ਕਠਿਨ ਪ੍ਰਸਥਿਤੀਆਂ ਵਿਚ, ਖਾਸ ਕਰ ਵਿਦੇਸ਼ੀ ਅਤੇ ਰਿਆਸਤੀ ਹਕੂਮਤਾਂ ਦੀ ਸਖਤੀ ਸਮੇਂ, ਗਿਆਨੀ ਜੀ ਅਤੇ ਉਹਨਾਂ ਦੇ ਸੁਯੋਗ ਸਪੁੱਤਰ ਸੰਤ ਬਿਸ਼ਨ ਸਿੰਘ ਹੋਰਾਂ ਇਹ ਕਾਰਜ ਕੀਤਾ ਉਸ ਦੀ ਹੋਰ ਮਿਸਾਲ ਨਹੀਂ ਮਿਲਦੀ। ਸਰਕਾਰ ਦੀ ਸਖਤੀ ਐਨੀ ਸੀ ਕਿ ਸ਼ਹੀਦਾਂ ਦੇ ਵਾਰਸਾਂ ਨੇ ਵੀ ਆਪਣੇ ਪੁਰਖਿਆਂ ਦੇ ਧਾਰਮਿਕ ਅਕੀਦੇ ਅਤੇ ਉਹਨਾਂ ਦੀ ਯਾਦ ਨੂੰ ਭੁਲਾ ਦੇਣ ਵਿਚ ਹੀ ਆਪਣਾ ਭਲਾ ਸਮਝਿਆ ਸੀ। ਮਲੇਰਕੋਟਲਾ ਵਿਖੇ ਨਾਮਧਾਰੀ ਸ਼ਹੀਦੀ ਸਮਾਰਕ ਦੇ ਉਦਘਾਟਨ ਸਮੇਂ ਹੋਏ ਮੇਲੇ ਵਿਚ ਬੋਲਦਿਆਂ ਪ੍ਰਸਿੱਧ ਕਮਿਊਨਿਸਟ ਆਗੂ ਕਾ. ਜੰਗੀਰ ਸਿੰਘ ਜੋਗਾ ਹੋਰਾਂ ਨੇ ਇਹ ਇੰਕਸ਼ਾਫ ਕੀਤਾ ਸੀ ਕਿ ੧੯੨੮-੨੯ ਵਿਚ ਸਤਿਜੁਗ ਦੇ ਬਸੰਤ ਅੰਕ ਵਿਚੋਂ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਲਿਖਤ ਵਿਚੋਂ ਹੀ ਉਹਨਾਂ ਤੇ ਹੋਰ ਪਿੰਡ ਵਾਲਿਆਂ ਨੂੰ ਪਤਾ ਲੱਗਾ ਸੀ ਕਿ ਉਹਨਾਂ ਦੇ ਪਿੰਡ ਜੋਗੇ ਦੇ ਕਿੰਨੇ ਨਾਮਧਾਰੀ ਸਿੰਘ ਮਲੇਰਕੋਟਲੇ ਸ਼ਹੀਦ ਹੋਏ ਸਨ। ਚੱਕਰਵਰਤੀ ਜੀ ਵੀ ਬਿਸ਼ਨ ਸਿੰਘ ਹੋਰਾਂ ਦੇ ਇਸ ਕਾਰਜ ਲਈ ਉਹਨਾਂ ਦਾ ਆਭਾਰ ਪ੍ਰਗਟ ਕਰਿਆ ਕਰਦੇ ਸਨ। ਇਕ ਹੋਰ ਸਮਕਾਲੀ ਕਵੀ ਲਿਖਦਾ ਹੈ :

*"ਪਿੰਡ ਪਿੰਡ ਪੁੱਛ ਪੁੱਛ ਘਰ ਘਰ ਫਿਰ ਫਿਰ,*
*ਜੋੜ ਪਰਸੰਗ ਇਕ ਲੜੀ ਚ ਪਰੋਏ ਸੀ।*
*ਕੰਮ ਕਾਜ ਛੱਡ ਕਰ ਦਿਨ ਰਾਤ ਇਕ ਕਰ,*
*ਦੂਰ ਨੇੜੇ ਜਾਇ ਕਰ ਕੱਠੇ ਕਰੇ ਢੋਏ ਸੀ।*
..... ..... ......
*ਦੁੱਖ ਭੁੱਖ ਜਰ ਕਰ ਸੁੱਖ ਨੂੰ ਤਿਆਗ ਕੇ ਤੇ*
*ਸੂਰਮੇ ਬਿਸ਼ਨ ਸਿੰਘ ਅਮੀਂ ਵਾਕ ਚੋਏ ਸੀ।*[੮]

ਨਾਮਧਾਰੀ ਸ਼ਹੀਦਾਂ ਦੀ ਪਹਿਲੀ ਸ਼ਤਾਬਦੀ (੧੯੭੧–੭੨ ਈ.) ਸਮੇਂ ਸੰਤ ਬਿਸ਼ਨ ਸਿੰਘ ਹੋਰਾਂ ਦੀ ਕਾਵਿ ਪੁਸਤਕ "ਸ਼ਹੀਦ ਬਿਲਾਸ" (ਰਾਏਕੋਟ ਤੇ ਲੁਧਿਆਣਾ) ਪ੍ਰਕਾਸ਼ਿਤ ਹੋਈ। ਇਸ ਦੇ ਵਿਚ ਦਿਤੀ ਜਾਣਕਾਰੀ ਮੁਤਾਬਿਕ ਉਹਨਾਂ ਦੇ ਛਪੇ ਪੁਸਤਕ ਹਨ : ੧ ਇਨਕਲਾਬੀ ਕੂਕਾ ੨ ਬਾਗੀ ਕੂਕਾ ੩ ਆਜਾਦੀ ਲਹਿਰ ਵਿਚ ਨਾਮਧਾਰੀ ਦੇਵੀਆਂ ੪ ਰਾਏਕੋਟ ਵਿਚ ਨਾਮਧਾਰੀ ਸਿੰਘ ਸ਼ਹੀਦ ੫ ਕੂਕਾ ਸਿਖ ਤੇ ਅੰਗਰੇਜ਼ ਰਾਜ 6 ਸ਼ਹੀਦ ਬਿਲਾਸ, ਸ੍ਰੀ ਅੰਮ੍ਰਿਤਸਰ। ਅਣਛਪੇ ਪੁਸਤਕ ਹਨ : (੧) ਮਲੇਰਕੋਟਲੇ ਵਿਚ ਮੌਤਾਂ ਤੋਪਾਂ ਨਾਲ ਮਸਤਾਨਾ ਦਲ ਸ਼ਹੀਦ (ਇਹ ਬਾਦ ਵਿਚ ਛਪ ਗਿਆ ਹੈ।) (੨) ਜੋਤ ਦਾ ਜਾਮਾ (ਸ੍ਰੀ ਗੁਰੂ ਹਰੀ ਸਿੰਘ ਜੀ ਦੀਆਂ ਸਾਖੀਆਂ) (੩) ਅਤੀਬੰਗੀ ਦਾ ਖੂੰਡਾ (੪) ਕੂਕੇ ਦੀ ਕਿਰਪਾਨ (੫) ਸਾਗਰੋਂ ਪਾਰ (੬) ਟਹਿਕਦੇ ਫੁੱਲ।

ਇਹਨਾਂ ਪੁਸਤਕਾਂ ਦੀ ਵਾਰਤਕ ਜਾਂ ਕਵਿਤਾ ਬੇਸ਼ਕ ਸਾਹਿਤ ਦੇ ਉੱਚ ਮਾਪਦੰਡਾਂ ਤੇ ਪੂਰੀ ਉਤਰਨ ਵਾਲੀ ਨਹੀਂ ਹੈ ਕਿਉਂਕਿ ਸੰਤ ਜੀ ਇਕ ਕਿਰਤੀ ਪਰਵਾਰ ਨਾਲ ਸਬੰਧਿਤ ਸਨ। ਵਿਦੇਸ਼ੀ ਸਕੂਲਾਂ ਦਾ ਨਾਮਧਾਰੀਆਂ ਵਲੋਂ ਬਾਈਕਾਟ ਸੀ। ਥੋਹੜੀ ਬਹੁਤ ਗੁਰਮੁਖੀ ਦੀ ਮੁੱਢਲੀ ਸਿਖਿਆ ਜਾਂ ਆਪਣੇ ਪਿਤਾ ਸ੍ਰੀ ਗਿਆਨੀ ਕਾਹਲਾ ਸਿੰਘ ਜੀ ਤੋਂ ਜਾਂ ਪਿੰਡ ਦੇ ਗੁਰਦੁਆਰੇ ਦੇ ਗਰੰਥੀ ਤੋਂ ਹਾਸਲ ਹੋਈ ਹੋਵੇਗੀ। ਫਿਰ ਘਰ ਗ੍ਰਹਿਸਤੀ ਦੇ ਜੰਜ਼ਾਲਾਂ ਨੇ ਵੀ ਚੰਗੀ ਤਰ੍ਹਾਂ ਨਿੱਠ ਕੇ ਕਿਤੇ ਵੀ ਅਧਿਐਨ ਕਰਨ ਦਾ ਸਮਾਂ ਨਹੀਂ ਬਖਸ਼ਿਆ ਹੋਵੇਗਾ। ਤੰਗੀਆਂ ਤੁਰਸ਼ੀਆਂ ਦੀਆਂ ਇਹਨਾਂ ਹਾਲਤਾਂ ਵਿੱਚ ਘੱਟ ਵਿੱਦਿਆ ਦੇ ਬਾਵਜੂਦ ਵੀ ਉਹਨਾਂ ਦੀ ਸੁਹਿਰਦਤਾ, ਆਪਣੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਅਤੇ ਉਸਦੇ ਨਾਮਧਾਰੀ ਪੰਥ ਪ੍ਰਤੀ ਬੜੀ ਬਲਵਾਨ ਹੈ। ਉਹ ਆਪਣੇ ਰਚਨਾ ਕਰਮ ਨੂੰ ਨਾਂ ਤਾਂ ਮੱਧਕਾਲੀ ਕਿੱਸਾਕਾਰਾਂ ਜਿਉਂ ਮਨ ਪਰਚਾਵੇ ਦਾ

੬. ਉਹੀ ਜਿਲਦ ੭, ਸਫਾ ੧੯੮)
੭. ਉਹੀ ਜਿਲਦ ੮, ਸਫਾ ੧੬੫)
੮. "ਭਾਈ ਨਰਿਜਨ ਸਿੰਘ ਮ੍ਰਿਗੇਸ਼ ਰਚਿਤ ਸਾਕਾ ਮਲੇਰਕੋਟਲਾ"–ਸਵਰਨ ਸਿੰਘ ਵਿਰਕ, ਵਰਿਆਮ ਅਕਤੂਬਰ, ੧੯੯੩ ਸਫਾ ੨੮)

ਸਾਧਨ ਸਮਝਦੇ ਹਨ ਅਤੇ ਨਾ ਹੀ ਸਾਮੰਤਾਂ ਦੇ ਦਰਬਾਰੀ ਕਵੀਆਂ ਜਿਉਂ ਉਦਰਪੂਰਤੀ ਦਾ ਸਾਧਨ। ਉਹ ਤਾਂ ਇਸ ਨੂੰ ਆਪਣੀ ਬੰਦਗੀ ਆਪਣੀ ਭਗਤੀ ਸਮਝ ਕੇ ਆਪਣੇ ਸਤਿਗੁਰੂ ਦੇ ਉਸ ਮਿਸ਼ਨ ਨੂੰ ਫਲੀਭੂਤ ਹੁੰਦਾ ਵੇਖਣਾ ਚਾਹੁੰਦੇ ਹਨ। ਜਿਸ ਵਿਚ ਕੋਈ ਉੱਚਾ ਨੀਵਾਂ, ਵੱਡਾ ਛੋਟਾ, ਅਮੀਰ ਗਰੀਬ ਨਹੀਂ ਹੋਵੇਗਾ ਅਤੇ ਧਰਤੀ ਦੇ ਟੋਏ ਟਿੱਬੇ ਪੂਰਕੇ ਇਸ ਨੂੰ ਇੱਕ ਰਸ ਕਰ ਦਿਤਾ ਜਾਏਗਾ। ਇਸ ਤਰ੍ਹਾਂ ਸੰਤ ਜੀ ਦੀ ਗੁਰੂ ਭਗਤੀ ਅਤੇ ਮਿਹਨਤਕਸ਼ਾਂ ਦੀ ਬੰਦ ਖਲਾਸੀ ਇੱਕਸੁਰ ਹੋ ਗਈਆਂ ਹਨ। ਉਹਨਾਂ ਨੂੰ ਇਸ ਵਿਚ ਕੋਈ ਵਿਰੋਧਾਭਾਸ ਨਹੀਂ ਮਲੂਮ ਹੁੰਦਾ। ਇਹੋ ਜਮਾਤੀ ਚੇਤਨਾ ਉਹਨਾਂ ਦੀ ਊਰਜਾ ਦਾ ਸਰੋਤ ਹੋ ਨਿੱਬੜਦੀ ਹੈ। ਸ਼ਬਦਾਂ ਦੇ ਚਿਹਰੇ ਮੁਹਰੇ, ਤੁਕ ਤੁਕਾਂਤ ਅਤੇ ਵਾਕ ਬਣਤਰਾਂ ਨੂੰ ਤਾਂ ਕਦੇ ਵੀ ਲਿਸ਼ਕਾਇਆ ਪੁਸ਼ਕਾਇਆ ਜਾ ਸਕਦਾ ਹੈ ਪਰ ਜੋ ਬੇਸ਼ਕੀਮਤੀ ਖਜਾਨਾ ਜੱਸ ਜੀਵਨ ਦੇ ਲੇਖਕ ਸੰਤ ਤਰਨ ਸਿੰਘ ਵਹਿਮੀ ਜਿਉਂ, ਹਿਸਟੋਰੀਅਨ ਜੀ ਚਿੱਟੇ ਤੇ ਕਾਲੇ ਦੇ ਰੂਪ ਵਿਚ ਸਾਂਭ ਗਏ ਹਨ, ਉਹ ਭਾਵੀ ਲੇਖਕਾਂ, ਇਤਿਹਾਸਕਾਰਾਂ ਲਈ ਦਰਿਆ ਦੇ ਗਾਹਣ ਵਿਚ ਗੱਡੇ ਕਾਨਿਆਂ ਦੇ ਤੁੱਲ ਹੋਵੇਗਾ।

ਸਤਿਗੁਰੂ ਰਾਮ ਸਿੰਘ ਜੀ ਦੇ ਸੁਤੰਤਰਤਾ ਸੰਗਰਾਮ ਦੇ ਮਿਸ਼ਨ ਨੂੰ ਉਹ ਇਸ ਤਰ੍ਹਾਂ ਕਾਨੀਬੰਦ ਕਰਦੇ ਹਨ—

*"ਸ੍ਰੀ ਸਤਿਗੁਰੂ ਰਾਮ ਸਿੰਘ ਦੇਸ ਖਾਤਰ,*
*ਸੰਤ ਖਾਲਸਾ ਸਾਜ ਫਰਮਾਨ ਕੀਤੇ।*
*ਗੁਲਾਮੀ ਨਹੀਂ ਫਰੰਗੀ ਦੀ ਹੈ ਕਰਨੀ,*
*ਸਿਖ ਰਾਜ ਹੈ ਲੈਣਾ ਨਿਸ਼ਾਨ ਕੀਤੇ।*
*ਉਹਨਾਂ ਦੇਸ ਪੰਜਾਬ ਵਿਚ ਕਰੇ ਦੌਰੇ,*
*ਪਿੰਡਾਂ ਪਿੰਡਾਂ ਦੇ ਵਿਚ ਦਿਵਾਨ ਕੀਤੇ।*
*ਗੋਰੇ ਕੱਢਣੇ ਅਸਾਂ ਪੰਜਾਬ ਵਿਚੋਂ,*
*ਬਿਸ਼ਨ ਸਿੰਘ ਜਿਹੇ ਵਿਦਵਾਨ ਕੀਤੇ।"*[੯]

ਰਾਇਕੋਟ ਦੇ ਸਾਕੇ ਵਿਚ ਪਿੱਥੋਂ ਪਿੰਡ ਦੇ ਤਿੰਨ ਸਿੰਘ ਫਾਂਸੀ ਲਾਕੇ ਸ਼ਹੀਦ ਕੀਤੇ ਗਏ, ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ। ਸ਼ਹੀਦਾਂ ਦਾ ਸਸਕਾਰ ਪਿੱਥੋਂ ਪਿੰਡ ਦੋਹਾਂ ਗੱਡਿਆਂ ਤੇ ਲਿਆ ਕੇ ਸ਼ਾਮ ਨੂੰ ਇੱਕੋ ਚਿਖਾ ਤੇ ਕੀਤਾ ਗਿਆ ਅਤੇ ਮਸਤਾਨ ਸਿੰਘ ਸ਼ਹੀਦ ਦੇ ਪਿਤਾ ਕਿਸ਼ਨ ਸਿੰਘ ਨੇ ਚਿਖਾ ਨੂੰ ਅਗਨ ਦਿਤੀ। ਇਸੇ ਤਰ੍ਹਾਂ ਇਸੇ ਸਾਕੇ ਦੇ ਬਹਾਨੇ ਬੇਦੋਸ਼ੇ ਸੂਬਾ ਗਿਆਨੀ ਸਿੰਘ ਅਤੇ ਭਾਈ ਰਤਨ ਸਿੰਘ ਨੂੰ ਲੁਧਿਆਣੇ ਫਾਂਸੀ ਦਿੱਤੀ ਗਈ। ਸਰਦਾਰ ਗੁਰਦਿਤ ਸਿੰਘ ਕਰਤਾਰਗੜ੍ਹ (ਪਹਿਲਾ ਨਾਂ ਨਾਈਵਾਲ) ਇਹਨਾਂ ਸ਼ਹੀਦਾਂ ਦੀ ਯਾਦ ਵਿੱਚ ਆਏ ਸਾਲ ਗੁਰੂ ਗਰੰਥ ਸਾਹਿਬ ਦੇ ਪਾਠ ਕਰਵਾ ਕੇ ਭੋਗ ਪੁਆਉਂਦਾ ਸੀ ਅਤੇ ਉਸ ਤੋਂ ਬਾਦ ਉਹਦਾ ਪੁੱਤਰ ਸਰਦਾਰ ਗੁਰਬਖਸ਼ ਸਿੰਘ ਇਹ ਸੇਵਾ ਨਿਭਾਉਂਦਾ ਰਿਹਾ। ਇਸ ਤਰ੍ਹਾਂ ਦੇ ਵੇਰਵਿਆਂ ਦੀ ਬਰੀਕੀ ਵਿਚ ਸਿਰਫ ਹਿਸਟੋਰੀਅਨ ਜੀ ਹੀ ਗਏ ਹਨ। ਇਕ ਹੋਰ ਪੁਸਤਕ ਵਿਚ ਉਹਨਾਂ ਲਿਖਿਆ ਹੈ ਕਿ ਇਕ ਰਿਆਸਤ ਦਾ ਰਾਜਾ ਨਾਮਧਾਰੀ ਸਿੰਘਾਂ ਨੂੰ ਪਤਤ ਕਰਨ ਲਈ ਦੁਬਾਰਾ ਆਪਣੇ ਵਫਾਦਾਰ ਸਿੱਖ ਗਰੰਥੀਆਂ ਤੋਂ ਬਣਵਾਇਆ ਅੰਮ੍ਰਿਤ ਛਕਾਇਆ ਕਰਦਾ ਸੀ। ਜਦੋਂ ਬਾਜੇ ਖਾਨੇ ਦੇ ਭਾਈ ਕਾਹਨ ਸਿੰਘ ਨੂੰ ਇਹ ਅੰਮ੍ਰਿਤ ਛਕਣ ਲਈ ਕਿਹਾ ਗਿਆ ਤਾਂ ਉਹਦਾ ਜੁਆਬ ਸੀ "ਅੰਮ੍ਰਿਤ ਤਾਂ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਸੀ ਜੋ ਮਸਾਂ ਛਕਿਆ ਹੈ। ਇਹ ਤੂੰ ਸਾਨੂੰ ਮੂਤ ਦੇਣ ਲੱਗਾ ਹੈਂ ਤੇਰੀ ਮਰਜ਼ੀ। "ਕੂਕਾ ਕਿਰਦਾਰ ਦੀ ਬੁਲੰਦੀ ਦੇ ਦਰਸ਼ਨ ਥਾਂ ਥਾਂ ਆਪ ਦੀਆਂ ਲਿਖਤਾਂ ਵਿਚ ਹੁੰਦੇ ਹਨ।

ਮਲੇਰਕੋਟਲੇ ਦੇ ਸ਼ਹੀਦੀ ਸਾਕੇ ਲਈ ਫਰਵਾਹੀ ਪਿੰਡ ਦੇ ਲੰਬੜਦਾਰ ਭਾਈ ਗੁਰਮੁਖ ਸਿੰਘ ਨਾਲ ਕਰੂੰਜਤੀਏ ਦਾ ਤਕਰਾਰ ਤੇ ਬੈਲ ਜਿਬ੍ਹਾ ਕਰਨ ਦੀ ਘਟਨਾ ਵੀ ਫੌਰੀ ਪਰੇਰਕ ਬਣੀ ਸੀ। ਜਦੋਂ ਸਿੰਘ ਤੋਪ ਅੱਗੇ ਉਡਾਏ ਜਾਂਦੇ ਇਹ ਉਚੀ ਜੈਕਾਰਾ ਗਜਾਉਂਦਾ ਸੀ। ਇਕ ਅਹਿਲਕਾਰ ਦੇ ਦੱਸਣ ਤੇ ਕਾਵਨ ਨੇ ਇਹਨੂੰ ਠੁੱਡਾ ਮਾਰਿਆ ਤੇ ਸਿੰਘ ਉਹਦੇ ਨਾਲ ਭਿੜ ਗਿਆ ਸੀ। ਇਹ ਘਟਨਾ ਹਿਸਟੋਰੀਅਨ ਜੀ ਇਉਂ ਦਵੱਈਏ ਛੰਦ ਵਿਚ ਬਿਆਨ ਕਰਦੇ ਹਨ :

*"ਇਕ ਸਿੰਘ ਜੋ ਫੌਜੀ ਪੈਹਰੇ ਵਿਚ,*
*ਪੜ੍ਹਦਾ ਸੀ ਪੰਜ ਗਰੰਥੀ ਨੂੰ।*
*ਤੋਪ ਤੇ ਸਿੰਘ ਸ਼ਹੀਦ ਹੁੰਦੇ,*
*ਏਹ ਯਾਦ ਕਰੇ ਗੁਰ ਸੰਥੀ ਨੂੰ।*
*ਹੱਸ ਹੋਵਣ ਸਿੰਘ ਸ਼ਹੀਦ ਜਦੋਂ,*
*ਏਹ ਬੋਲੇ ਗੱਜ ਜੈਕਾਰੇ ਨੂੰ।*
*ਇਕ ਐਹਲਕਾਰ ਸਰਕਾਰੀ ਨੇ,*
*ਡਿਠਾ ਸੀ ਏਸ ਪਿਆਰੇ ਨੂੰ।*
*ਕਾਵਨ, ਦੇ ਕੰਨੀ ਜਾ ਆਖੇ,*
*ਆਹ ਗੁਰਮੁਖ ਸਿੰਘ ਹੀ ਸਾਵਾ ਏ।*
*ਏਸੇ ਨੇ ਕੋਟਲੇ ਸਿੰਘਾਂ ਨਾਲ,*
*ਕੀਤਾ ਸੀ ਆ ਕੇ ਧਾਵਾ ਏ।*
*ਏਸੇ ਨੇ ਦੇਸ ਅਜ਼ਾਦੀ ਦਾ,*
*ਨਾਹਰਾ ਆ ਡੈਂਟੀ ਲਾਇਆ ਸੀ।*
*ਹੀਰਾ ਸਿੰਘ ਸੋਭਾ ਸਿੰਘ ਜੀ ਨੂੰ,*
*ਆ ਧਰਮ ਦਾ ਜੋਸ਼ ਚੜਾਇਆ ਸੀ।*
*ਏਸੇ ਦਾ ਪਿੰਡ ਫਰਵਾਹੀ ਹੈ,*
*ਏਹੀ ਹੈ ਨੰਬਰਦਾਰ ਵੱਡਾ।*
*ਬਾਗੀਆਂ ਦਾ ਏਹੋ ਆਗੂ ਹੈ,*
*ਜਥੇਦਾਰ ਏਹੋ ਸਰਦਾਰ ਵੱਡਾ"*[੧੦]

ਮਰਹਾਣਾ (ਅੰਮ੍ਰਿਤਸਰ) ਦਾ ਭਾਈ ਭਗਵਾਨ ਸਿੰਘ ਜਿਸਨੂੰ ਨਾਮਧਾਰੀ ਪੰਥ ਵਿਚ ਅੜਬੰਗੀ ਦੇ ਨਾਉਂ ਨਾਲ ਵੀ

੯. ਸ਼ਹੀਦ ਬਿਲਾਸ—ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ ਸਫਾ ੩—੪
੧੦. ਸਤਿਜੁਗ, ਸ੍ਰੀ ਜੀਵਨ ਨਗਰ ਬਸੰਤ ਅੰਕ ਮਾਘ ੨੦੧੦ ਬਿਕ੍ਰਮੀ ਸਫਾ ੬੧—੬੨

ਜਾਣਿਆ ਜਾਂਦਾ ਸੀ ਅੰਮ੍ਰਿਤਸਰ ਤੋਂ ਲੈ ਕੇ ਮਲੇਰਕੋਟਲੇ ਤੱਕ ਦੇ ਬੁੱਚੜ ਬੱਧ ਦੇ ਸਾਕਿਆ ਵਿਚ ਸ਼ਾਮਲ ਸੀ। ਉਹ ਅੰਮ੍ਰਿਤਸਰ ਕੇਸ ਵਿਚ ਪੁਲੀਸ ਨੇ ਭਗੌੜਾ ਕਰਾਰ ਦਿਤਾ ਸੀ। ਪੰਥ ਦੋਖੀਆਂ ਨੂੰ ਸੋਧਣਾ ਉਹਦੇ ਲਈ ਖੱਬੇ ਹੱਥ ਦੀ ਖੇਡ ਸੀ। ਭੈਣੀ ਸਾਹਿਬ ਪੁਲਸ ਚੌਂਕੀ ਦੇ ਸਿਪਾਹੀ ਗੇਂਦੇ ਨੂੰ ਉਸ ਦੁੰਦ ਯੁੱਧ ਵਿਚ ਵੰਗਾਰ ਕੇ ਖੂੰਡੇ ਨਾਲ ਹੀ ਪਾਰ ਬੁਲਾ ਦਿਤਾ ਸੀ ਜਦੋਂ ਗੇਂਦਾ ਚੜ੍ਹਦੀ ਮਾਲੀ ਸੀ ਅਤੇ ਇਹ ਸੱਤਰਾਂ ਸਾਲਾਂ ਤੋਂ ਉਤੇ ਸੀ, ਫੜਿਆ ਗਿਆ। ਪਰ ਉਸ ਮੰਨਿਆ ਹੀ ਨਾ ਕਿ ਮੈਂ ਮਰਹਾਣੇ ਵਾਲਾ ਭਗਵਾਨ ਸਿੰਘ ਹਾਂ। ਉਹ ਕਹਿ ਛੱਡੇ ਮੈਂ ਤਾਂ ਅੜਬੰਗੀ ਦਾਸ ਸਾਧ ਹਾਂ। ਛੋਟੇ ਹੁੰਦੇ ਨੂੰ ਮਾਂ ਪਿਓ ਉਦਾਸੀ ਸਾਧਾਂ ਦੇ ਡੇਰੇ ਚੜ੍ਹਾ ਗਏ। ਮੈਨੂੰ ਮਾਂ ਪਿਓ ਘਰ ਪਰਵਾਰ ਦੀ ਕੋਈ ਸੂਹ ਨਹੀਂ। ਬਰੀ ਹੋਇਆ ਅਤੇ ਸ੍ਰੀ ਭੈਣੀ ਸਾਹਿਬ ੧੯੧੨ ਈ. ਵਿਚ ਖਰਾਸ ਵਾਲੇ ਕੋਠੇ ਵਿਚ ਹੀ ਅਕਾਲ ਚਲਾਣਾ ਕੀਤਾ। ਮਫਰੂਰੀ ਦਾ ੪੧ ਸਾਲ ਦਾ ਜੀਵਨ ਅੰਗ੍ਰੇਜ਼ ਸਰਕਾਰ ਦੀ ਪੁਲੀਸ ਦੀਆਂ ਅੱਖਾਂ ਵਿਚ ਘੱਟਾ ਪਾਕੇ ਪੂਰਾ ਕਰ ਗਿਆ। ਹਿਸਟੋਰੀਅਨ ਜੀ ਨੇ ਅੜਬੰਗੀ ਦੀ ਵਾਰੇ ਲਿਖਕੇ ਉਸ ਜਾਂਬਾਜ਼ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕੀਤੇ। ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਏ ਅੜਬੰਗੀ ਨਾਲ ਗੇਂਦੇ ਦਾ ਸੰਵਾਦ ਇਉਂ ਬਿਆਨਿਆ ਹੈ :

*"ਇਹ ਮਾਝੇ ਦਾ ਸੀ ਸੂਰਮਾ।*
*ਅਤੇ ਸੰਧੂ ਗੋਤ ਦਾ ਜੱਟ।*
*ਗੋਰਾ, ਲੰਮਾ ਸਰੂ ਕੱਦ,*
*ਅਤੇ ਚੌੜਾ ਵਾਂਗਰ ਫੱਟ।*
*ਇਨ ਚੁੰਘੀਆਂ ਮੱਝਾਂ,*
*ਵੀਹ ਵੀਹ ਡੰਡ ਪੇਲੇ ਵਾਂਗੂੰ ਨੱਟ।*
*ਇਹ ਗਤਕੇ ਸੌਂਚੀ ਖੇਡਦਾ,*
*ਭਲਵਾਨੀਂ ਦਏ ਪਲੱਟ।*
*ਪਾ ਕੱਪੜੇ ਗੇਰੂ ਰੰਗ ਦੇ,*
*ਬਣ ਗਿਆ ਬੁੰਦੇਲੀ ਭੱਟ।*
*ਲੈ ਚਿੱਪੀ ਖੂੰਡਾ ਹੱਥ ਵਿਚ,*
*ਸਤਿਲੁਜ ਲੰਘਿਆ ਝੱਟ।*
*ਇਨ ਗੁਰਦੁਆਰੇ ਵਿਚ ਵੜਦਿਆਂ,*
*ਕੁਝ ਲਏ ਸਿਪਾਹੀ ਤੱਕ।*
*ਉਹ ਵੀ ਦੇਖਣ ਆਏ ਸਾਧ ਨੂੰ,*
*ਦਿਲ ਵਿਚ ਧਰਕੇ ਸ਼ੱਕ।*
*ਪਰ ਗੇਂਦਾ ਬੋਲਿਆ ਘੂਰਕੇ,*
*ਕੌਣ ਐਨਾਂ ਏਂ ਮੂੰਹ ਚੱਕ।*
*ਚੱਲ ਹਟ ਜਾਂ ਏਥੋਂ ਦੂਰ ਓਏ,*
*ਨਹੀਂ ਲਾਹ ਦਊਂ ਫੜਕੇ ਸੱਕ।"*

ਪੁਸਤਕ "ਅਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ ਦਾ ਇਤਿਹਾਸ"[12] ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀਆਂ ਉਹਨਾਂ ਬੀਬੀਆਂ ਬਾਰੇ ਸੰਖੇਪ ਜਾਣਕਾਰੀ ਹੈ ਜਿਹਨਾਂ ਆਪਣੀ ਵਿੱਤ ਮੁਤਾਬਿਕ ਪੰਜਾਬ ਵਿਚ ਚੱਲੇ ਸੁਤੰਤਰਤਾ ਸੰਗਰਾਮ ਵਿਚ ਸਤਿਗੁਰੂ ਸਾਹਿਬਾਨ ਦੇ ਹੁਕਮ ਅਨੁਸਾਰ ਹਿੱਸਾ ਪਾਇਆ। ਮਲੇਰਕੋਟਲੇ ਦੇ ਸ਼ਹੀਦੀ ਜਥੇ ਵਿਚ ਮਾਈ ਇੰਦ ਕੌਰ ਅਤੇ ਖੇਮ ਕੌਰ ਸ਼ਾਮਲ ਸਨ ਅਤੇ ਮਾਈ ਹੁਕਮੀ ਵਰਿਆਂਹ ਵਾਲੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਵਿਚੋਂ ਸੂਬਾ ਪਦਵੀ ਨਾਲ ਨਿਵਾਜਿਆ। ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਨੂੰ ਗੁਰਮਤ ਦੇ ਆਸ਼ੇ ਅਨੁਸਾਰ ਜੋ ਸਿੱਖਿਆ ਦਿੱਤੀ ਉਹ ਬਾਬਾ ਗਿਆਨੀ ਕਾਲ੍ਹਾ ਸਿੰਘ ਦੇ ਸ਼ਬਦਾਂ ਵਿਚ :

*"ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦੇਂਦੇ,*
*ਬੁਢੀ ਬਾਲੀ ਨੂੰ ਕਹਿਣ ਪੁਕਾਰ ਬੀਬੀ।*
*ਨਾਮ ਦਾਨ ਇਸ਼ਨਾਨ ਸਣ ਕੇਸ ਕਰਨਾਂ,*
*ਖੋਲ ਗੁੱਤ ਜੂੜਾ ਸਿਰ ਧਾਰ ਬੀਬੀ।*
*ਡੋਰੀ ਘੰਮਣੀ ਸੁੱਟ ਪਰਾਂਦਿਆਂ ਨੂੰ,*
*ਰੱਖੀਂ ਪਾਸ ਤੂੰ ਪੰਜ ਕਕਾਰ ਬੀਬੀ।*
*ਨੱਥ, ਚੌਂਕ ਤੇ ਵਾਲੀਆਂ ਡੰਡੀਆਂ ਜੋ,*
*ਤੀਲੀ, ਲੌਂਗ ਨੂੰ ਦੇਵੀਂ ਉਤਾਰ ਬੀਬੀ।*
*ਛੱਲੇ ਪਹੁੰਚੀਆਂ ਹੱਥੀਂ ਨਾ ਭੁੱਲ ਪਾਵੀਂ,*
*ਸੋਧ ਨਾਲ ਹੈ ਇਹਨਾਂ ਦੀ ਖਾਰ ਬੀਬੀ।*
*ਸੋਨਾਂ, ਕੂੜ ਰੁੱਪਾ, ਗੁਰੂ ਹੁਕਮ ਦਿੱਤਾ।*
*ਕੂੜ ਸਮਝ ਲੈਣਾ ਪਹਿਨਣ ਹਾਰ ਬੀਬੀ।*[12]"

ਕੀ ਤੁਸੀਂ ਕਿਆਸ ਕਰ ਸੱਕਦੇ ਹੋ ਕਿ ਕਦੇ ਅਖੰਡ ਪਾਠ ਕਰਵਾਉਣ ਦੀ ਥਾਂ ਸਜ਼ਾ, ਜੁਰਮਾਨਾ ਜਾਂ ਮੌਤ ਵੀ ਮਿਲਦੀ ਰਹੀ ਹੈ? ਜੀ ਹਾਂ ਨਾਮਧਾਰੀ ਸਿੰਘਾਂ ਨੇ ਇਹ ਸਭ ਆਪਣੇ ਸਰੀਰਾਂ ਤੇ ਜਰਿਆ ਹੈ। ਪੂਰੇ ਵੇਰਵੇ ਲਈ ੨੦੧੦ ਬਿਕ੍ਰਮੀ ਦਾ ਸਤਿਜੁਗ ਦੇ ਬਸੰਤ ਅੰਕ ਵਿਚ ਸੰਤ ਨਿਧਾਨ ਸਿੰਘ ਆਲਮ ਦਾ ਹਿਰਦੇਵੇਧਕ ਲੇਖ ਪੜ੍ਹੋ ਜਿਸਦੀ ਭੂਮਿਕਾ ਵਿਚ ਆਲਿਮ ਜੀ ਆਪਣੇ ਆਪ ਨੂੰ ਇਹ ਲੇਖ ਲਿਖਣ ਲਈ ਬਿਸ਼ਨ ਸਿੰਘ ਜੀ ਦੇ ਖੋਜ—ਨੋਟਾਂ ਦਾ ਰਿਣੀ ਦੱਸਦੇ ਹਨ।[13] ਅੰਤ ਵਿਚ ਕਹਿ ਸਕਦੇ ਹਾਂ ਕਿ ਹਿਸਟੋਰੀਅਨ ਜੀ ਦਾ ਸਾਰਾ ਜੀਵਨ ਨਾਮਧਾਰੀ ਇਤਿਹਾਸ ਤੇ ਸਾਹਿਤ ਦੀ ਖੋਜ ਨੂੰ ਸਮਰਪਿਤ ਸੀ। ਉਹ ਨਾਮਧਾਰੀ ਪੰਥ ਦੇ ਦਿਵਾਨੇ ਮਸਤਾਨੇ ਸਨ। ਇਕ ਸਰਵਹਾਰ ਆਪਣੀ ਸਮਰੱਥਾ ਤੋਂ ਕਿਤੇ ਵੱਧ ਕੰਮ ਸਾਡੀਆਂ ਭਾਵੀ ਪੀੜ੍ਹੀਆਂ ਲਈ ਕਰ ਗਿਆ ਹੈ। ਉਸ ਦੇ ਸਮੁੱਚੇ ਸਾਹਿਤ ਦਾ ਸੰਪਾਦਨ ਇੱਕ ਕਾਰਜ ਹੋ ਸਕਦਾ ਹੈ। ਮ੍ਰਿਗੇਸ਼ ਜੀ ਦੇ ਸ਼ਬਦਾਂ ਵਿਚ ਉਸ ਸੂਰਮੇ ਤੇ ਉਸਦੇ ਅੰਮ੍ਰਿਤ ਬੋਲਾਂ ਨੂੰ ਪ੍ਰਣਾਮ ਸਦ ਪ੍ਰਣਾਮ।।

---

੧੧. ਸਤਿਜੁਗ ਸ੍ਰੀ ਜੀਵਨ ਨਗਰ, ਬਸੰਤ ਅੰਕ ੧੩ ਮਾਘ ੨੦੧੪ ਬ੍ਰਿਕਮੀ ਸਫਾ ੭੯
੧੨. ਅਜ਼ਾਦੀ ਦੀ ਲਹਿਰ—ਨਾਮਧਾਰੀ ਦੇਵੀਆਂ ਸਫਾ ੧੯
੧੩. ਸਤਿਜੁਗ, ਬਸੰਤ ਅੰਕ ੨੦੧੦ ਸਫਾ ੧੫੦

# ਖੋਟੇ ਨਗਰ ਜ਼ਿਲਾ ਫਿਰੋਜਪੁਰ ਵਿਚ ਦਿਵਾਨ ਕਰਨਾ ਸਤਿਗੁਰਾਂ ਨੇ

*ਦੇਸ ਮਾਲਵੇ ਜ਼ਿਲੇ ਫਿਰੋਜ ਪੁਰ ਦੇ।*
*ਖੋਟੇ ਪਿੰਡ ਦੇ ਸਿੰਘ ਬਲਕਾਰ ਸਾਰੇ।*
*ਸਮੁੰਦ ਸਿੰਘ ਸਿਖ ਸੂਬਾ ਸੀ ਨਾਮਧਾਰੀ।*
*ਕੂਕੇ ਸਿੰਘ ਨੇ ਹੋਰ ਸਰਦਾਰ ਸਾਰੇ।*
*ਵਿਚ ਮਾਲਵੇ ਦੇ ਤਪ ਤੇਜ ਉਹਦਾ।*
*ਪੰਥ ਵਿਚ ਸੀ ਏਹਦਾ ਅਖਤਿਆਰ ਸਾਰੇ।*
*ਬਿਕ੍ਰਮ ਉਨੀ ਸੌ ਛਬੀਏ ਸਾਲ ਅੰਦਰ।*
*ਸਿੰਘਾਂ ਅਰਜ਼ ਕੀਤੀ ਨਾਲ ਪਿਆਰ ਸਾਰੇ।*
*ਖੋਟੇ ਨਗਰ ਵਿਚ ਕਰੋ ਦਿਵਾਨ ਗੁਰ ਜੀ।*
*ਆਵੋ ਆਪ ਸਤਿਗੁਰੂ ਪੰਥ ਨਾਰ ਸਾਰੇ।*
*ਸਤਿਗੁਰੂ ਰਾਮ ਸਿੰਘ ਅਰਜ਼ ਮਨਜ਼ੂਰ ਕੀਤੀ।*
*ਖਬਰਾਂ ਘਲੀਆਂ ਪੰਥ ਮੜਾਰ ਸਾਰੇ।*
*ਮਾਝਾ, ਮਾਲਵਾ, ਮੈਨ ਦੁਆਬ ਲੰਮੇ।*
*ਕੂਕੇ ਸਿੰਘ ਪਿੰਡਾਂ ਵਿਚਕਾਰ ਸਾਰੇ।*
*ਬਿਸ਼ਨ ਸਿੰਘ ਕੱਠਾ ਪੰਥ ਆਣ ਹੋਇਆ।*
*ਸਿੰਘ ਸਤਿਗੁਰੂ ਕਰਨ ਦਿਦਾਰ ਸਾਰੇ ।3।*
*।। ਤਥਾ।।*
*ਬਾਬਾ ਜਮੀਤ ਸਿੰਘ ਜੀ ਦਤਪ ਦੇਸ਼ ਵਾਲੇ।*
*ਆਈਆਂ ਸੰਗਤਾਂ ਨਾਲ ਅਪਾਰ ਆਹਾ।*
*ਸੰਤ ਹਰਨਾਮ ਸਿੰਘ ਉਭੇ ਪਿੰਡ ਵਾਲੇ।*
*ਮਸਤਾਨੇ ਦਲ ਦੇ ਸਿਧੂ ਸਰਦਾਰ ਆਹਾ।*
*ਬਾਬਾ ਸੁਧ ਸਿੰਘ ਜੀ ਸੂਤੀਏ ਸਿੰਘ ਆਏ।*
*ਦੇਸ਼ ਆਜ਼ਾਦ ਹਿਤ ਧਰਮ ਪਰਚਾਰ ਆਹਾ।*
*ਹੀਰਾ ਸਿੰਘ ਲੰਮੂ ਸਰਦਾਰ ਆਇਆ।*
*ਸਢੋਰੇ ਵਾਲਾ ਸੀ ਆਗਿਆਕਾਰ ਆਹਾ।*
*ਮੈਨ ਦੁਆਬ ਬਾਂਗਰ ਦੀ ਨਾਲ ਸੰਗਤ।*
*ਰਾਜ ਨੀਤੀ ਦੇ ਭਰੇ ਭੰਡਾਰ ਆਹਾ।*
*ਸਕਰੋਧੀ ਪਿੰਡ ਦੇ ਆਏ ਸਰਦਾਰ ਬਾਂਕੇ।*
*ਹੀਰਾ ਸਿੰਘ ਲਹਿਣਾ ਸਿੰਘ ਜਥੇਦਾਰ ਆਹਾ।*
*ਨੰਦ ਸਿੰਘ ਹੰਡਿਆਏ ਤੋਂ ਚਲ ਆਇਆ।*
*ਦੇਸ਼ ਆਜ਼ਾਦ ਕਰਨਾ ਚਿਤ ਪਿਆਰ ਆਹਾ।*
*ਬੀਰ ਸਿੰਘ ਨਿਕਾ ਸਿੰਘ ਦਿਆਲਗੜ੍ਹ ਚੋਂ।*
*ਰਾਜ ਪੂਤ ਕੂਕੇ ਖਬਰਦਾਰ ਆਹਾ।*
*ਬੰਦਾ ਸਿੰਘ ਜੈਮਲ ਸਿੰਘ ਆਏ ਕਲਸੀ।*
*ਜੋ ਜਵਾਨ ਸੀ ਬੀਰ ਤਿਆਰ ਆਹਾ।*
*ਬੁਧ ਸਿੰਘ ਚੈਨ ਸਿੰਘ ਗੁਜਰਵਾਲੋਂ।*
*ਦੇਵਾ ਸਿੰਘ ਲੋਹਗੜ੍ਹ ਗਰੇਵਾਲ ਆਹਾ।*
*ਫਤੇਆਣਿਓਂ ਆਇਆ ਧਿਆਨ ਸਿੰਘ ਸੀ।*
*ਖੜਕ ਸਿੰਘ ਪੂਹਲੇ ਵਾਲੇ ਨੇ ਤਿਆਰ ਆਹਾ।*
*ਸਿਆੜ ਨਗਰ ਤੋਂ ਸੂਰਮੇ ਸਿੰਘ ਆਏ।*
*ਵਸਾਵਾ ਸਿੰਘ ਲਾਲ ਸਿੰਘ ਸੇਵਾਦਾਰ ਆਹਾ।*
*ਦੀਵੇ ਨਗਰ ਦੇ ਲਹਿਣਾ ਸਿੰਘ ਸ਼ੇਰ ਸਿੰਘ ਜੀ।*
*ਰਥੋਂ ਪਿੰਡ ਤੋਂ ਸੋਭਾ ਸਿੰਘ ਨਾਰ ਆਹਾ।*
*ਗੁੰਮਟੀ ਵਾਲੇ ਸਰਦਾਰ ਸੀ ਲਾਲ ਸਿੰਘ ਜੀ।*
*ਲੋਂਡ ਘਰੀਏ ਸਿਧੂ ਸਰਦਾਰ ਆਹਾ।*
*ਜੋਗੇ ਰਲੇ ਤੋਂ ਚਹਿਲ ਨੇ ਸਿੰਘ ਆਏ।*
*ਧਨੌਲੇ ਵਾਲਤੇ ਬੀਰ ਬਿਚਾਰ ਆਹਾ।*
*ਸਿਆਮ ਸਿੰਘ ਸਰਹਾਲੀ ਤੋਂ ਆਇਆ ਸੀ।*
*ਸੰਧੂ ਕੂਕਿਆਂ ਦਾ ਮੁਖਤਿਆਰ ਆਹਾ।*
*ਰੋਡੇ ਲੰਡੇ ਲੰਡਿਆਣਿਓਂ ਸਿੰਘ ਆਏ।*
*ਸੌਣ ਸਿੰਘ ਦਾ ਵਡਾ ਪਰਵਾਰ ਆਹਾ।*
*ਫਤਹਿ ਸਿੰਘ ਬਲਟੋਹੇ ਦਾ ਸੀ ਯੋਧਾ।*
*ਠਾਕਰ ਸਿੰਘ ਖਿਆਲੇ ਤੋਂ ਤਿਆਰ ਆਹਾ।*
*ਨੈਣਾਂ ਸਿੰਘ ਵਰਿਆਹਾਂ ਤੋਂ ਸਿੰਘ ਹੈਸੀ।*
*ਦੇਸ਼ ਮਾਝੇ ਦੇ ਤਿਆਰ ਬਰ ਤਿਆਰ ਆਹਾ।*
*ਜਥੇਬੰਦ ਹੋ ਕੇ ਕਢੋ ਦੇਸ ਵਿਚੋਂ।*
*ਫਰੰਗੀ ਕਢੋ ਖਾ ਦੇਸ਼ੋਂ ਬਹਾਰ ਆਹਾ।*
*ਵਾਜੇ ਨਗਰ ਤੇ ਸੰਗਤਾਂ ਆਈਆਂ ਜੀ।*
*ਕਾਹਨ ਸਿੰਘ ਸੀ ਵਿਲੋਂ ਸਰਦਾਰ ਆਹਾ।*
*ਕਰੋ ਦੇਸ਼ ਨੂੰ ਸਿੰਘੋ ਆਜ਼ਾਦ ਛੇਤੀ।*
*ਏਹ ਪੰਥ ਦਾ ਸੀ ਪਰਚਾਰ ਆਹਾ।*
*ਰਾਜ ਖਾਲਸਾ ਕਰੇ ਪੰਜਾਬ ਅੰਦਰ।*
*ਕੂਕੇ ਸਿੰਘ ਦਾ ਸੀ ਵਿਚਾਰ ਆਹਾ।*
*ਖੋਟੇ ਨਗਰ ਤੋਂ ਹਰੀ ਪੁਰ ਨਾਮ ਧਰਿਆ।*
*ਸਤਿਗੁਰੂ ਰਾਮ ਸਿੰਘ ਜੀ ਕਿਰਪਾ ਧਾਰ ਆਹਾ।*
*ਬਿਸ਼ਨ ਸਿੰਘ ਸਾਰੇ ਦੇਸ਼ਾਂ ਤੋਂ ਆਈ ਸੰਗਤ।*
*ਨਾਮਧਾਰੀ ਸਿੰਘ ਕਈ ਹਜ਼ਾਰ ਆਹਾ ।4।*

*—ਸ਼ਹੀਦ ਬਿਲਾਸ ਰਾਏ ਕੋਟ*

## ਇਤਿਹਾਸਕਾਰ ਖੋਜੀ ਤੇ ਸਾਹਿਤਕਾਰ

# ਸੰਤ ਤਰਨ ਸਿੰਘ ਵਹਿਮੀ

ਗੁਰਭੇਜ ਸਿੰਘ ਗੁਰਾਇਆ

ਸਿੱਖ ਗੁਰੂ ਸਾਹਿਬਾਨਾਂ ਦੀਆਂ ਸਾਖੀਆਂ, ਕੌਤਕਾਂ, ਜੀਵਨ ਆਦਰਸ਼ਾਂ, ਇਤਿਹਾਸ, ਜੀਵਨ ਚਰਿੱਤਰ, ਸਿਧਾਂਤ ਅਤੇ ਵਿਚਾਰਧਾਰਾ ਨੂੰ ਸਮੇਂ-ਸਮੇਂ ਲਿਖਾਰੀਆਂ ਨੇ ਕਲਮਬੰਦ ਕਰਕੇ ਪੰਜਾਬੀ ਸਾਹਿਤ ਦੇ ਖਜ਼ਾਨੇ ਨੂੰ ਮਾਲਾਮਾਲ ਕੀਤਾ ਹੈ। ਇਸੇ ਰੁਝਾਨ ਵਿਚੋਂ ਹੀ ਪੰਜਾਬੀ ਜ਼ੁਬਾਨ ਵਿਚ ਜਨਮ ਸਾਖੀ ਸਾਹਿਤ ਦਾ ਜਨਮ ਹੋਇਆ ਜੋ ਸਾਹਿਤ ਦੀ ਇੱਕ ਵਿਧਾ ਵਜੋਂ ਪ੍ਰਫੁਲਤ ਹੋਈ। ਪ੍ਰੋ. ਪੂਰਨ ਸਿੰਘ "ਗੁਰ ਇਤਹਾਸ ਨੂੰ ਬਾਹਰਮੁਖੀ ਤੱਥਗਤ ਅਤੇ ਅਨਿੱਜੀ ਕਾਲ ਕ੍ਰਮਕ ਘਟਨਾ ਸੰਗ੍ਰਹਿ ਦੀ ਤੁਲਨਾ ਵਿਚ ਅੰਤਰਮੁਖੀ, ਨਿੱਜੀ ਤੇ ਦਿਬ ਦ੍ਰਿਸ਼ਟੀ ਵਾਲਾ ਜਿਉਂਦਾ ਜਾਗਦਾ ਤੱਥਗਤ ਵਰਨਣ" ਕਹਿੰਦੇ ਹਨ।

ਪੰਜਾਬੀ ਸਾਹਿਤ ਦੇ ਇਤਹਾਸ ਤੇ ਝਾਤ ਮਾਰੀਏ ਤਾਂ ਜਨਮ-ਸਾਖੀ ਸਾਹਿਤ ਰੂਪ ਨੂੰ ਭਾਈ ਬਾਲਾ ਜੀ, ਭਾਈ ਗੁਰਦਾਸ ਜੀ (ਕਵਿਤਾ ਰੂਪ) ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਮਹੰਤ ਸੁਮੇਰ ਸਿੰਘ ਪਟਨਾ, ਸੰਤ ਧਿਆਨ ਸਿੰਘ ਕਾਦਰਾਬਾਦੀ, ਸੰਤ ਸੰਤੋਖ ਸਿੰਘ ਬਾਹੋਵਾਲ ਆਦਿ ਲਿਖਾਰੀਆਂ ਨੇ ਵਡਮੁੱਲਾ ਯੋਗਦਾਨ ਦਿਤਾ। ਗੁਰੂ ਪ੍ਰੰਪਰਾ ਦੇ ਬਾਹਰਵੇਂ ਅਵਤਾਰ, ਨਾ-ਮਿਲਵਰਤਣ ਲਹਿਰ ਦੇ ਮੋਢੀ, ਸਤਿਗੁਰੂ ਰਾਮ ਸਿੰਘ ਸਿੰਘ ਜੀ ਦੇ ਜੀਵਨ ਕਾਲ ਤੇ ਉਹਨਾਂ ਦੀ ਜਲਾਵਤਨੀ ਤੋਂ ਕੁਝ ਚਿਰ ਬਾਅਦ ਦਾ ਹਾਲ ਕਾਦਰਾਬਾਦੀ ਜੀ ਅਤੇ ਬਾਹੋਵਾਲ ਜੀ ਨੇ ਕਲਮ ਬੰਦ ਕੀਤਾ ਹੈ। ਇਸੇ ਲੜੀ ਨੂੰ ਅਗੇ ਤੋਰਦਿਆਂ ਨਾਮਧਾਰੀ ਪੰਥ ਦੇ ਸ਼੍ਰੋਮਣੀ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਅਤੇ ਉਸ ਸਮੇਂ ਦੇ ਹਾਲਾਤ ਇੱਕ ਵੱਡ ਅਕਾਰੀ ਗ੍ਰੰਥ ਦੇ ਰੂਪ ਵਿਚ ਪਾਠਕਾਂ ਸਾਹਮਣੇ ਲਿਆਂਦੇ, ਜਿਸ ਦਾ ਨਾਮ ਵੀ ਉਹਨਾਂ ਨੇ ਜੱਸ-ਜੀਵਨ (ਛੇ ਭਾਗ) ਰੱਖਿਆ। ਜੱਸ-ਜੀਵਨ ਵਿਚ ੧੯੯੯ ਤੋਂ ਲੈ ਕੇ ੧੯੫੯ ਈ. ਤੱਕ ਨਾਮਧਾਰੀ ਪੰਥ ਦਾ ਭਰਪੂਰ ਲੇਖਾ ਜੋਖਾ ਮਿਲਦਾ ਹੈ।

ਭਾਵੇਂ ਇਹ ਵਹਿਮੀ ਜੀ ਦੀ ਪਹਿਲੀ ਸਾਹਿਤਕ ਕਿਰਤ ਨਹੀਂ ਸੀ ਪਰ ਉਹਨਾਂ ਨੂੰ ਪੰਜਾਬੀ ਸਾਹਿਤ ਵਿਚ ਪਹਿਚਾਣ ਇਸ ਰਾਹੀਂ ਹੀ ਮਿਲੀ। ਪ੍ਰੋ. ਕਿਰਪਾਲ ਸਿੰਘ ਕਸੇਲ ਜੱਸ-ਜੀਵਨ ਨੂੰ ਨਾਮਧਾਰੀ ਪੰਥ ਦਾ "ਗਿਆਨ ਕੋਸ਼" ਕਹਿੰਦੇ ਹਨ ਕਿ "ਜੱਸ-ਜੀਵਨ ਰਹੱਸਮਈ ਢੰਗ "ਚ ਲਿਖਿਆ ਵੱਡ ਆਕਾਰੀ ਗ੍ਰੰਥ ਹੈ ਤੇ ਇਸ ਵਿਚ ਬਹੁਤ ਵਡੀ ਦੁਰਲੱਭ ਤੇ ਨਿੱਜੀ ਜਾਣਕਾਰੀ 'ਤੇ ਅਧਾਰਤ ਪੇਸ਼ ਕੀਤੀ ਗਈ ਪ੍ਰਮਾਣੀਕ ਸਮਗਰੀ ਹੈ।"

ਪੰਜਾਬੀ ਸਾਹਿਤ ਦੇ ਇਤਿਹਾਸ ਦਾ ਪੁਨਰ-ਮੁਲਾਂਕਣ ਕਰਦਿਆਂ ਆਲੋਚਕ ਡਾ. ਟੀਕਰ ਸਿੰਘ ਤਾਂਘ ਜੱਸ-ਜੀਵਨ ਬਾਰੇ ਇਉਂ ਲਿਖਦੇ ਹਨ "ਸੰਤ ਤਰਨ ਸਿੰਘ ਵਹਿਮੀ ਨੇ "ਜੱਸ-ਜੀਵਨ" (੬ ਜ਼ਿਲਦਾਂ ਵਿੱਚ) ਦੀ ਰਚਨਾ ਕਰਕੇ ਪੰਜਾਬੀ ਵਾਰਤਕ ਨੂੰ ਅਧਿਆਤਮਕ ਬਿਰਤੀ ਨਾਲ ਜੋੜੀ ਰਖਿਆ ਹੈ। ਆਤਮਕ ਆਦਰਸ਼ ਤੋਂ ਪ੍ਰੇਰਿਤ ਹੋਕੇ ਲੇਖਕ ਨੇ ਸ਼ਰਧਾ ਸਤਿਕਾਰ ਦੀ ਮੂਲ ਭਾਵਨਾ ਅਧੀਨ ਨਾਮਧਾਰੀ ਸਖਸ਼ੀਅਤਾਂ ਦੀ ਅੰਤਰ ਚੇਤਨਾ ਨੂੰ ਇਤਿਹਾਸਕ ਵੇਰਵਿਆਂ ਵਾਂਗ ਉਸਾਰਿਆ ਹੈ, ਜਿਹੜਾ ਨਾਮਧਾਰੀ ਜੀਵਨ ਜਾਚ ਨਾਲ ਸਿੱਧਾ ਜੁੜਿਆ ਹੋਣ ਕਾਰਨ ਪ੍ਰੇਰਕ ਵੀ ਬਣਦਾ ਹੈ ਅਤੇ ਕਾਲਾਂਤਰ ਵਿਚ ਖੋਜ ਦਾ ਅਧਾਰ ਵੀ ਬਣਦਾ ਹੈ ਕਿਉਂਕਿ ਇਸ ਅੰਦਰ ਦਰਜ ਪ੍ਰਸੰਗਾਂ ਦੀ ਇਤਿਹਾਸਕ ਪ੍ਰਮਾਣਕਤਾ ਲਈ ਉਹਨਾਂ ਨੇ ਸਾਰੇ ਸਾਧਨ ਵਰਤੇ, ਜਿਹੜੇ ਉਹਨਾਂ ਕੋਲ ਸਹਿਜ ਰੂਪ ਵਿਚ ਉਪਲਬਧ ਸਨ। ਜੱਸ-ਜੀਵਨ ਵਾਰਤਕ ਦਾ ਇਕ ਅਜਿਹਾ ਨਮੂਨਾ ਹੈ ਜਿਹੜਾ ਨਾਮਧਾਰੀ ਪੰਥ ਦੇ ਫਲਸਫੇ, ਸਿਧਾਂਤ, ਵਿਚਾਰਧਾਰਾ ਜੀਵਨ-ਜਾਚ, ਚਿੰਤਨ ਬਿਰਤੀ ਤੋਂ ਇਲਾਵਾ ਭਾਸ਼ਾ, ਸ਼ੈਲੀ ਅਤੇ ਅਭਿਵਿਅਕਤੀ ਪਖੋਂ ਪੰਜਾਬੀ ਵਾਰਤਕ ਵਿਚ ਵਿਲਖਣ ਹੋ ਨਿਬੜਦਾ ਹੈ ਕਿਉਂਕਿ ਇਸ ਵਿਚ ਸਾਖੀ, ਵਾਰਤਾ, ਬਚਨ, ਸਾਹਿਤਕ-ਗੁਣ, ਇਤਿਹਾਸਕ ਅਧਾਰ, ਸ਼ਰਧਾ, ਪ੍ਰੇਮ ਭਾਵਨਾ, ਭਾਸ਼ਾ ਦੀ ਸਹਿਜ ਸਾਦਗੀ ਅਤੇ ਮੰਤਵ ਦੀ ਪੂਰਤੀ ਬਹੁਤ ਕੁਝ ਇਕ ਥਾਂ ਇਕੱਠਾ ਹੋ ਗਿਆ ਹੈ। ਇਹ ਸਮੁਚੀ ਰਚਨਾ ਮਨੁੱਖ-ਹਿਤੈਸ਼ੀ ਕਦਰਾਂ ਕੀਮਤਾਂ ਦੀ ਤਰਜਮਾਨੀ ਕਰਦੀ ਹੈ ਅਤੇ ਸਮਾਜ ਨੂੰ ਪੰਜਾਬੀ ਵਿਰਾਸਤੀ ਸਿਹਤਮੰਦ ਮੁਲਾਂ ਨਾਲ ਜੋੜ ਕੇ ਸਭਿਆਚਾਰ ਨੂੰ ਸੰਭਾਲਣ ਦਾ ਯਤਨ ਵੀ ਕਰਦੀ

ਹੈ। ਪੱਛਮੀ ਵਾਰਤਕ ਰੂਪਾਂ ਅਤੇ ਸ਼ੈਲੀਆਂ ਤੋਂ ਮੁਕਤ ਇਹ ਰਚਨਾ ਪੁਰਾਤਨ ਪੰਜਾਬੀ ਵਾਰਤਕ ਦਾ ਅਗਲਾ ਪੜਾਅ ਮੰਨਿਆ ਜਾ ਸਕਦਾ ਹੈ।"

ਜੱਸ-ਜੀਵਨ ਤੋਂ ਇਲਾਵਾ ਵਹਿਮੀ ਜੀ ਨੇ ਕਵਿਤਾ ਅਤੇ ਖੋਜ ਪੁਸਤਕਾਂ ਵੀ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ। ਭਾਵੇਂ ਉਹਨਾਂ ਨੂੰ ਕਵਿਤਾ ਰਚਣ ਦੀ ਚੇਟਕ ਆਪਣੇ ਪਿੰਡ ਦੇ ਵਸਨੀਕ ਪੰਡਤ ਮਸਤ ਦਿਆਲ ਤੋਂ ਲੱਗੀ ਪਰ ਬਾਅਦ "ਚ ਕੂਕਾ ਲਹਿਰ ਅਤੇ ਨਾਮਧਾਰੀ ਸਿੱਖਾਂ ਬਾਰੇ ਕਵਿਤਾਵਾਂ ਰਚ ਕੇ ਆਪ ਨੇ ਆਪਣਾ ਨਾਂ ਇੱਕ ਸਫ਼ਲ ਕਵੀ ਵਜੋਂ ਵੀ ਦਰਜ ਕਰਵਾਇਆ। ਸਤਿਜੁਗ ਅਖਬਾਰ ਦੇ ਪਹਿਲੇ ਬਸੰਤ ਅੰਕ (ਮਾਘ ੧੯੯੬ ਬਿਕਮੀ) 'ਚ "ਡੁੱਬਾ ਬੇੜਾ ਤਾਰਿਆ" ਅਤੇ "ਬਸੰਤ ਸਾਨੂੰ ਭਾਵੇ ਨਾਂ" ਦੋ ਕਵਿਤਾਵਾਂ ਪ੍ਰਕਾਸ਼ਤ ਹੋਈਆਂ। ਉਸ ਤੋਂ ਬਾਅਦ ਸਤਿਜੁਗ ਵਿਚ ਲਗਾਤਾਰ ਆਪਦੀਆਂ ਕਵਿਤਾਵਾਂ ਪੜ੍ਹਨ ਨੂੰ ਮਿਲਦੀਆਂ ਰਹੀਆਂ ਹਨ।

"ਅਖੀਆਂ ਤੇ ਪ੍ਰੇਮ ਅੱਖਰ" ਕਾਵਿ ਰੂਪ 'ਚ ਲੰਮੀ ਕਵਿਤਾ ਹੈ। ਜੋ ਲੇਖਕ ਦੀ ਸਭ ਤੋਂ ਪਹਿਲੀ ਰਚਨਾ ਹੈ ਭਾਵੇਂ ਉਹ ਪ੍ਰਕਾਸ਼ਤ ਉਹਨਾਂ ਦੇ ਅਕਾਲ ਚਲਾਣੇ ਤੋਂ ਬਾਅਦ ਹੋਈ ਸੀ-ਹਰਫੀ ਵਿਧਾ 'ਚ ਲਿਖੀ ਇਹ ਕਾਵਿ ਪੁਸਤਕ ਆਪਣੇ ਆਪ 'ਚ ਇੱਕ ਮਿਸਾਲ ਹੈ ਜਿਸ ਵਿਚ ਲੇਖਕ ਨੇ ਅਖੀਆਂ ਦੀ ਸਿਫਤ ਦਿਲ ਦੀਆਂ ਗਹਿਰਾਈਆਂ ਚੋਂ ਕਰਦਿਆਂ ਅਖੀਆਂ ਦੇ ਵਣਜ ਦੀ ਗਲ ਬਾਖੂਬੀ ਕੀਤੀ ਹੈ। ਇਸ ਤੋਂ ਬਿਨਾ ਸਾਫ਼ ਪਾਣੀ, ਇਛਾ ਪੂਰਕ ਸੋਰਠ ਬੀਜਾ ਆਦਿ ਕਾਵਿ ਪੁਸਤਕਾਂ ਵੀ ਲਿਖੀਆਂ।

ਸੋਰਠ ਬੀਜਾ ਕਵਿਤਾ ਵਿੱਚ ਇਕ ਪ੍ਰੇਮ ਕਹਾਣੀ ਹੈ। ਇਸ ਦੀ ਭੂਮਿਕਾ 'ਚ ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਲਿਖਿਆ "ਤਰਨ ਸਿੰਘ ਜੀ ਪਿਆਰ ਮਤਵਾਲੇ, ਧਾਰਮਿਕ ਅਤੇ ਬਿਬੇਕੀ ਕਵੀ ਹਨ...ਮੈਂ ਤਰਨ ਸਿੰਘ ਜੀ ਦੀ ਪ੍ਰੇਮੀਆਂ ਲਈ ਦਿਲੀ ਸ਼ਰਧਾ ਦੀ ਪ੍ਰਸੰਸਾ ਕਰਦਾ ਹਾਂ।"

ਇਹਨਾਂ ਉਪਰੋਕਤ ਸਾਹਿਤ ਰੂਪਾਂ ਤੋਂ ਇਲਾਵਾ ਵਹਿਮੀ ਜੀ ਇਕ ਖੋਜੀ ਇਤਿਹਾਸਕਾਰ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਆਏ ਇਤਿਹਾਸਕ ਖਲਾਅ ਅਤੇ ਨਦੇੜੋਂ ਬਾਦ ਗੁਰੂ ਜੀ ਦੇ ਜੀਵਨ ਬਾਰੇ ਭਰਪੂਰ ਖੋਜ ਕਰਕੇ ਆਪ ਨੇ ਨਦੇੜੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਨਦੇੜੋਂ ਬਾਅਦ ਦਸਮ ਗੁਰ ਦਰਸ਼ਨ, ਸੁਹੇਵਾ ਸਹਿਬ, ਨਾਂਦੇੜ ਨਰ ਨਾਟਕੋਂ ਬਾਅਦ (ਅਣ ਛਪਿਆ) ਆਦਿ ਪੁਸਤਕਾਂ ਲਿਖ ਕੇ ਦੇਹਧਾਰੀ ਗੁਰੂ ਪ੍ਰੰਪਰਾ ਬਾਰੇ ਪ੍ਰਮਾਣੀਕ ਤੱਥ ਪੇਸ਼ ਕੀਤੇ ਤੇ ਵਿਰੋਧੀਆਂ ਵਲੋਂ ਕੀਤੇ ਜਾ ਰਹੇ ਭੰਡੀ ਪ੍ਰਚਾਰ ਨੂੰ ਚੁਣੌਤੀ ਦਿੱਤੀ।

ਇਥੇ ਹੀ ਬੱਸ ਨਹੀਂ ਉਹਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ੧੭੦੮ ਈਸਵੀਂ ਤੋਂ ਬਾਅਦ ਦੇ ਇਤਿਹਾਸਕ ਤਥ ਬੜੀ ਦਿਲਚਸਪੀ ਨਾਲ ਉਭਾਰੇ ਅਤੇ ਪੁਸਤਕ "ਪੰਜ ਨਿਰਣੇ" ਸੁਹੇਵਾ ਸਾਹਿਬ" ਵਿਚ ਇਹ ਵਿਸ਼ਾ ਛੋਹ ਕੇ ਰੁਸਤਮ ਰਾਇ ਅਤੇ ਬਾਲਾ ਰਾਇ ਬਾਰੇ ਖੋਜ ਭਰਪੂਰ ਜਾਣਕਾਰੀ ਪੰਜਾਬੀ ਸਾਹਿਤ ਤੇ ਇਤਹਾਸ ਦੀ ਝੋਲੀ ਪਾਈ। ਵਹਿਮੀ ਜੀ ਨੇ ਡਾ. ਗੰਡਾ ਸਿੰਘ ਦੀ ਪੁਸਤਕ 'ਕੂਕਿਆਂ ਦੀ ਵਿਥਿਆ' ਅਤੇ ਜਸਵੰਤ ਸਿੰਘ ਜੱਸ ਦੀ ਪੁਸਤਕ "ਬਾਬਾ ਰਾਮ ਸਿੰਘ ਨਾਮਧਾਰੀ" ਦਾ ਢੁਕਵਾਂ ਜਵਾਬ, ਤਥਾਂ, ਪ੍ਰਮਾਣਾਂ ਸਬੂਤਾਂ ਸਮੇਤ ਆਪਣੀ ਪੁਸਤਕ "ਸਚਹੁੰ ਉਰੇ ਸਭ ਕੋ"" ਰਾਹੀਂ ਦਿਤਾ।

ਵਹਿਮੀ ਜੀ ਦੀ ਲੇਖਣੀ ਸ਼ਰਧਾ ਗੁਧੀ ਤੇ ਗੁਰੂ ਜੱਸ ਵਾਲੀ ਹੈ ਜੋ ਪਾਠਕ ਲਈ ਰੌਚਕਤਾ ਬਰਕਰਾਰ ਰਖਦੀ ਹੈ। ਆਪਣੀਆਂ ਲਿਖਤਾਂ 'ਚ ਉਹਨਾਂ ਨੇ ਗੁਰਬਾਣੀ ਦੀਆਂ ਤੁਕਾਂ ਦਾ ਭਰਪੂਰ ਸਹਾਰਾ ਲੈ ਕੇ ਆਪਣੀ ਗਲ ਸਾਫ਼ ਤੇ ਸਰਲ ਭਾਸ਼ਾ "ਚ ਕਹੀ ਹੈ ਜੋ ਅਜ ਨਾਮਧਾਰੀ ਸਮਾਜ 'ਚ ਕਥਾ ਕਾਰੀ ਲਈ ਸਹਿਜੇ ਹੀ ਸਹਾਈ ਹੁੰਦੀ ਹੈ। ਇਹਨਾਂ ਸਾਖੀਆਂ ਪ੍ਰਤੀ ਸ੍ਰ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਲਿਖਦੇ ਹਨ ਕਿ "ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਖੀਆਂ ਤੇ ਤੱਥ ਸੰਭਾਲਣ ਵਾਲਿਆਂ ਸਮਕਾਲੀ ਲੇਖਕਾਂ ਵਿਚੋਂ ਸੰਤ ਤਰਨ ਸਿੰਘ ਵਹਿਮੀ ਸਿਰਮੌਰ ਹਨ।"

ਇਸ ਖੋਜੀ ਇਤਿਹਾਸਕਾਰ ਤੇ ਕਵੀ ਦਾ ਜਨਮ 4 ਮਘਰ ੧੯੫੯ ਬਿ. (੧੯੦੨ ਈ.) ਨੂੰ ਗੁਜ਼ਰਾਂਵਾਲਾ ਜ਼ਿਲਾ, (ਹੁਣ ਪਾਕਿਸਤਾਨ) ਦੇ ਪਿੰਡ ਹਿੰਦੂ ਚੱਕ ਦੇ ਗੁਰਾਇਆ ਖਾਨਦਾਨ "ਚ ਹੋਇਆ। ਅੰਗ੍ਰੇਜ਼ੀ ਸਰਕਾਰ ਵਲੋਂ ੧੮੮੧ ਈ. ਵਿਚ ਪੰਜਾਬ ਪੁਲੀਸ ਵਲੋਂ ਧਿਆਨ ਗੋਚਰੇ ਕੂਕਿਆਂ ਦੀ ਜੋ ਲਿਸਟ ਬਣਾਈ ਗਈ ਉਸ ਵਿਚ ਵਹਿਮੀ ਜੀ ਦੇ ਪੜਦਾਦੇ ਸ੍ਰ. ਅਤਰ ਸਿੰਘ ਲੰਬੜਦਾਰ, ਦਾਦੇ ਸ੍ਰ. ਦਿਆਲ ਸਿੰਘ ਦਾ ਨਾਮ ਦਰਜ ਸੀ। ਵਹਿਮੀ ਜੀ ਦੇ ਪਿਤਾ ਸ੍ਰ. ਸੰਤ ਸਿੰਘ ਸਾਧੂ ਸੁਭਾ ਵਾਲੇ ਵਿਆਕਤੀ ਸਨ ਤੇ ਮਾਤਾ ਸਰਦਾਰਨੀ ਜੀਵਨ ਕੌਰ ਨਾਮਧਾਰੀ ਰਹਿਤ ਮਰਯਾਦਾ ਨੂੰ ਸਮਰਪਿਤ ਸੀ। ਪੰਜ ਜਮਾਤਾਂ ਪੜ੍ਹੇ ਵਹਿਮੀ ਜੀ ਜੱਦੀ ਪੁਸ਼ਤੀ ਜਿਮੀਂਦਾਰ ਸਨ। ਉਹਨਾਂ ਨੇ ਚੰਦਾ ਸਿੰਘ ਤੋਂ ਪੰਜਾਬੀ, ਮੀਆਂ ਗੁਲਾਮ ਮੁਹੰਮਦ ਤੋਂ ਫ਼ਾਰਸੀ, ਅਰੂੜੇ ਮਰਾਸੀ ਤੋਂ ਕੁਰਾਨ ਅਤੇ ਪੰ. ਰਲਾ ਰਾਮ ਤੋਂ ਹਿੰਦੀ ਅੱਖਰ ਪੜ੍ਹੇ। ਮੁਢਲੀ ਵਿਦਿਆ ਪਿੰਡ ਬੁਤਾਲਾ, ਸ਼ਰਮ ਸਿੰਘ ਦੇ ਸਕੂਲੋਂ ਸ਼ੁਰੂ ਕੀਤੀ। ਜਦ ਪਿਤਾ ਸ੍ਰ. ਸੰਤ ਸਿੰਘ ਨੇ ਸਕੂਲੇ ਪੜ੍ਹਨੇ ਪਾਇਆ ਤਾਂ ਦਾਦੇ ਸ੍ਰ. ਦਿਆਲ ਸਿੰਘ ਨੇ ਗੁੱਸਾ ਜ਼ਾਹਿਰ ਕਰਦਿਆ ਕਿਹਾ "ਭਾਈ ਤੂੰ ਹੁਣ ਕੁਝ ਬਨਣ ਲਈ ਸਰਕਾਰੀ ਸਕੂਲੇ ਪਿਤਾ ਨੇ ਪਾਇਆ ਹੈਂ, ਮੇਰੇ ਸਤਿਗੁਰੂ ਜੀ ਦੀ ਮੱਤ ਉਲੰਘਣ ਨਾ ਸੀ ਕਰਨੀ।" ਉਦੋਂ ਸਤਿਗੁਰੂ ਰਾਮ ਸਿੰਘ ਜੀ ਦੀ ਨਾ-ਮਿਲਵਰਤਣ ਲਹਿਰ ਕਰਕੇ ਕੂਕੇ ਹਰ ਸਰਕਾਰੀ ਵਸਤ ਦਾ ਬਾਈਕਾਟ ਕਰਦੇ ਸਨ।

ਨਾਮਧਾਰੀ ਪੰਥ ਦੇ ਮਹਾਂਪੁਰਸ਼ ਸੰਤ ਕੇਸਰ ਸਿੰਘ "ਚੁਪ" ਤੋਂ ਨਾਮ ਸਿਮਰਨ ਦੀ ਚੇਟਕ ਲਗੀ ਜੋ ਅੰਤ ਸਮੇਂ ਤਕ ਨਾਲ ਹੀ ਨਿਭ ਗਈ। ਭਾਈ ਬਾਲਾ ਜੀ, ਭਾਈ ਸੰਤੋਖ ਸਿੰਘ ਆਦਿ ਜਨਮ ਸਾਖੀ ਰਚੇਤਿਆਂ ਤੋਂ ਪ੍ਰਭਾਵਿਤ ਹੋ ਕੇ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਅਸ਼ੀਰਵਾਦ ਲੈ ਕੇ ਗੁਰੂ ਜੱਸ ਲਿਖਣਾ ਅਰੰਭਿਆ। ਸੰਤ ਇੰਦਰ ਸਿੰਘ ਚੱਕਰਵਰਤੀ ਜੀ ਦੀ ਪ੍ਰੇਰਨਾ ਨੇ ਆਪ ਦਾ ਲਿਖਾਰੀ ਮਨ ਉਤਸ਼ਾਹਿਤ ਕੀਤਾ।

ਜਸ ਜੀਵਨ ਭਾਗ ਪਹਿਲਾ ਦੇ ਸਫਾ ੫ 'ਤੇ ਲਿਖਿਆ ਹੈ

*ਚੌਪਈ।।*

*ਮੈਂ ਭੀ ਤਿਨ ਕੀ ਗੈਲ ਚਲੈ ਹੋ।*
*ਮਿਹਰ ਕਰੇ ਗੁਰ ਤਿਨੇ ਮਿਲੈ ਹੋ।*
*ਗੁਰ ਸਿਖੀ ਕੇ ਸੰਗ ਰਲਾਏ।*
*ਅਰ ਤਰਨੇ ਕੋ ਅਮਰ ਕਰਾਏ।*

"ਮੈਂ ਭਾਈ ਬਾਲਾ ਜੀ, ਭਾਈ ਮਨੀ ਸਿੰਘ ਜੀ, ਭਾਈ ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ ਜੀ, ਸੰਤ ਬਾਬਾ ਸੰਤੋਖ ਸਿੰਘ ਜੀ, ਬਾਬਾ ਕਾਲਾ ਸਿੰਘ ਜੀ, ਭਾਈ ਸੁਖਾ ਸਿੰਘ ਜੀ, ਰਤਨ ਸਿੰਘ ਜੀ, ਮਹੰਤ ਸੁਮੇਰ ਸਿੰਘ ਜੀ, ਸ੍ਰ. ਕਾਨ੍ਹ ਸਿੰਘ ਜੀ, ਸੰਤ ਨਿਧਾਨ ਸਿੰਘ ਜੀ ਆਲਮ, ਸੰਤ ਇੰਦਰ ਸਿੰਘ ਜੀ ਚਕਰਵਰਤੀ, ਸ੍ਰ. ਨਾਹਰ ਸਿੰਘ ਜੀ ਆਦਿ ਤੋਂ ਸੁਭਾ ਉਤਸ਼ਾਹ ਲੈ ਇਹ ਸੇਵਾ ਆਪਣੇ ਸਤਿਗੁਰੂ ਜੀ ਦੇ ਇਤਿਹਾਸ ਲਿਖਣ ਦੀ ਅਰੰਭੀ ਹੈ ਤੇ ਆਪਣਾ ਜਨਮ ਸਫਲ ਤੇ ਅਮਰ ਕਰਨ ਜੋਗ ਗੁਰ ਸ਼ਰਨ ਲਈ ਹੈ,

*ਮੈਂ ਇਹੋ ਵਿਚਾਰ ਗੁਰ ਸੇਵਾ ਸਿਫਤ ਅਰੰਭੀ ਹੈ।*
*ਗੁਰ ਸੇਵਾ ਸਿਫਤ ਸਦਾ ਸਿੱਖਨ ਅਵਲੰਬੀ ਹੈ।*
*ਗੁਰ ਤੁਸ ਦਾਸਿਹ ਦਈ ਸੇਵ ਮਹਾਂ ਦੁਰਲੰਭੀ ਹੈ।*
*ਇਹ ਦਾਤ ਬਖਸ਼ ਅਮਰ ਮੌਤ ਗੁਰਥੰਭੀ ਹੈ।*

ਵਹਿਮੀ ਜੀ ਦੇ ਮੁਢਲੇ ਜੀਵਨ ਤੇ ਕੂਕੇ ਸਾਧ ਸੰਤਾਂ ਦਾ ਬਹੁਤ ਪ੍ਰਭਾਵ ਪਿਆ ਜੋ ਉਹਨਾਂ ਲਈ ਮਾਰਗ ਦਰਸ਼ਕ ਬਣ ਗਿਆ। ਸੰਤ ਕੇਸਰ ਸਿੰਘ ਜੀ ਚੁਪ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਸੰਤ ਅਰੂੜ ਸਿੰਘ ਜੀ ਬੌਰੇ ਪਿਆਰੇ ਵਾਲੇ ਤੇ ਸੰਤ ਆਲਾ ਸਿੰਘ ਜੀ ਵਰਨਾਂ ਵਾਲੇ ਆਦਿ ਸੰਤਾਂ ਦੇ ਪ੍ਰਭਾਵ ਨੂੰ ਵੀ ਵਹਿਮੀ ਜੀ ਨੇ ਕਬਿਤ ਰੂਪ ਚ ਕਬੂਲਿਆ ਹੈ।

*ਐਸੇ ਸੰਤ ਸਾਧੂ ਮਿਲੇ ਤਰਨ ਸਿੰਘ ਨੂੰ ਚਾਰ।*
*ਮਿਲੀ ਜਿਨ੍ਹਾਂ ਤੋਂ ਸਿਖਿਆ ਗੁਰ ਜੱਸ ਲਿਖਣ ਬਹਾਰ।*

ਵਹਿਮੀ ਜੀ ੧੫-੧੬ ਸਾਲ ਦੀ ਉਮਰੇ ਹੀ ਬੀਬੀ ਬਲਵੰਤ ਕੌਰ ਪੁਤਰੀ ਸ੍ਰ. ਮਲਾ ਸਿੰਘ ਭਿੰਡਰ ਨਾਲ ਵਿਆਹੇ ਗਏ। ੧੯੨੦ 'ਚ ਵਹਿਮੀ ਜੀ ਦੇ ਪਿਤਾ ਸਰਦਾਰ ਸੰਤ ਸਿੰਘ ਜੀ ਸਦੀਵੀ ਵਿਛੋੜਾ ਦੇ ਗਏ। ਸੱਤ ਮੁਰੱਬਿਆਂ ਦੇ ਮਾਲਕ ਤਰਨ ਸਿੰਘ ਇਕੱਲੇ 'ਤੇ ਸਾਰਾ ਗ੍ਰਹਿਸਤੀ ਦਾ ਭਾਰ ਪੈ ਗਿਆ। ਇਸੇ ਸਾਲ ਦੇ ਲਗਭਗ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਕ੍ਰਿਪਾ ਆਪ ਤੇ ਹੋਈ ਤੇ ਉਹਨਾਂ ਦੇ ਅਣਤੋਲਵੇਂ ਪਿਆਰ ਸਦਕਾ ਵਹਿਮੀ ਜੀ ਦੀਆਂ ਸਾਹਿਤਕ ਰੁਚੀਆਂ ਨੂੰ ਬਲ ਮਿਲਿਆ।

ਲੜਕਾ ਨਾ ਹੋਣ ਕਰਕੇ ਤੇ ਵਡੇ ਜਿਮੀਂਦਾਰ ਹੁੰਦਿਆਂ, ੨੫-੨੬ ਸਾਲ ਦੀ ਉਮਰ ਦੇ ਵਹਿਮੀ ਜੀ ਦਾ ਦੂਜਾ ਵਿਆਹ ਕੁਲ ਬਾਜਵੇ ਦੇ ਸਰਦਾਰ ਹਰੀ ਸਿੰਘ ਬਾਜਵੇ ਦੀ ਲੜਕੀ ਬੀਬੀ ਕਰਤਾਰ ਕੌਰ ਨਾਲ ਹੋਇਆ। ਬੀਬੀ ਕਰਤਾਰ ਕੌਰ ਚੋਂ ਦੋ ਲੜਕੇ ਜਨਮੇ ਤੇ ਬੀਬੀ ਜੀ ਦੀ ਮੌਤ ਤੋਂ ਬਾਅਦ ਬੀਬੀ ਲਖਬੀਰ ਕੌਰ ਨਾਲ ਵਹਿਮੀ ਜੀ ਦਾ ਵਿਆਹ ਹੋਇਆ। ਅੱਜ ਵਹਿਮੀ ਜੀ ਦੇ ਚਾਰ ਪੁੱਤਰ ਅਤੇ ਪੰਜ ਧੀਆਂ ਦਾ ਪਰਵਾਰ ਹੈ।

ਆਪਣੇ ਪਿੰਡ ਹਿੰਦੂ ਚੱਕ ਦੀ ਲੰਬੜਦਾਰੀ ਪਿਤਾ ਤੋਂ ਬਾਅਦ ਇਹਨਾਂ ਨੂੰ ਮਿਲੀ ਜੋ ੧੯੪੭ ਵਿਚ ਪਾਕਿਸਤਾਨ ਬਣਨ ਬਾਅਦ ਜ਼ਿਲ੍ਹਾ ਹਿਸਾਰ ਜਗਮਲੇਰੇ (ਸੰਤ ਨਗਰ) ਪਿੰਡ ਤੇ ਫਿਰ ਪਿੰਡ ਬੁਢੀਮਾੜੀ (ਰਾਮਪੁਰ) ਤਕ ਨਾਲ ਹੀ ਰਹੀ। ਹਿੰਦੂ ਚੱਕ 'ਚ ਸਦਾ ਹੀ ਨਾਮਧਾਰੀ ਸਿੱਖਾਂ ਦੇ ਦਿਵਾਨ ਮੇਲੇ ਲਗਦੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰਿਆਂ ਦੌਰਾਨ ਵੀ ਦਿਵਾਨ ਸਜਦੇ ਰਹੇ ਤੇ ਵਹਿਮੀ ਜੀ ਦੀ ਅਧਿਆਤਮਕ ਬਿਰਤੀ ਦੀ ਮਨੋਕਾਮਨਾ ਪੂਰੀ ਹੁੰਦੀ ਰਹੀ।

੧੯੪੫-੪੭ ਦੌਰਾਨ ਭਾਰਤੀ ਇਤਿਹਾਸ ਦੇ ਕਾਲੇ, ਅੰਧਕਾਰ ਮਈ ਸਮਿਆਂ ਦੌਰਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੂਹ ਨਾਮਧਾਰੀ ਸਿੱਖਾਂ ਨੂੰ ਦੁੱਖਾਂ ਤੋਂ ਦੂਰ ਰਖਣ ਲਈ ਜ਼ਿਲ੍ਹਾ ਹਿਸਾਰ ਤਹਿਸੀਲ ਸਰਸਾ ਵਿਖੇ ਜ਼ਮੀਨ ਖਰੀਦੀ ਤਾਂ ਵਹਿਮੀ ਜੀ ਵੀ ਗੁਰੂ ਹੁਕਮ ਅਨੁਸਾਰ ਜਗਮਲੇਰੇ (ਸੰਤ ਨਗਰ) ਪਰਵਾਰ ਸਮੇਤ ਆ ਗਏ। ਗੁਰੂ ਕ੍ਰਿਪਾ ਸਦਕਾ ੪੭ ਦੇ ਘਲੂਘਾਰੇ ਕਰਕੇ ਆਪ ਦਾ ਪਰਵਾਰ ਸਭ ਦੁਖਾ ਤੋਂ ਦੂਰ ਰਿਹਾ।

ਉਹ ਪਿੰਡ ਜਗਮਲੇਰੇ (ਹੁਣ ਸੰਤ ਨਗਰ) ਨੰਬਰਦਾਰ ਥਾਪੇ ਗਏ, ਤੇ ਵੰਡ-ਵੰਡਾਰੀ ਦੌਰਾਨ ਇਲਾਕਾ ਜੀਵਨ ਨਗਰ ਦੇ ਗੁਰੂ ਘਰ ਦੇ ਮੁਖਤਿਆਰ ਵੀ ਰਹੇ। ਆਪ ਜੀ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ 'ਚ ਅਥਾਹ ਸ਼ਰਧਾ ਸੀ। ਜਦੋਂ ਮਸਤਾਨਗੜ੍ਹ ਲੋਹ ਲਈ ਜਮੀਨ ਰੱਖਣ ਦੀ ਗਲ ਤੁਰੀ ਤਾਂ ਵਹਿਮੀ ਜੀ ਮੁਹਰਲਿਆਂ 'ਚੋਂ ਸਨ। ਇਸ ਬਟਵਾਰੇ ਦਾ ਹਾਲ ਤੇ ਭਾਰਤੀ ਮਾਨਸਿਕਤਾ ਦਾ ਅੰਗ੍ਰੇਜ਼ਾਂ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਨਾਲ ਵੰਨ੍ਹਧਰੇ ਜਾਣ ਨੂੰ ਵਹਿਮੀ ਜੀ ਨੇ ਜੱਸ ਜੀਵਨ ਦੇ ਕਲਾਵੇ ਵਿਚ ਵੀ ਸਮੇਟਣ ਦੀ ਕੋਸ਼ਸ਼ ਕੀਤੀ ਹੈ।

੧੯੫੬ ਤਕ ਵਹਿਮੀ ਜੀ ਪਰਵਾਰ ਸਮੇਤ ਸੰਤ ਨਗਰ ਰਹੇ। ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਬੁਢੀਮਾੜੀ (ਸ੍ਰੀ ਰਾਮ ਪੁਰ) ਜਮੀਨ ਖਰੀਦ ਲਈ ਤੇ ਇਥੇ ਵਸੋਂ ਕਰ ਲਈ। ਬੁਢੀਮਾੜੀ ਦੀ ਨੰਬਰਦਾਰੀ ਆਪਣੇ ਵਡੇ ਲੜਕੇ ਸ੍ਰ. ਸਾਧੂ ਸਿੰਘ ਕਿਸਾਨ ਨੂੰ ਮਿਲੀ ਜੋ ਅਜ ਤਕ ਬਰਕਰਾਰ ਹੈ। ਬੁਢੀਮਾੜੀ ਆ ਕੇ ਆਪਣੇ ਘਰ ਦੇ ਸਾਹਮਣੇ ਖੂਹ ਤੇ ਸ਼ਰੀਹਾਂ ਦੀ ਛਾਂ ਹੇਠ ਬੈਠ ਕੇ ਆਪ ਨੇ ਜੱਸ-ਜੀਵਨ ਦੇ ਖਰੜੇ ਦੀ ਮੁੜ ਸੁਧਾਈ ਕਰਕੇ ਛਪਾਉਣ ਯੋਗ ਤਿਆਰ ਕੀਤਾ ਅਤੇ ਆਪਣੇ ਖਰਚੇ ਤੇ ਜੱਸ-ਜੀਵਨ ਦੇ ਪਹਿਲੇ ਤਿੰਨ ਹਿਸੇ, ਨਦੇੜੋਂ ਬਾਦ ਦਸਮ ਗੁਰ ਦਰਸ਼ਨ, ਸੁਹੇ ਵਾ ਸਾਹਿਬ, ਨਦੇੜੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਪੰਜ ਨਿਰਨੇ, ਸਾਫ ਪਾਣੀ, ਸਚਹੁੰ ਉਰੇ ਸਭ ਕੋ

ਆਦਿ ਪੁਸਤਕਾਂ ਛਪਵਾਈਆਂ। ਪਰ ਉਹਨਾਂ ਦੇ ਜੀਵਨ ਦੀ ਸਭ ਤੋਂ ਮੁਢਲੀ ਰਚਨਾ ਅੱਖੀਆਂ ਤੇ ਪ੍ਰੇਮ ਅੱਖਰ" ਉਹਨਾਂ ਦੇ ਜੀਵਨ ਕਾਲ ਦੌਰਾਨ ਪ੍ਰਕਾਸ਼ਿਤ ਨਾ ਹੋ ਸਕੀ। ਇਹ ਪੁਸਤਕ ਉਹਨਾਂ ਦੇ ਸਵਾਸ ਤਿਆਗਣ ਬਾਅਦ ਤੇ ਲਿਖਣ ਤੋਂ ਲਗਭਗ ਅਧੀ ਸਦੀ ਬਾਦ ਹੀ ਛਪੀ ਜਿਸ ਕਾਰਨ ਲਗਦਾ ਹੈ ਕਿ ਇਸ ਉਚ ਪਾਏ ਦੀ ਕਵਿਤਾ ਦਾ ਸਾਹਿਤਕ ਹਲਕਿਆਂ ਵਿੱਚ ਓਨਾ ਨੋਟਿਸ ਨਹੀਂ ਲਿਆ ਗਿਆ ਜਿਸ ਦੀ ਇਹ ਕਿਤਾਬ ਹੱਕਦਾਰ ਸੀ, ਕਿਉਂਕਿ ਅਖੀਆਂ ਤੇ ਪ੍ਰੇਮ ਅੱਖਰ ਵੀਹਵੀਂ ਸਦੀ ਦੇ ਪਹਿਲੇ ਪੜਾਅ ਦੀ ਕਵਿਤਾ ਤੇ ਸ਼ੈਲੀ ਰਵਾਨਗੀ, ਵਹਾਅ ਉਸ ਸਮੇਂ ਵਾਲਾ ਹੈ, ਪਰ ਇਹ ਜਦ ਪ੍ਰਕਾਸ਼ਿਤ ਹੋਈ ਤਾਂ ਸਾਹਿਤ ਦੀਆਂ ਵਿਧਾਵਾਂ, ਸਾਹਿਤ ਦੇ ਤਰਕਬੋਧ ਤੇ ਬਿੰਬ ਇਕੱਵੀ ਸਦੀ ਵਲ ਅਗ੍ਰਸਰ ਸਨ। ਮੈਨੂੰ ਇੰਝ ਲਗਦਾ ਹੈ ਕਿ ਇਹੀ ਲਿਖਾਰੀ ਦੀ ਲਿਖਤ ਨਾਲ ਅਨਿਆਂ ਹੁੰਦਾ ਹੈ ਕਿ ਉਸਦੀ ਚੜ੍ਹਦੀ ਉਮਰ ਦੀ ਕਿਰਤ ਉਸਦੀ ਢਲਦੀ ਉਮਰ ਵਿਚ ਪਾਠਕਾਂ ਸਾਹਮਣੇ ਆਏ।

ਆਪਣੀਆਂ ਸਾਹਿਤਕ ਰੁਚੀਆਂ ਨੂੰ ਸਦਾ ਜਗਦਿਆਂ ਰਖਣ ਲਈ ਵਹਿਮੀ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਥਾਪੜਾ ਲੈ ਨਵੀਂ ਪਨੀਰੀ ਨੂੰ ਵੀ ਸਾਹਿਤ ਦੀ ਚੇਟਕ ਲਾਣੀ ਸ਼ੁਰੂ ਕੀਤੀ ਸੀ। ਸੰਤ ਨਗਰ ਰਹਿੰਦਿਆਂ ਹੀ ਆਪ ਨੇ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਉਸਾਰੀ ਤੇ ਅਗੋਂ ਕਈ ਲਿਖਾਰੀ ਤਿਆਰ ਕੀਤੇ ਜਿਨ੍ਹਾਂ ਨੂੰ ਸਤਿਜੁਗ 'ਚ ਅਸੀਂ ਇਸ ਦੇ ਜੀਵਨ ਨਗਰ ਪ੍ਰਕਾਸ਼ਨ ਸਥਾਨ ਵੇਲੇ ਤੋਂ ਪੜ੍ਹਦੇ ਆ ਰਹੇ ਹਾਂ। ਅੱਜ ਵੀ ਇਹ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਨਾਂ ਨਾਲ ਸਾਹਿਤ 'ਚ ਆਪਣਾ ਬਣਦਾ ਯੋਗਦਾਨ ਪਾ ਰਹੀ ਹੈ।

ਨਿੰਰਤਰ ਲਿਖਣ ਕਾਰਜ ਨਾਲ ਜੁੜੇ ਰਹਿਣ ਕਾਰਨ ਆਪ ਦੀ ਨਜ਼ਰ ਵੀ ਘਟ ਗਈ। ਪਰ ਸਦਾ ਇਹ ਕਾਰਜ ਜਾਰੀ ਰਿਹਾ। ਨਾਲੋ ਨਾਲ ਇਹ ਨਾਮ ਸਿਮਰਨ ਪ੍ਰਤੀ ਵੀ ਸਮਰਪਿਤ ਰਹਿੰਦੇ। ਇਕ ਹੋਰ ਰੀਤ ਜੋ ਨਾਮਧਾਰੀ ਸਮਾਜ 'ਚ ਮੇਰੀ ਜਾਚੇ ਸਿਰਫ ਬੁਢੀਮਾੜੀ (ਰਾਮਪੁਰ), ਅੰਮ੍ਰਿਤਸਰ ਕਲਾਂ ਆਦਿ ਨੇੜਲੇ ਪਿੰਡਾਂ 'ਚ ਹੀ ਚਲਦੀ ਹੈ, ਓਹ ਇਹਨਾਂ ਨੇ ਪਾਈ ਜੋ ਅੱਜ ਵੀ ਚਲ ਰਹੀ ਹੈ। ਉਹ ਹੈ ਕਿ ਦੇਸੀ ਮਹੀਨੇ ਦੀ ਹਰ ੧੨ ਤਾਰੀਕ ਨੂੰ ਸੰਗਤ ਦੁਪਹਿਰੇ ਇਕਤਰ ਹੋਕੇ ੧੨ ਤੋਂ ੧ ਵਜੇ ਤਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤਾਂ ਭਜਨ ਬੰਦਗੀ ਕਰਦੀ ਹੈ ਤੇ "ਬਾਹਰਵੀਂ" ਦੇ ਨਾਂ ਨਾਲ ਚਲ ਰਹੀ ਇਹ ਪ੍ਰਥਾ ਹਰ ਮਹੀਨੇ ਕਦੀ ਕਿਸੇ ਸਿਖ ਦੇ ਘਰ ਤੇ ਕਦੀ ਕਿਸੇ ਸਿਖ ਦੇ ਘਰ ਵਿਚਰਦੀ ਹੈ। ਨਾਮ ਸਿਮਰਨ ਉਪਰੰਤ ਗੁਰੂ ਕਾ ਲੰਗਰ ਵਰਤਦਾ ਹੈ। ਵਹਿਮੀ ਜੀ ਤੋਂ ਬਾਅਦ ਅਜ ਵੀ ਜੇਕਰ ਹੋਰ ਕੋਈ ਸਿਖ ਅਰਜ਼ ਕਰਕੇ ਆਪਣੇ ਘਰ ਬਾਹਰਵੀਂ ਨਾ ਕਰਵਾਏ ਤਾਂ ਇਹ ਸਦਾ ਹੀ ਉਹਨਾਂ ਦੇ ਪਰਵਾਰ ਵਲੋਂ ਉਹਨਾਂ ਦੇ ਲੜਕੇ ਸ੍ਰ. ਬਲੀ ਸਿੰਘ ਦੇ ਉਦਮ ਸਦਕਾ ਉਹਨਾਂ ਦੇ ਘਰ ਹੀ ਹੁੰਦੀ ਹੈ।

ਅਖੀਰਲੀ ਉਮਰ ਵਹਿਮੀ ਜੀ ਭਾਵੇਂ ਆਪ ਲਿਖ ਨਹੀਂ ਸਨ ਸਕਦੇ ਪਰ ਬੱਚਿਆਂ ਤੋਂ ਸਹਾਇਤਾ ਲੈ ਕੇ ਸਦਾ ਹੀ ਲਿਖਦੇ ਰਹੇ। ਪਰ ਉਹ ਰੋਜ਼ਾਨਾ ਆਪਣੀ ਡਾਇਰੀ ਆਪ ਹੀ ਲਿਖਦੇ ਸਨ ਤੇ ਜਦ ਨਜ਼ਰ ਬਿਲਕੁਲ ਹੀ ਕਮਜ਼ੋਰ ਹੋ ਗਈ ਤਾਂ ਬੱਚਿਆਂ (ਪੋਤਿਰਆਂ ਆਦਿ) ਨੂੰ ਕਹਿਣਾ ਕਿ ਮੇਰੀ ਕਲਮ ਡਾਇਰੀ ਦੇ ਅਜ ਦੀ ਤਾਰੀਕ ਵਾਲੇ ਸਫ਼ੇ ਤੇ ਰੱਖ ਦਿਓ ਤੇ ਖੁਦ ਕੁਝ ਨਾ ਕੁਝ ਜ਼ਰੂਰ ਲਿਖਣਾ।

ਆਪਣੇ ਇਸ਼ਟ ਦੇਵ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਜੱਸ ਕਰਨ ਲਈ ਵਿਢੇ ਕਾਰਜ ਨੂੰ ਲਿਖ ਤਾਂ ਭਾਵੇਂ ਉਹ ਆਪ ਗਏ ਪਰ ਪ੍ਰਕਾਸ਼ਨਾ ਸਾਰੀ ਖੁਦ ਨਾ ਕਰਵਾ ਸਕੇ ਜੋ ਉਹਨਾਂ ਤੋਂ ਬਾਅਦ ਮੌਜੂਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਕ੍ਰਿਪਾ ਕੀਤੀ ਤੇ ਜੱਸ ਜੀਵਨ ਦੇ ਬਾਕੀ ਤਿੰਨ ਹਿੱਸੇ ਤੇ ਪਹਿਲਾ ਹਿਸਾ (ਦੂਜੀ ਐਡੀਸ਼ਨ) ਛਪਵਾ ਕੇ ਪਾਠਕਾਂ ਸਾਹਮਣੇ ਲਿਆਂਦਾ।

ਅੰਤ ੧੯ ਜੁਲਾਈ ੧੯੭੮ ਨੂੰ ਸੰਤ ਤਰਨ ਸਿੰਘ ਵਹਿਮੀ ਇਸ ਦੁਨੀਆਂ ਨੂੰ ਸ਼ਾਮੀਂ ਆਪਣੇ ਘਰ ਪਿੰਡ ਬੁਢੀਮਾੜੀ ਵਿਖੇ ਅਲਵਿਦਾ ਕਹਿ ਗਏ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ 'ਚ ਜਾ ਬਿਰਾਜੇ। ਅਤੇ ਆਪਣਾ ਜੀਵਨ ਸਫਲ ਕਰ ਗਏ।

*"ਵਡ ਪ੍ਰਤਾਪੀ ਗੁਰੂ ਸਿਖਨ ਕੋ ਜੱਸ ਕਰ*
*ਵਿਦਿਆ ਕੀ ਸੇਵਾ ਚਹੇ ਸਫਲ ਕਰਨ ਤਰਨ ਸਿੰਘ"*

ਗੁਰੂ ਦਾ ਜਸ ਕਰਕੇ, ਗੁਰੂ ਵਾਲੇ ਬਣ ਕੇ ਵਹਿਮੀ ਜੀ ਅਜ ਲਗਦਾ ਹੈ ਕਿ ਆਪਣੇ ਕਾਰਜ, ਮੰਤਵ 'ਚ ਸਫਲ ਹੋ ਗਏ ਹਨ। ਜਦ ਅਸੀਂ ਵੇਖਦੇ ਹਾਂ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਸੰਬੰਧੀ ਕੋਈ ਵੀ ਜਾਣਕਾਰੀ ਜਾਂ ਉਸ ਸਮੇਂ ਦੇ ਸਿਖਾਂ ਪ੍ਰਤੀ ਕੋਈ ਵੀ ਸਮਗਰੀ ਲੋੜੀਂਦੀ ਹੋਵੇ ਤਾਂ ਜੱਸ ਜੀਵਨ ਚੋਂ ਕੁਝ ਨਾ ਕੁਝ ਜ਼ਰੂਰ ਮਿਲ ਜਾਂਦਾ ਹੈ। ਅਜ ਜਨਮ ਸਾਖੀ ਪਰੰਪਰਾ ਨੂੰ ਅਗਾਂਹ ਤੋਰ ਰਹੇ ਲਿਖਾਰੀ ਜਾਂ ਹੋਰ ਖੋਜੀ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਪ੍ਰਤੀ ਖੋਜ ਕਾਰਜ ਕਰ ਰਹੇ ਹਨ, ਜਸ ਜੀਵਨ ਨੂੰ ਹਵਾਲਾ ਪੁਸਤਕ ਵਜੋਂ ਪੇਸ਼ ਕਰਦੇ ਹਨ। ਇੰਜ ਵਹਿਮੀ ਜੀ ਦੀ ਇਹ ਮਨਸ਼ਾ ਕਿ ਉਹ ਗੁਰੂ ਦਾ ਜੱਸ ਲਿਖਣ ਵਾਲੇ ਲਿਖਾਰੀਆਂ ਦੀ ਕਤਾਰ ਚ ਸ਼ਾਮਲ ਹੋ ਸਕਣ ਲਗਦਾ ਹੈ ਪੂਰੀ ਹੋ ਰਹੀ ਹੈ। ਉਹ ਆਪਣੇ ਬਾਰੇ ਖੁਦ ਇਉਂ ਆਖਿਆ ਕਰਦੇ ਸਨ :

*ਜਿਵੇਂ ਆਖਦੇ ਯੂਸਫ ਦੀ ਵਿਕਰੀ ਤੇ*
*ਭੀੜ ਗਾਹਕਾਂ ਨੇ ਆਕੇ ਲਾਈ ਹੈਸੀ*
*ਅਟੀ ਸੂਤ ਦੀ ਲੈ ਕੇ ਇਕ ਮਾਈ,*
*ਉਹ ਵੀ ਯੂਸਫ ਖਰੀਦਨੇ ਆਈ ਹੈਸੀ*
*ਨਹੀਂਓਂ ਏਨੇ ਦਾ ਆਵਨਾ ਮਾਈ ਯੂਸਫ,*
*ਗਲ ਕਿਸੇ ਨੇ ਹੱਸ ਅਲਾਈ ਹੈਸੀ*
*ਉਹਦੇ ਗਾਹਕਾਂ ਦੇ ਵਿਚੋਂ ਤਾਂ ਗਿਣੀ ਜਾਸਾਂ*
*ਏਨਾ ਆਖ ਕੇ ਭੁਲ ਪਈ ਮਾਈ ਹੈਸੀ।*

ਅੱਗੇ ਉਹਨਾਂ ਦੀਆਂ ਰਚਨਾਵਾਂ ਦੇ ਨਮੂਨੇ ਪੇਸ਼ ਕੀਤੇ ਜਾ ਰਹੇ ਹਨ।

**ਤਰਨ ਸਿੰਘ ਵਹਿਮੀ ਦੀ ਕਾਵਿ ਵੰਨਗੀ—**

# ਅੱਖੀਆਂ ਤੇ ਪ੍ਰੇਮ ਅੱਖਰ

(ਹਰਫ ਉਰਦੂ)

ਅਲਫ- ਅੱਖੀਆਂ ਦੀ ਗਲ ਛੇੜਦਾ ਮੈਂ,
ਮਲ ਅੱਖੀਆਂ ਬੜੇ ਬਿਉਪਾਰ ਕੀਤੇ।
ਕਈ ਤਾਰ ਦਿੱਤੇ ਕਈ ਮਾਰ ਦਿੱਤੇ,
ਕਈ ਡੁਬ ਮੋਏ ਕਈ ਪਾਰ ਕੀਤੇ।
ਕਈ ਮਸਤ ਮਸਤਾਨੀਆਂ ਦਾਨੀਆਂ ਨੇ,
ਕਈ ਗੁਮਾਨੀਆਂ ਬਹੁਤ ਹੰਕਾਰ ਕੀਤੇ।
ਕਿਨ੍ਹਾਂ ਵਿਚ ਪ੍ਰੇਮ ਬੇਨੇਮ ਹੋ ਕੇ,
ਦਿਲ ਆਸ਼ਕਾਂ ਦੇ ਟੁਕੜੇ ਚਾਰ ਕੀਤੇ।
ਹਰ ਹਾਲ ਦੇ ਵਿਚ ਦਲਾਲ ਹੋ ਕੇ,
ਇਨ੍ਹਾਂ ਅੱਖੀਆਂ ਕੁਲ ਵਿਹਾਰ ਕੀਤੇ।
ਕਿਤੇ ਪ੍ਰੇਮ ਲਾਇਆ ਕਿਤੇ ਫਾਹ ਪਾਇਆ,
ਕਈ ਸੁਖੀ ਤੇ ਕਈ ਲਾਚਾਰ ਕੀਤੇ।
ਇਨ੍ਹਾਂ ਅੱਖੀਆਂ ਕਿਤੇ ਪਿਆਰ ਪਾ ਕੇ,
ਝੂਠ ਸੱਚ ਦੇ ਕਈ ਇਕਰਾਰ ਕੀਤੇ।
ਇਕ ਅੱਖੀਆਂ ਲਾ ਨਿਭਾ ਗਏ ਨੇ,
ਇਕ ਅੱਖੀਆਂ ਨੇ ਸ਼ਰਮਸਾਰ ਕੀਤੇ।
ਇਕ ਅੱਖੀਆਂ ਦੇ ਫਟੇ ਪਾਉਣ ਰੱਟੇ,
ਇਕ ਅੱਖੀਆਂ ਦੇ ਚੱਤੇਦਾਰ ਕੀਤੇ।
ਇਕ ਅੱਖੀਆਂ ਇਹ ਮੌਲਾ ਰਖੀਆਂ ਨੇ,
ਇਕ ਅੱਖੀਆਂ ਮੂੜ੍ਹ ਗਵਾਰ ਕੀਤੇ।
ਇਕ ਅੱਖੀਆਂ ਨੇ ਸ਼ਰਮ ਧਰਮ ਕਰਕੇ,
ਉਪਰ ਗਊ ਗਰੀਬ ਉਪਕਾਰ ਕੀਤੇ।
ਇਕ ਅੱਖੀਆਂ ਮਾਣ ਗੁਮਾਨ ਕਰਕੇ,
ਉਤੇ ਆਜਜ਼ਾਂ ਦੇ ਸਖਤ ਵਾਰ ਕੀਤੇ।
ਇਕ ਅੱਖੀਆਂ ਇਹ ਗੰਦ ਮੱਖੀਆਂ ਨੇ,
ਇਕ ਅੱਖੀਆਂ ਸੈਲ ਗੁਲਜ਼ਾਰ ਕੀਤੇ।
ਇਕ ਲਾ ਪ੍ਰੀਤ ਬਦਨੀਤ ਹੋ ਗਏ,
ਇਕ ਅੱਖੀਆਂ ਚਾ ਦਿਲਦਾਰ ਕੀਤੇ।
ਇਕ ਅੱਖੀਆਂ ਮੈ ਪ੍ਰਖੀਆਂ ਨੇ,
ਲਾ ਕੇ ਚੱਖੀਆਂ ਨੇ ਬੜੇ ਯਾਰ ਕੀਤੇ।
ਵਹਿਮੀ ਬਿਨਾਂ ਕਰਤਾਰ ਦਿਲਦਾਰ ਨਾਹੀਂ,
ਨਿਮਰ ਅੱਖੀਆਂ ਇਹ ਵਿਚਾਰ ਕੀਤੇ।

**ਤਰਨ ਸਿੰਘ ਵਹਿਮੀ ਦੀ ਵਾਰਤਕ ਵੰਨਗੀ—**

## ਨਾਭੇ ਵਲੋਂ ਬੀੜ ਤੇ ਪਾਠ ਬੀੜ ਵਿਚ

ਸਤਿਗੁਰੂ ਜੀ ਪਾਸ ਮੁਕਤਸਰ ਭੀ ਕੁਝ ਨਾਭੇ ਦੇ ਰਾਜੇ ਵਲੋਂ ਸਰੀਰ ਪੁਜੇ ਤੇ ਬੀੜ ਮਠਾਰੂ ਤੇ ਕਾਰ ਇਕ ਭੇਟਾ ਕੀਤੀ। ਸਤਿਗੁਰੂ ਜੀ ਤੇ ਸਾਧ ਸੰਗਤ ਰਾਜੇ ਰਿਪੁਦਮਨ ਸਿੰਘ ਨਾਭੇ ਸੱਦੇ ਸੀ, ਏਦੂੰ ਪਹਿਲਾਂ ਭੇਟਾ ਕੁਝ ਵਸਤਾਂ ਤੇ ਬਸਤਰ ਮਾਇਆ ਕੀਤੇ ਸੀ, ਤੇ ਸਤਿਗੁਰੂ ਜੀ ਪਾਸ ਅਰਜ਼ ਕੀਤੀ ਸੀ, ਮੈਂ ਭੈਣੀ ਸਾਹਿਬ ਭੀ ਕਿਸੇ ਮੇਲੇ ਤੇ ਕੁਝ ਸਰੀਰ ਭੇਜਣੇ ਚਾਹੁੰਦਾ ਹਾਂ। ਤਾਂ ਸਤਿਗੁਰੂ ਜੀ ਕਿਹਾ ਸੀ, ਨਿਮਾਣੀ ਦੇ ਮੇਲੇ ਤੇ ਜਾਂ ਹੋਰ ਮੇਲੇ ਤੇ ਆਪ ਨੂੰ ਪਤਾ ਦੇਵਾਂਗੇ। ਏਸ ਹੋਲੇ ਤੇ ਇਹੋ ਕਿਹਾ ਸਤਿਗੁਰੂ ਜੀ ਭੈਣੀ ਸਾਹਿਬ ਮੇਲੇ ਤੇ ਨਹੀਂ ਆਉਣਾ। ਰਾਜੇ ਭਜਨ ਪੁਛਿਆ ਸੀ। ਟਿਕੇ ਦੇ ਜਨਮ ਬਾਅਦ ਸਾਧਾਂ ਤੋਂ। ਟਿੱਕੇ ਦਾ ਜਨਮ 5 ਅੱਸੂ 1976 ਨੂੰ ਹੋਇਆ ਸੀ ਤੇ ਅੰਮ੍ਰਿਤ ਮਹਾਤਮਾ, ਮਾਈ ਹੁਕਮੀ ਵੜ੍ਹਿਆਂ ਵਾਲੀ ਸਮੇਤ ਸਾਧਾਂ ਜਾ ਛਕਾਇਆ ਸੀ, ਸਵਾ ਮਹੀਨੇ ਬਾਅਦ ਮਹਾਰਾਣੀ ਸਰੋਜਨੀ ਦੇਵੀ ਦੇ ਸਦੇ ਤੇ।

ਇਹ ਮਹਾਰਾਣੀ ਮੇਜਰ ਪ੍ਰੇਮ ਸਿੰਘ ਰਾਏਪੁਰੀਏ ਦੀ ਧੀ ਸੀ ਤੇ ਬੜੀ ਸਤਸੰਗਣ ਸੀ। ਮਾਈ ਹੁਕਮੀ ਵੜ੍ਹਿਆਂ ਵਾਲੀ ਤੇ ਕਿਸ਼ਨੀ ਖੰਨੇ ਦੀ ਤੇ ਗੁਰਦੇਈ ਖੁੱਡੀ ਦੀ ਰਲ ਕੀਰਤਨ ਕਰਦੀਆਂ ਸੀ। ਗੁਰਦੇਈ ਦੀ ਸਰੋਜਨੀ ਦੇਵੀ ਨਾਲ ਸਾਕਾਦਾਰੀ ਸੀ ਤੇ ਇਸ ਰਾਜ ਰਾਣੀ ਨੂੰ ਬੱਚੇ ਦੀ ਥੁੜ੍ਹ ਸੀ ਤੇ ਮਹਾਤਮਾ ਹੁਕਮੀ ਏਕ ਸਮੇਂ ਨਾਭੇ ਗਿਆਂ ਕਿਹਾ ਸੀ, ਤੂੰ ਬਾਰ੍ਹਵੇਂ ਸਤਿਗੁਰੂ ਜੀ ਦੀ ਧਾਰਨਾ ਕਰ ਪੁੱਤਰ ਹੋਵੇਗਾ। ਰਾਣੀ ਭਜਨ ਪੁਛਿਆ ਸੀ ਮਹਾਤਮਾ ਤੋਂ ਤੇ ਕਿਹਾ ਸੀ, ਪੁੱਤਰ ਹੋਏ ਸਭ ਭੇਟਾ ਪੂਜਾ ਭੈਣੀ ਸਾਹਿਬ ਦੀ ਕਰਾਂਗੇ।

ਗਰਭ ਹੋਏ ਰਾਜੇ ਮੇਮਾਂ ਤੋਂ ਪੇਟ ਸ਼ੀਸ਼ੇ ਨਾਲ ਵਿਖਾਇਆ। ਮੇਮਾਂ ਕਿਹਾ ਲੜਕੀ ਹੈ। ਮਹਾਤਮਾ ਕਹੇ ਲੜਕਾ ਹੈ, ਕਿਉਂਕਿ ਮਹਾਤਮਾ ਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਪੁੱਤਰ ਦਿਤਾ ਸੀ। ਮਹਾਤਮਾ ਕਿਹਾ ਸੀ, ਮੈਨੂੰ ਤੇ ਲੋੜ ਨਹੀਂ ਤੇ ਬਚਨ ਹੋਇਆ ਸੀ ਕਿਸੇ ਰਾਜੇ ਨੂੰ ਦੇ ਦੇਹ। ਇਸ ਪਰਤੀਤ ਤੇ ਮਹਾਤਮਾ ਕਹਿੰਦਾ ਸੀ ਕਿ ਪੁਤਰ ਹੈ। ਟਿੱਕੇ ਜਨਮੇ ਤੇ ਰਿਪੁਦਮਨ ਸਿੰਘ ਅੰਮ੍ਰਿਤ ਛਕਾਉਣ ਵਾਲੇ ਦਿਨ ਸਭ ਨੂੰ ਟਿੱਕੇ ਦਾ ਦਰਸ਼ਨ ਕਰਾ ਕਿਹਾ, ਦੇਖੋ ਮੇਮਾਂ ਦਾ ਹਿਸਾਬ ਗਲਤ ਹੋਇਆ, ਮਹਾਤਮਾ ਦਾ ਬਚਨ ਪੂਰਾ ਹੋਇਆ ਹੈ।

ਟਿਕੇ ਦੀ ਖੁਸ਼ੀ ਵਿਚ ਰਾਜੇ ਦੀ ਭੇਟਾ ਭੈਣੀ ਸਾਹਿਬ ਦੇ ਨਾਮ ਕੀਤੀਆਂ ਵਸਤਾਂ ਕਾਰ 55 ਹਜ਼ਾਰ ਦੀ, ਤੇ ਭੈਣੀ ਸਾਹਿਬ ਦੀਆਂ ਗਊਆਂ ਜੋਗ ਤੇ ਬਾਲਣ ਲੋਹ ਦੇ ਜੋਗ ਬੀੜ, ਸੁਣ ਸਿੰਘ ਸਭੀਆਂ ਦੀਆਂ ਅਖਬਾਰਾਂ ਰੋਲਾ ਪਾਇਆ ਕਿ ਰਿਪੁਦਮਨ ਸਿੰਘ ਨਾਮਧਾਰੀ ਹੋ ਗਿਆ ਹੈ। ਅੰਗਰੇਜ਼ਾਂ ਨੂੰ ਰਾਜੇ ਦੇ ਵਿਰੁਧ ਕੁਝ ਸਿਖਾਇਆ ਭੀ। ਪਰ ਰਾਜੇ ਕਿਹਾ, ਕੁਝ ਪਰਵਾਹ ਨਹੀਂ। ਤੇ ਸਤਿਜੁਗ ਵਿਚ ਕਵਿਤਾ ਛਪੀ :

*ਨਾਮਧਾਰੀ ਹੁੰਦਿਆਂ ਦੋਸ ਨਹੀਂ ਕੋਈ ਪਾਪ ਨਹੀਂ,*
*ਭੈਣੀ ਸਾਹਿਬ ਵਾਲੀ ਮੈਂ ਲੋਹ ਦਾ ਪੁਜਾਰੀ ਹਾਂ।*
*ਲਖ ਵਾਰੀ ਆਖਨਾ ਹਜ਼ਾਰ ਵਾਰੀ ਆਖਨਾ ਮੈਂ*
*ਪੱਕਾ ਨਾਮਧਾਰੀ ਹਾਂ ਮੈਂ ਪੱਕਾ ਨਾਮਧਾਰੀ ਹਾਂ।* ■

# ਬਾਰਾਂਮਾਹਿਆਂ ਦੇ ਕਵੀ

ਤਾਰਾ ਸਿੰਘ ਅਨਜਾਣ

*ਨਾਮਧਾਰੀ ਸਿੱਖਾਂ ਦੀ ਮਸਤਾਨੀ ਅਵਸਥਾ ਨਾਮਧਾਰੀ ਸਾਹਿਤਕਾਰੀ ਦਾ ਹਿੱਸਾ ਬਣੀ। ਇਸ ਅਵਸਥਾ ਨੂੰ ਪੇਸ਼ ਕਰਨ ਵਾਲੇ ਬਾਰਾਂਮਾਹ ਲੰਮੇ ਸਮੇਂ ਤੋਂ ਭੋਗੀ ਜਾ ਰਹੀ ਵਿਯੋਗੀ ਦਸ਼ਾ ਦਾ ਪ੍ਰਗਟਾਵਾ ਕਰਦੇ ਹਨ।*

ਬਾਰਾਂਮਾਹ ਸਾਹਿਤ ਦਾ ਕਾਵਿ-ਰੂਪ ਹੈ। ਇਸ ਕਾਵਿ ਰੂਪ ਵਿੱਚ ਬਾਰਾਂ ਮਹੀਨਿਆਂ ਦਾ ਵਰਨਣ ਹੁੰਦਾ ਹੈ। ਪੰਜਾਬੀ ਸਾਹਿਤ ਵਿੱਚ ਪਹਿਲਾ ਬਾਰਾਂਮਾਹ ਗੁਰੂ ਨਾਨਕ ਦੇਵ ਜੀ ਦਾ ਪ੍ਰਸਿਧ ਹੈ। ਕਿਹਾ ਜਾਂਦਾ ਹੈ ਗੁਰੂ ਨਾਨਕ ਦੇਵ ਜੀ ਦੀ ਅੰਤਮ ਰਚਨਾ ਤੁਖਾਰੀ ਰਾਗ ਵਿੱਚ ਹੈ। ਬਾਰਾਂਮਾਹ ਉਸ ਦਾ ਇਕ ਹਿੱਸਾ ਹੈ। ਇਸ ਵਿੱਚ ਬਾਰਾਂਮਾਹ ਸਮੇਂ ਪ੍ਰਕਿਰਤੀ ਵਿੱਚ ਆਉਂਦੀਆਂ ਤਬਦੀਲੀਆਂ ਅਤੇ ਅਮਰ ਭਾਰਤੀ ਜੀ ਅਨੁਸਾਰ, "ਜੀਵ ਰੂਪੀ ਇਸਤਰੀ ਦੀ ਬ੍ਰਹਮ ਰੂਪੀ ਪਤੀ ਨੂੰ ਮਿਲਣ ਦੀ ਤਾਂਘ ਅਤੇ ਮਿਲਣ ਯਾਤਰਾ ਵਿੱਚ ਆਉਣ ਵਾਲੀਆਂ ਰੋਕਾਂ, ਮੁਸ਼ਕਲਾਂ, ਲੋਭ, ਲਾਲਚ, ਭੁਲੇਖਿਆਂ ਤੇ ਛੋਟੀਆਂ ਮੋਟੀਆਂ ਪ੍ਰਾਪਤੀਆਂ ਦਾ ਵਰਨਣ ਕਰਕੇ ਅੰਤ ਬਸੰਤ ਦੇ ਮਹੀਨਿਆਂ ਵਿੱਚ ਮਿਲਣ ਦੀ ਸਥਿਤੀ ਦਾ ਵਰਨਣ ਕੀਤਾ ਹੈ।"

ਬਿਰਹਨ ਦਾ ਸਦੀਵ-ਕਾਲੀ ਸੱਚ ਹੈ ਕਿ ਉਹ ਪ੍ਰਿਅ ਬਾਝ ਦੂਹੇਲੀ ਹੈ। ਉਸ ਨੂੰ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ। ਸਤਿਗੁਰੂ ਜੀ ਦੇ ਸ਼ਬਦਾਂ ਵਿੱਚ-

*ਪਿਰ ਘਰਿ ਨਹੀਂ ਆਵੈ ਕਿਉ ਸੁਖ ਪਾਵੈ*
*ਬਿਰਹਿ ਬਿਰੋਧ ਤਨ ਛੀਜੈ।।*
*ਸੇਜ ਇਕੇਲੀ ਖਰੀ ਦੁਹੇਲੀ*
*ਮਰਣੁ ਭਇਆ ਦੁਖੁ ਮਾਏ।।*

ਦੀ ਅਵਸਥਾ ਬਣੀ ਰਹਿੰਦੀ ਹੈ।

ਪੰਜਾਬੀ ਦੇ ਵਿਰਸੇ ਵਿੱਚੋਂ ਸਤਿਗੁਰੂ ਅਰਜਨ ਦੇਵ ਜੀ ਰਚਿੱਤ ਬਾਰਾਂਮਾਹ ਮਾਝ ਕੁਦਰਤੀ ਨਜ਼ਾਰਿਆਂ ਅਤੇ ਰੁੱਤਾਂ ਦੇ ਸੁਭਾ ਨੂੰ ਜੀਵ ਦੇ ਜੀਵਨ ਉੱਤੇ ਘਟਾਉਂਦੇ ਹਨ। ਜੀਵ ਦੀ ਅਵਸਥਾ ਬਾਰੇ ਦਸਦੇ ਹਨ: *"ਵੈਸਾਖਿ ਧੀਰਨਿ ਕਿਉ ਵਾਢੀਆਂ ਜਿਨ੍ਹਾਂ ਪ੍ਰੇਮ ਬਿਛੋਹੁ"* ਹੈ ਅਤੇ *ਹਰਿ ਮਿਲਣੈ ਨੂੰ ਮਨ ਲੋਚਦਾ* ਹੈ। ਜੀ ਕਰਦਾ ਹੈ *ਕੋਈ ਆਣ ਮਿਲਾਵੈ।* ਕਿਉਂਕਿ *"ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆ"*, ਸਾਹਿਬ ਨਾਲ ਮਿਲਣ ਪਿਛੋਂ ਅਵਸਥਾ ਇਹ ਹੋ ਜਾਂਦੀ ਹੈ, ਕਿ *"ਸੇਜ ਸੁਹਾਵੀ ਸਰਬ ਸੁਖ ਹੁਣ ਦੁਖਾ ਨਾਹੀ ਜਾਇ।"*

ਇਕ ਪਾਸੇ ਜੇ ਸੇਜ ਸੁਹਾਵੀ ਹੋਣ ਨਾਲ ਸਾਰੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ ਤਾਂ ਦੂਜੇ ਪਾਸੇ ਪ੍ਰਿਅ ਬਾਝ ਦੁਹੇਲੀ ਬਿਰਹਨ ਦੇ ਸਾਰੇ ਹੀ ਸੁਖ ਖੁੱਸ ਜਾਂਦੇ ਹਨ। ਉਹ ਤੜਪਦੀ ਹੈ, ਵਿਲਕਦੀ ਹੈ, ਬਿਲਲਾਉਂਦੀ ਤੇ ਕੁਰਲਾਉਂਦੀ ਹੈ। ਉਹ ਮਿਲਣ ਦਾ ਸਾਧਨ ਲਭਦੀ ਹੈ। ਇਹ ਸੰਸਾਰਕ ਨਾਰ-ਭਤਾਰ ਦੀ ਪ੍ਰੀਤ-ਸਾਂਝ, ਇਸ਼ਕ ਹਕੀਕੀ ਵਿੱਚ ਜੀਵ ਆਤਮਾ-ਪ੍ਰਮਾਤਮਾ ਦੀ ਸਾਂਝ ਬਾਰੇ ਰੂਹਾਨੀ ਸਾਹਿਤ ਵਿੱਚ ਮਿਲਦੀ ਹੈ।

ਦੋ ਬਾਰਾਂਮਾਹ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਕ੍ਰਿਸ਼ਨਾ ਅਵਤਾਰ ਦਾ ਹਿੱਸਾ ਹਨ।

ਭਾਰਤੀ ਪ੍ਰੰਪਰਾ ਅਨੁਸਾਰ ਬਿਰਹਾ ਕੁੱਠੀ ਪੀਤ ਨੂੰ ਪੇਸ਼ ਕਰਦੀਆਂ ਤਿੰਨ ਘਟਨਾਵਾਂ ਹਨ। ਇੱਕ ਦੁਸ਼ਿਅੰਤ-ਸ਼ਕੁੰਤਲਾ ਦੇ ਵਿਛੋੜੇ ਦੀ, ਦੂਜੀ ਭਗਵਾਨ ਰਾਮ-ਦਸ਼ਰਥ ਦੇ ਵਿਛੜਣ ਦੀ ਅਤੇ ਤੀਜੀ ਭਗਵਾਨ ਕ੍ਰਿਸ਼ਨ ਦੇ ਗੋਪੀਆਂ ਨੂੰ ਛੱਡ ਜਾਣ ਦੀ। ਦੂਜੀ ਤੇ ਤੀਜੀ ਘਟਨਾ ਨੂੰ ਕਈ ਵਾਰੀ ਬੁਲਾਰੇ ਜਾਂ ਗਾਇਕ ਇਸਤਰ੍ਹਾਂ ਪੇਸ਼ ਕਰਦੇ ਹਨ ਕਿ ਬਹੁਤੇ ਸਰੋਤਿਆਂ ਦੇ ਦਿਲਾਂ ਨੂੰ ਰੁੱਗ ਭਰਿਆ ਜਾਂਦਾ ਹੈ, ਨੇਤਰ ਸਜਲ ਹੋ ਜਾਂਦੇ ਹਨ।

19ਵੀਂ ਸਦੀ ਦੇ ਅਧਿਆਤਮਕ ਰਹਿਨੁਮਾ, ਸਮਾਜਕ ਆਗੂ ਅਤੇ ਰਾਜਨੀਤਕ ਪਥ-ਪ੍ਰਦਸ਼ਕ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੀ ਆਪ ਜੀ ਨਾਲ ਐਸੀ ਆਤਮਕ ਸਾਂਝ

ਪਈ ਕਿ ਉਹ ਆਪ ਜੀ ਦੇ ਦਰਸ਼ਨ ਕਰਕੇ ਖੀਵੇ ਹੋ ਜਾਂਦੇ, ਸ਼ਬਦ ਕੀਰਤਨ ਕਰਦੇ ਸੁਣਦੇ ਮਸਤਾਨੇ ਹੋਏ ਰਹਿੰਦੇ। ਉਹਨਾਂ ਦੀ ਹਾਲਤ *"ਇਕ ਘੜੀ ਨਾ ਮਿਲਤੇ ਤਾ ਕਲਜੁਗ ਹੋਤਾ"* ਵਾਲੀ ਬਣੀ ਰਹਿੰਦੀ। ਆਪਣੇ ਗੁਰੂ ਨੂੰ ਨੈਣੀਂ ਦੇਖਿਆਂ ਤਸਕੀਨ ਮਿਲਦੀ।

ਬਰਤਾਨਵੀ ਹਾਕਮਾਂ ਨੂੰ ਉਹਨਾਂ ਦੀ ਹਰ ਹਰਕਤ ਵਿੱਚੋਂ ਉਹਨਾਂ ਦੇ ਰਾਜ ਵਿਰੁਧ ਬਗ਼ਾਵਤ ਦੀ ਭਿਣਕ ਪਈ। ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਹੱਥੋਂ ਆਪਣਾ ਰਾਜ ਖੁੱਸ ਜਾਣ ਦਾ ਭੈ ਵਿਆਪਿਆ। ਹਾਕਮਾਂ ਨੇ ੧੮੭੨ ਦੇ ਮਲੇਰਕੋਟਲੇ ਦੇ ਸਾਕੇ ਦੇ ਤਤਕਾਲ ਕਾਰਨ ਨੂੰ ਧਿਆਨ ਵਿੱਚ ਕਰਕੇ, ਸਤਿਗੁਰੂ ਰਾਮ ਸਿੰਘ ਜੀ ਦਾ ਸਾਰਾ ਕਸੂਰ ਦੱਸ ਕੇ, ਬਿਨਾ ਮੁਕਦਮਾ ਚਲਾਏ ੧੮ ਜਨਵਰੀ ੧੮੭੨ ਨੂੰ ਆਪ ਜੀ ਨੂੰ ਦੇਸ ਬਦਰ ਕਰ ਦਿੱਤਾ, ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣੇ, ਉਥੋਂ ਅਲਾਹਬਾਦ ਤੇ ਫੇਰ ਯਾਂਗੋ (ਰੰਗੂਨ)।

ਨਾਮਧਾਰੀ ਸਿੱਖਾਂ ਉਤੇ ਕਰੜੀਆਂ ਪਾਬੰਦੀਆਂ ਲਗਾਈਆਂ ਗਈਆਂ। ੫ ਨਾਮਧਾਰੀ ਸਿੰਘਾਂ ਦਾ ਇਕੱਠੇ ਹੋਣਾ ਗ਼ੈਰ-ਕਾਨੂੰਨੀ ਸੀ। ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ ਪੁਲਿਸ ਚੌਕੀ ਬਿਠਾ ਦਿੱਤੀ ਗਈ ਸੀ। ਕਿਸੇ ਨੂੰ ਪਤਾ ਨਹੀਂ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਕਿੱਥੇ ਹਨ। ਨਾਮਧਾਰੀ ਪੰਥ ਉੱਤੇ ਬਿਜਲੀ ਡਿੱਗ ਪਈ। ਉਸਨੇ ਇਨ੍ਹਾਂ ਦਾ ਆਹਲਣਾ ਸਾੜ ਸਵਾਹ ਕੀਤਾ। ਸਾਰੇ ਨਾਮਧਾਰੀ ਵਿਛੋੜੇ ਦੀ ਅੱਗ ਵਿੱਚ ਸੜਣ ਲੱਗੇ। ਕਬੀਰ ਜੀ ਦੀ ਬਾਣੀ-

*ਕਬੀਰ ਬਿਰਹੁ ਭੁਯੰਗਮ ਮਨਿ ਬਸੈ ਮੰਤੁ ਨ ਮਾਨੈ ਕੋਇ।।*
*ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ।।*

ਲਗਦਾ ਸੀ ਉਹਨਾਂ ਦੀ ਮਾਨਸਿਕ ਅਵਸਥਾ ਦੀ ਤਰਜਮਾਨੀ ਕਰਦੀ ਹੈ।

ਨਾਮਧਾਰੀ ਸਿੱਖਾਂ ਦੀ ਮਸਤਾਨੀ ਅਵਸਥਾ ਨਾਮਧਾਰੀ ਸਾਹਿਤਕਾਰੀ ਦਾ ਹਿੱਸਾ ਬਣੀ। ਇਸ ਅਵਸਥਾ ਨੂੰ ਪੇਸ਼ ਕਰਨ ਵਾਲੇ ਬਾਰਾਂਮਾਹ ਲੰਮੇ ਸਮੇਂ ਤੋਂ ਭੋਗੀ ਜਾ ਰਹੀ ਵਿਯੋਗੀ ਦਸ਼ਾ ਦਾ ਪ੍ਰਗਟਾਵਾ ਕਰਦੇ ਹਨ।

ਬਾਬਾ ਚੰਦਾ ਸਿੰਘ ਦਾ ਬਾਰਾਂਮਾਹ ਨਾਮਧਾਰੀ ਸਾਹਿਤ ਦੀ ਪਹਿਲੀ ਕਾਵਿ ਰਚਨਾ ਹੈ। ਇਸ ਦੀ ਵੱਥ ਬਾਰੇ ਪਿਆਰਾ ਸਿੰਘ ਪਦਮ ਨੇ ਲਿਖਿਆ ਹੈ, "ਭਾਈ ਚੰਦਾ ਸਿੰਘ ਨਾਮਧਾਰੀ ਸਨ। ਇਹਨਾਂ ਬਾਬਾ (ਸਤਿਗੁਰੂ) ਰਾਮ ਸਿੰਘ ਜੀ ਦੇ ਵਿਛੋੜੇ ਵਿੱਚ ਬਾਰਾਂਮਾਹ ਲਿਖਿਆ ਹੈ।"

*-ਪੰਜਾਬੀ ਬਾਰਾਂਮਾਹ।*

ਡਾਕਟਰ ਹਰਿਭਜਨ ਸਿੰਘ ਦੇ ਸ਼ਬਦਾਂ ਵਿੱਚ, "ਆਪਣੇ ਉਪਰ ਲੱਗੀਆਂ ਕਰੜੀਆਂ ਪਾਬੰਦੀਆਂ ਕਾਰਨ ਉਹ ਉਸ ਵਿਯੋਗ ਨੂੰ ਬਹੁਤ ਤੀਬਰਤਾ ਨਾਲ ਮਹਿਸੂਸ ਕਰ ਰਹੇ ਸਨ। ਉਸ ਸਮੇਂ ਮਹਿਸੂਸੀ ਗਈ ਸ਼ਰਧਾ, ਬਿਰਹੋਂ ਤੇ ਉਦਾਸੀ ਦਾ ਪ੍ਰਗਟਾਵਾ ਇਸ ਰਚਨਾ ਵਿੱਚ ਹੋਇਆ। ਇਹਨਾਂ ਦੇ ਅੰਗ ਸੰਗ ਦੇਸ਼ ਭਗਤੀ ਪਰੁਚੀ ਰਹੀ।

ਆਪਣੇ ਸਤਿਗੁਰੂ ਪ੍ਰਤੀ ਅਨਿੰਨ ਸ਼ਰਧਾ ਰੱਖਣ ਵਾਲੇ ਨਾਮਧਾਰੀ ਸੰਜੁਗਤ ਭਾਵਨਾ ਵਾਲੇ ਧਰਮੀ ਬੰਦੇ ਸਨ। ਚੰਦਾ ਸਿੰਘ ਮੰਗਲਾ ਚਰਨ ਵਿੱਚ ਆਪਣੇ ਸਤਿਗੁਰਾਂ ਨੂੰ ਨਮਸਕਾਰ ਕਰਨ ਬਾਦ ਗਣਪਤਿ, ਗੌਰਾਂ ਅਤੇ ਸ਼ਾਰਧਾ ਦੀ ਸ਼ਰਨ ਪ੍ਰਾਪਤ ਕਰਦਾ ਹੈ ਅਤੇ ਗੁਰੂ ਨਾਨਕ ਦੀ ਬਾਣੀ ਤੋਂ ਪ੍ਰੇਰਨਾ ਲੈਂਦਾ ਹੈ। ਬਾਰਾਂਮਾਹ ਦੇ ਅੰਦਰ ਉਹ ਬਾਬਾ (ਸਤਿਗੁਰੂ) ਜੀ ਨੂੰ ਰਘੁਪਤਿ ਕਹਿੰਦਾ ਹੈ ਰਮਾਇਣ ਦੀ ਕਥਾ ਵਿੱਚੋਂ ਪ੍ਰਮਾਣ ਲਏ ਗਏ ਹਨ। ਚੰਦਾ ਸਿੰਘ ਨੂੰ (ਸਤਿਗੁਰੂ) ਰਾਮ ਸਿੰਘ ਦਾ ਦੇਸ਼ ਨਿਕਾਲਾ ਰਾਮ ਬਨਬਾਸ ਵਰਗਾ ਜਾਪਦਾ ਹੈ। ਉਹਨਾਂ ਦੇ ਬਾਦ ਉਹਨਾਂ ਦਾ ਭਾਈ ਬੁਧ ਸਿੰਘ (ਸਤਿਗੁਰੂ ਹਰੀ ਸਿੰਘ) ਭੈਣੀ ਵਿੱਚ ਇੰਜ ਕਾਰਜ-ਸ਼ੀਲ ਹੈ ਜਿਵੇਂ ਅਯੁਧਿਆ ਵਿੱਚ ਭਰਤ। ਪਾਬੰਦੀਆਂ ਲਾਉਣ ਵਾਲੇ ਜ਼ਾਲਮ ਕੰਸ ਨੂੰ ਪਛਾੜਣ ਲਈ ਕ੍ਰਿਸ਼ਨ ਨੇ ਅਵਤਾਰ ਧਾਰਿਆ, ਇਸ ਦਾ ਪਰਮਾਣ ਦੇਂਦੇ ਹੋਏ ਜਾਬਰ ਅੰਗਰੇਜ਼ ਦਾ ਅੰਤ ਕਰਨ ਵਾਲੇ ਬਾਬੇ (ਸਤਿਗੁਰੂ) ਰਾਮ ਸਿੰਘ ਵੱਲ ਸੰਕੇਤ ਗਿਆ ਹੈ। ਚੀਨੀ ਘੋੜੀ ਤੇ ਸਵਾਰ ਬਾਬਾ (ਸਤਿਗੁਰੂ) ਰਾਮ ਸਿੰਘ ਜੀ ਦੇ ਨਾਲ ਨਾਲ ਸਲੋਤਰ (ਡੰਡੇ) ਫੜ ਕੇ ਮਸਤਾਨੇ ਕੂਕੇ ਚਲੇ ਜਾ ਰਹੇ ਹਨ। ਜਿਵੇਂ ਲੰਕਾ ਨੂੰ ਜਿੱਤਣ ਲਈ ਬਾਨਰ ਸੈਨਾ ਰਾਮ ਚੰਦਰ ਦੇ ਨਾਲ ਤੁਰੀ ਜਾ ਰਹੀ ਹੋਵੇ। ਇਸ ਰਚਨਾ ਦੇ ਅੰਦਰ ਪੰਜਾਬੀ ਵਾਰ ਦੇ ਵੇਰਵੇ-ਕਲ ਤੇ ਨਾਰਦ ਵੀ ਨਜ਼ਰ ਆਉਂਦੇ ਹਨ। ਨੰਦਨ (ਲੰਡਨ) ਅਤੇ ਰੂਸ ਦੀਆਂ ਫੌਜਾਂ ਦੇ ਕਾਲਪਨਿਕ ਯੁੱਧ ਦਾ ਵੀ ਚਿਤਰ ਹੈ। ਰਚਨਾ ਅਸੁਰ ਸੰਘਾਰ ਤੇ ਖ਼ਤਮ ਹੁੰਦੀ ਹੈ। ਇਹ ਸੂਖ਼ਮ ਜਿਹਾ ਸੰਕੇਤ ਚੰਡੀ ਦੀ ਵਾਰ ਵੱਲ ਹੈ।

ਇਹ ਬਾਰਾਂਮਾਹ ਉਦੋਂ ਲਿਖਿਆ ਗਿਆ ਜਦੋਂ ਪੰਜਾਬ ਦੇ ਹੋਰ ਕਵੀ ਅੰਗ੍ਰੇਜ਼ ਰਾਜ ਬਾਰੇ ਚੁੱਪ ਸਨ। ਜਾਂ ਉਹਨਾਂ ਦੀ ਉਸਤਤ ਕਰ ਰਹੇ ਸਨ। ਇਸ ਦਾ ਇਤਿਹਾਸਕ ਮਹੱਤਵ ਨਿਰਵਿਵਾਦ ਹੈ। -ਉਨੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ

ਇਹ ਬਾਰਾਂਮਾਹ ਸੁਣਕੇ ਕੂਕਿਆਂ ਦਾ ਵੈਰਾਗ ਠਲ੍ਹਿਆ ਨਹੀਂ ਸੀ ਜਾਂਦਾ। ਉਹ ਛਾਤੀਆਂ ਪਿੱਟਦੇ, ਕੂਕਾਂ ਮਾਰਦੇ ਮਸਤਾਨੇ ਹੋ ਜਾਂਦੇ ਸਨ। ਇਸ ਦੀ ਰਚਨਾ ਦਾ ਭਾਵੇਂ ਸਹੀ ਸਮਾਂ ਨਹੀਂ ਮਿਲਦਾ ਪਰ ਸਰਕਾਰੀ ਰਿਕਾਰਡ ਅਨੁਸਾਰ ੧੦ ਅਪ੍ਰੈਲ ੧੮੮੪ ਤਕ ਇਹ ਬਾਬਾ ਚੰਦਾ ਸਿੰਘ ਦਾ ਬਾਰਾਂਮਾਹ ਨਾਮਧਾਰੀ ਸਿੱਖਾਂ ਵਿੱਚ ਮਸ਼ਹੂਰ ਹੋ ਚੁੱਕਾ ਸੀ। ਇਸ ਬਾਰਾਂਮਾਹ ਦੇ ਆਧਾਰ ਤੇ ਕਿ ਸਤਿਗੁਰੂ ਰਾਮ ਸਿੰਘ ਵਾਪਸ ਆ ਕੇ ਅੰਗਰੇਜ਼ ਦਾ ਰਾਜ ਖੋਹ ਲੈਣਗੇ ਬਾਰੇ ਪੰਜਾਬ ਦੇ ਕਾਰਜਕਾਰੀ ਸਕੱਤਰ ਸੀ. ਐਲ. ਟਰੰਪ ਨੇ ਭਾਰਤ ਸਰਕਾਰ ਨੂੰ ਲਿਖਿਆ ਸੀ।

ਬਾਬਾ ਚੰਦਾ ਸਿੰਘ ਅਤੇ ਉਸਦੀ ਰਚਨਾ ਬਾਰਾਂਮਾਹ ਬਾਰੇ ਆਤਮਾ ਸਿੰਘ ਸਨਖਤ੍ਰਵੀ ਲਿਖਦੇ ਹਨ :

ਇਹਨਾਂ ਮਹਾਂ ਪੁਰਖਾਂ ਨੇ (ਜੋ ਕਦੀਮੀ ਨੇਤਰਹੀਨ ਸਨ) ਨਾਮ ਦੀ ਪ੍ਰਾਪਤੀ ਤੋਂ ਬਾਦ ਨਾਮ ਜਪਣ ਕਰਕੇ ਨਿਰਮਲ ਬੁੱਧੀ ਤੇ ਸ਼ੁੱਧ ਅੰਤਸ਼ ਕਰਨ ਹੋ ਜਾਣ ਤੇ ਸਤਿਗੁਰਾਂ ਦੇ ਵਿਛੋੜੇ ਦੀ ਲਗਨ ਵਿੱਚ ਮਗਨ ਹੋ ਕੇ ਬਾਰਾਂਮਾਹ ਦੇ ਰੂਪ ਵਿੱਚ ਇਕ ਪ੍ਰੇਮ ਕਾਵਿ ਦੀ ਰਚਨਾ ਕੀਤੀ ਹੈ ਅਤੇ ਆਪਣੇ ਕੰਠਾਗਰ ਤੋਂ ਕਈਆਂ ਨੂੰ ਲਿਖਵਾਈ। ਸੰਤਾਂ ਨੇ ਇਸ ਕਵਿਤਾ ਵਿੱਚ ਨਾਮਧਾਰੀ ਇਤਿਹਾਸ ਦੇ ਸਾਗਰ ਨੂੰ ਕੇਵਲ ਬਾਰਾਂ ਮਹੀਨਿਆਂ ਦੀ ਕ੍ਰਿਤ ਦੇ ਕੁੱਜੇ ਵਿੱਚ ਹੀ ਸੀਮਿਤ ਕਰ ਦਿਤਾ ਹੋਇਆ ਹੈ। -ਚਾਰ ਇਤਿਹਾਸਕ ਬਾਰਾਂਮਾਹ

### ਕਾਵਿ ਵੰਨਗੀ—

੧੯ ਵੀਂ ਸਦੀ ਦੇ ਕਵੀ ਬਾਬਾ ਚੰਦਾ ਸਿੰਘ ਦਾ ਹੀ ਸਮਕਾਲੀ ਹੋਇਆ ਹੈ ਸੰਤ ਨਿਹਾਲ ਸਿੰਘ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਥ ਦੇ, ਉਤੇ ਲਿਖੇ, ਦੋਹਾਂ ਪੁਰਾਣੇ ਕਵੀਆਂ ਨੂੰ ਮਾਨਤਾ ਦਿੱਤੀ ਹੈ।

*ਫੱਗਣ*
*ਦੋਹਿਰਾ*

*ਸਿੰਘ ਸ਼ਹੀਦੀ ਪਾ ਗਏ,*
*ਸਤਿਗੁਰ ਚਲੇ ਪਰਦੇਸ।*
*ਸੰਗਤਾਂ ਮੁੜ ਘਰ ਤੋਰੀਆਂ,*
*ਆਪੋ ਆਪਣੇ ਦੇਸ।*

*ਮਹੀਨੇ ਫੱਗਣ ਕੀਆ ਪਰਵਾਸ,*
*ਸਤਿਗੁਰ ਕੀਤਾ ਚਿੱਤ ਉਦਾਸ,*
*ਜਿਵੇਂ ਰਾਮ ਚਲੇ ਬਨਬਾਸ,*
*ਸੀਤਾ ਲਛਮਣ ਲੈ ਗਏ ਸਾਥ,*
*ਏਥੋਂ ਨਾਨੂੰ ਸਿੰਘ ਲੈ ਗਏ,*
*ਪਿੱਛੇ ਵਾਂਗ ਭਰਤ ਭਾਈ ਰਹੇ,*
*ਦੁਖ ਸੁਖ ਜਿਸਤੇ ਸੰਗਤ ਰਹੇ,*
*ਮੈਂ ਬਲਿਹਾਰੀਆਂ।*

*ਬੈਠੇ ਖੌਫ ਖਾਂਵਦੇ ਗੋਰੇ,*
*ਪੈ ਗਏ ਲੰਦਨ ਦੇ ਵਿਚ ਝੋਰੇ,*
*ਸੂਬੇ ਵਡ ਦੇਸਾਂ ਮੇ ਤੋਰੇ,*
*ਜਿਥੇ ਗੁਰ ਦੇ ਸੂਬੇ ਗਏ,*
*ਓਥੇ ਭਜਨ ਸਭੋ ਕੋਈ ਲਏ,*
*ਗੁਰ ਦਾ ਕਹਿਣਾ ਕਿਉਂ ਕਰ ਲਏ,*
*ਸਭ ਦੇਸ ਉਧਾਰਨੇ।*

*ਸਤਿਗੁਰੂ ਬਾਝੋਂ ਚੈਨ ਨ ਕੋਈ,*
*ਸੰਗਤ ਸਭ ਉਦਾਸੀ ਹੋਈ,*
*ਰਾਤੀਂ ਨੈਣੀ ਨੀਂਦ ਨਾ ਆਵੇ,*
*ਤਾਰੇ ਗਿਣਦਿਆਂ ਰੈਣ ਵਿਹਾਵੇ,*
*ਸਾਨੂੰ ਪਾਣੀ ਅੰਨ ਨਾ ਭਾਵੇ,*
*ਦਿਨ ਦਿਨ ਗਮ ਗੁਰਾਂ ਦਾ ਖਾਵੇ,*
*ਐਸਾ ਕੌਣ ਜੋ ਆਣ ਮਿਲਾਵੇ,*
*ਮੈਂ ਕਰਾਂ ਸਿਰਵਾਰਨੇ।*

*ਚੰਦਾ ਸਿੰਘਾ ਗੁਰ ਗਏ ਪਰਦੇਸ,*
*ਮਾਨੋ ਬ੍ਰਹਮ ਰਾਜ ਦੇ ਦੇਸ,*
*ਅਗੋਂ ਸਾਗਰ ਸਰਨੀਂ ਆਇਆ,*
*ਉਸ ਜੋੜੇ ਹੱਥ ਤੇ ਸੀਸ ਨਿਵਾਇਆ,*
*ਧੰਨ ਭਾਗ ਮੈਂ ਦਰਸ਼ਨ ਪਾਇਆ,*
*ਜਿਹੜੇ ਦੇਸ ਸਤਿਗੁਰ ਗਏ,*
*ਜਾਗ ਭਾਗ ਦੇਸ ਦੇ ਪਏ,*
*ਸਾਧੂ ਜਸ ਗੁਰਾਂ ਦਾ ਕਹੇ,*
*ਸੰਗਤ ਬਖਸ਼ ਭੁਲ ਚੁੱਕ ਲਏ,*
*ਉਧਰੇ ਲੋਕ ਬੈਕੁੰਠੇ ਗਏ,*
*ਜਿਸ ਦਰਸ਼ਨ ਪਾਇਆ।*

ਸੰਤ ਨਿਹਾਲ ਸਿੰਘ ਦੀ ਰਚਨਾ ਬਾਰਾਂਮਾਹ ਬਾਰੇ ਡਾ. ਹਰਿਭਜਨ ਸਿੰਘ ਲਿਖਦੇ ਹਨ। "ਇਹ ਰਚਨਾ ਜਨ ਸਾਧਾਰਨ ਦੇ ਬਹੁਤ ਨੇੜੇ ਹੈ। ਕਲਪਨਾ ਦੀ ਉਚ ਉਡਾਰੀ ਜਾਂ ਭਾਸ਼ਕ ਸ਼ਿਲਪ ਦੇ ਜਟਿਲ ਪ੍ਰਗਟਾਵੇ ਵਿੱਚ ਕਵੀ ਦੀ ਕੋਈ ਰੁਚੀ ਨਹੀਂ। ਨਿਰੋਲ ਸ਼ਰਧਾ ਦੀ ਸਰਲਤਾ ਇਸ ਰਚਨਾ ਦੇ ਆਰ ਪਾਰ ਫੈਲੀ ਹੋਈ ਹੈ। ਇਸ ਰਚਨਾ ਦਾ ਸੁਭਾਅ ਤਤਕਾਲੀਨ ਸਾਦਾ ਨਾਮਧਾਰੀ ਜੀਵਨ-ਜਾਚ ਦੇ ਹੀ ਅਨੁਕੂਲ ਹੈ ਨਾਮ, ਇਸ਼ਨਾਨ, ਸਾਦਾ ਵੇਸ, ਕੀਰਤਨ, ਮਾਸ ਸ਼ਰਾਬ ਪ੍ਰਤੀ ਅਰੁਚੀ, ਗੁਰੂ ਪ੍ਰਤੀ ਸਮਰਪਨ-ਭਾਵਨਾ ਨਿੰਦਕਾਂ ਪ੍ਰਤੀ ਰੋਸ, ਅੰਗ੍ਰੇਜ਼ੀ ਰਾਜ ਕਾਜ ਵਿੱਚ ਵਾਪਰੇ (ਸਤਿਗੁਰੂ) ਬਾਬਾ ਰਾਮ ਸਿੰਘ ਦੇ ਦੇਸ ਨਿਕਾਲੇ ਆਦਿ ਦਾ ਸੰਖੇਪ ਵਰਨਣ ਇਸ ਰਚਨਾਂ ਵਿੱਚ ਅਲੰਕਾਰਾਂ ਦੀ ਵਰਤੋਂ ਤੋਂ ਬਗੈਰ ਹੋਇਆ ਹੈ। *-ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ*

ਸ. ਪਿਆਰਾ ਸਿੰਘ "ਪਦਮ" ਲਿਖਦੇ ਹਨ –

ਜਦੋਂ ਨਾਮਧਾਰੀ ਲਹਿਰ ਦੇ ਮੋਢੀ ਬਾਬਾ (ਸਤਿਗੁਰੂ) ਰਾਮ ਸਿੰਘ ਜੀ ਨੂੰ ਜਲਾਵਤਨ ਕਰਕੇ ਰੰਗੂਨ ਭੇਜ ਦਿੱਤਾ ਗਿਆ ਤਾਂ ਕੁਝ ਕੁ ਸ਼ਰਧਾਲੂ ਕਵੀਆਂ ਇਸੇ ਵਿਯੋਗ ਵਰਨਣ ਨੂੰ ਬਾਰਾਂਮਾਹ ਦਾ ਰੂਪ ਦਿੱਤਾ। ਜਿਨ੍ਹਾਂ ਵਿੱਚੋਂ ਕਿਤੇ ਕਿਤੇ ਦਰਦ ਦਾ ਰੰਗ ਚੰਗਾ ਉਘੜਿਆ ਹੈ। ਭਾਈ ਨਿਹਾਲ ਸਿੰਘ ਕ੍ਰਿਤ ਬਾਰਾਂਮਾਹ ਦੇ ਅੰਤਲੇ ਬੰਦ ਦਾ ਹਿੱਸਾ ਹੈ,

*ਫੱਗਣ ਫੇਰ ਕਦੀ ਆਵੀਂ ਮੁਖ ਆਪਣਾ ਦਿਖਾਵੀਂ,*
*ਰਤਾ ਚੈਨ ਨਹੀਂ ਆਵੇ ਬੁਰਾਂ ਗੁਰਾਂ ਦਾ*
*ਤੇਰੀ ਸੰਗਤ ਕੁਰਲਾਂਵਦੀ ਵਿਛੋੜਾ ਜੈਸੇ*
*ਜਿਗਰ ਵਿੱਚ ਫੋੜਾ,*
*ਦਿਨ ਰਾਤ ਇਹੋ ਝੋਰਾ ਕੋਈ ਗੱਲ ਨਹੀਂ ਭਾਂਵਦੀ।*

– ਪੰਜਾਬੀ ਬਾਰਾਂਮਾਹੇ

ਬਾਬਾ ਕਾਹਲਾ ਸਿੰਘ ਜੀ ਨੰਗਲ (ਲੁਧਿਆਣਾ) ਨੇ ਨਾਮਧਾਰੀ ਇਤਿਹਾਸ ਕਵਿਤਾ ਵਿੱਚ ਲਿਖਿਆ ਹੈ। ਉਹਨਾਂ

ਦੀ ਜਾਣਕਾਰੀ ਦੇਂਦਿਆਂ ਸੰਤ ਆਤਮਾ ਸਿੰਘ ਸਨਖਤ੍ਰਵੀ ਜੀ ਲਿਖਦੇ ਹਨ-

"ਬਾਬਾ ਜੀ ਨੂੰ ਕਵਿਤਾ ਵਿੱਚ ਨਾਮਧਾਰੀ ਇਤਿਹਾਸ ਲਿਖਣ ਦੀ ਬੜੀ ਲਗਨ ਸੀ। ਘਰੋਗੀ ਕਾਰ-ਵਿਹਾਰ ਦੇ ਸਿਲਸਿਲੇ ਵਿੱਚ ਆਪ ਠਠਿਆਰਾਂ ਦੇ ਕੰਮ ਦੇ ਚੰਗੇ ਜਾਣੂੰ ਸਨ। ਦੂਰ ਦੂਰ ਇਲਾਕਿਆਂ ਦੇ ਪਿੰਡਾਂ ਵਿੱਚ ਏਸ ਕਿਰਤ ਦੇ ਸੰਬੰਧ ਵਿੱਚ ਫਿਰਦਿਆਂ ਹੀ ਨਾਮਧਾਰੀ ਸ਼ਹੀਦ ਬਿਲਾਸ, ਪੈਂਤੀ ਅੱਖਰੀ ਤੇ ਬਾਰਾਂਮਾਹ ਆਦਿ ਕਾਵਿ ਪੁਸਤਕਾਂ ਦੀ ਉਸ ਵਕਤ ਰਚਨਾ ਕੀਤੀ ਜਦ ਕਿ ਨਾਮਧਾਰੀ ਪੰਥ ਦੇ ਪ੍ਰਚਾਰ ਉਤੇ ਅੰਗਰੇਜ਼ੀ ਹਕੂਮਤ ਦੀ ਕਰੜੀ ਨਿਗਰਾਨੀ ਸੀ।

*-ਚਾਰ ਇਤਿਹਾਸਕ ਬਾਰਾਂ ਮਾਹ*

ਉਹਨਾਂ ਦੀ ਆਪਣੀ ਲਿਖਤ ਅਨੁਸਾਰ ਉਹ ਨਾਮ ਦੇਵ (ਦਰਜ਼ੀ) ਘਰਾਣੇ ਦੇ ਸਨ, ਵੱਡੇ ਨੰਗਲ ਦੇ। ਉਹਨਾਂ ਦਾ ਜਨਮ ੧੮੬੫ ਈਸਵੀ ਦਾ ਹੈ। ਉਹਨਾਂ ਗੁਰੂ ਹਰੀ ਸਿੰਘ ਸਮੇਂ ੧੮੮੫ ਵਿੱਚ ਭਜਨ ਪੁੱਛਿਆ।

ਬਾਬਾ ਕਾਹਲਾ ਸਿੰਘ ਦਾ ਬਾਰਾਂਮਾਹ ਪੜ੍ਹ ਕੇ ਗੁਰੂ ਰਾਮ ਸਿੰਘ ਜੀ ਦਾ ਸਿੱਖ ਬਣਨ ਦੀ ਪ੍ਰੇਰਨਾ ਮਿਲਦੀ ਹੈ, ਮਲੇਰ ਕੋਟਲੇ ਦੇ ਸਾਕੇ ਬਾਰੇ ਸੰਕੇਤ ਮਿਲਦੇ ਹਨ ਜਿਸ ਕਰਕੇ ਸਤਿਗੁਰੂ ਜੀ ਨੂੰ ਪ੍ਰਦੇਸ ਗਵਨ ਕਰਨਾ ਪਿਆ। ਉਹਨਾਂ ਨੂੰ ਭਰੋਸਾ ਹੈ ਕਿ, ਗਊ ਗ਼ਰੀਬ ਦੇ ਰਾਖੇ ਸਤਿਗੁਰੂ ਜੀ ਮੁੜ ਵਤਨਾਂ ਨੂੰ ਪਰਤਣਗੇ।

**ਪੜ੍ਹੋ ਕਾਵਿ ਵੰਨਗੀ—**

**ਫੱਗਣ**

*ਫੱਗਣ ਫਾਸ ਕਟ ਗੁਰ ਸਾਡੀ*
*ਵੱਲ ਪਰਦੇਸ ਸਿਧਾਰੇ ਨੇ।*
*ਭੈਣੀ ਸਾਹਿਬ ਵਿਚ ਪਰਗਟ ਹੋ ਕੇ।*
*ਕੀਤੇ ਚੋਜ ਨਿਆਰੇ ਨੇ।*
*ਗਊ ਵੰਸ ਨੂੰ ਰੱਖਣ ਦੇ ਹਿਤ।*
*ਸੀਸ ਸਿੰਘਾਂ ਨੇ ਵਾਰੇ ਨੇ।*
*ਕਾਲਾ ਸਿੰਘ ਦਰਸ਼ਨ ਗੁਰ ਹੋਸੀ।*
*ਹੋਂਦੇ ਜੈ ਜੈ ਕਾਰੇ ਨੇ।*

ਸੂਬਾ ਮੀਹਾਂ ਸਿੰਘ ਗੁਰੂ ਸਰ (ਫਿਰੋਜ਼ਪੁਰ) ਦੇ ਸਨ। ਉਹਨਾਂ ਦੇ ਪਿਤਾ ਸੰਤ ਸੁੰਦਰ ਸਿੰਘ ਅਤੇ ਮਾਤਾ ਰਾਮ ਕੌਰ ਜੀ ਸਨ। ਉਹਨਾਂ ਦਾ ਜਨਮ ੧੮੯੮ ਈਸਵੀਂ ਦਾ ਹੈ। ਉਹਨਾਂ ਦੇ ਪਰਵਾਰ ਦੀ ਗੁਰੂ ਘਰ ਉਤੇ ਅਪਾਰ ਸ਼ਰਧਾ ਸੀ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੁਨਿਆਵੀ ਰਿਸ਼ਤੇ ਵਿੱਚ ਮਾਮਾ ਜੀ ਸਨ। ਗੁਰੂ ਘਰ ਨਾਲ ਏਨੀ ਨੇੜੇ ਦੀ ਪਰਵਾਰਕ ਸਾਂਝ ਹੋਣ ਦੇ ਬਾਵਜੂਦ ਉਹਨਾਂ ਨੇ ਕਦੇ ਆਪਣੇ ਲਈ ਕੋਈ ਰਿਆਇਤ ਨਾ ਲਈ। ਉਹ ਹੋਰ ਸਿੱਖਾਂ ਸਾਧਾਂ ਵਾਂਗ ਸਤਿਗੁਰੂ ਜੀ ਦੇ ਹੁਕਮ ਵਿੱਚ ਰਹੇ ਉਂਜ ਉਹਨਾਂ ਨੂੰ, ਸਤਿਗੁਰੂ ਜੀ ਨੂੰ, ਗੁਰਬਾਣੀ ਦਾ ਪਾਠ ਸ਼ੁੱਧ ਕਰਵਾਉਣ ਦਾ ਸਮਾਂ ਮਿਲਿਆ। ਸੁਹੇਵੇ ਸਾਹਿਬ ਅਖੰਡ ਪਾਠਾਂ, ਵਰਨੀਆਂ ਸਮੇਂ ਤਾਂ ਆਪਨੇ ਆਪਣੀ ਰੋਟੀ ਲਈ ਦੁਕਾਨਦਾਰੀ ਕੀਤੀ ਅਤੇ ਲੰਗਰ ਵਿੱਚ ਹਿੱਸਾ ਪਾਇਆ। ਉਹਨਾਂ ਆਪਣੇ ਹਿੱਸੇ ਦੀ ਜ਼ਮੀਨ ਗੁਰਦਵਾਰੇ ਦੇ ਨਾਂ ਲਾ ਦਿੱਤੀ। ਉਹਨਾਂ ਨੇ ੯੫ ਸਾਲ ਦੀ ਉਮਰ ਵਿੱਚ ਚੜ੍ਹਾਈ ਕੀਤੀ।

ਇਹਨਾਂ ਦਾ ਬਾਰਾਂਮਾਹ ਸਤਿਜੁਗ ਦੇ ੧੯੩੪ ਦੇ ਬਸੰਤ ਅੰਕ ਵਿੱਚ ਛਪਿਆ ਪ੍ਰਾਪਤ ਹੋਇਆ ਹੈ। ਜਿਸ ਵਿੱਚ ਚਾਰ ਚਾਰ ਤੁਕਾਂ ਦੇ ਬੈਂਤ ਦੇ ਬਾਰਾਂ ਬੰਦ ਹਨ। ਕਾਵਿ ਰਚਨਾ ਵਿੱਚ ਅਲੰਕਾਰਾਂ ਮੁਹਾਵਰਿਆਂ ਦੀ ਸੁਚੱਜੀ ਜੜਤ ਹੈ। ਕਵੀ ਦਾ ਪੀਆ ਚੀਨੀ ਅਸਵਾਰ ਸਤਿਗੁਰੂ ਰਾਮ ਸਿੰਘ ਹੈ ਸੋ ਕੋਈ ਮੌਸਮ ਉਸ ਨੂੰ ਨਹੀਂ ਭਾਉਂਦਾ। ਉਸ ਨੂੰ ਸਤਿਗੁਰੂ ਜੀ ਦਾ ਗੱਡੇ ਤੇ ਬੈਠ ਕੇ, ਕਾਲੀ ਕੰਬਲੀ ਲੈ ਕੇ ਚਲੇ ਜਾਣ ਦਾ ਦ੍ਰਿਸ਼ ਚੇਤੇ ਆਉਂਦਿਆਂ ਮਾਘ ਦੁਖਦਾਈ ਲੱਗਦਾ ਹੈ। ਸਾਰਾ ਬਾਰਾਂਮਾਹ ਇੱਕ ਰਸ ਕਵੀ ਮਨ ਦੀ ਬਿਰਹਾ-ਪੀੜ ਦੀ ਤਰਜਮਾਨੀ ਕਰਦਾ ਹੈ।

**ਵੇਖੋ ਸੂਬਾ ਜੀ ਦੀ ਕਾਵਿ ਉਡਾਰੀ—**

**ਫੱਗਣ**

*ਫੱਗਣ ਫੈਲਿਆ ਦੁਖ ਸਰੀਰ ਸਾਰੇ,*
*ਲੂੰ ਲੂੰ ਚੋਂ ਆਵੇ ਆਵਾਜ਼ ਪੀਆ।*
*ਤੇਰੇ ਬਾਝ ਨਾ ਬੈਠਕਾਂ ਸੋਹਦੀਆਂ ਨੇ,*
*ਭੱਠ ਪਏ ਨੇ ਰਾਜ ਸਮਾਜ ਪੀਆ।*
*ਲਾਹੇ ਹਾਰ ਸ਼ਿੰਗਾਰ ਸਭ ਦਾਸੀਆਂ ਨੇ,*
*ਖੱਦਰ ਚੌਂਸੀਆਂ ਦਾ ਹੋਇਆ ਸਾਜ ਪੀਆ।*
*ਖੁਲ੍ਹੇ ਕੇਸ ਤੇ ਹਾਲ ਬੇਹਾਲ ਹੋਈਆਂ,*
*ਸਾਡਾ ਲੈ ਗਿਆ ਨਾਲ ਸੁਹਾਗ ਪੀਆ।*

ਤੇਜਾ ਸਿੰਘ ਸੋਖਲ ਦਾ ਜਨਮ ੧੯੦੪ ਈਸਵੀਂ ਦਾ ਮਾਨਾਵਾਲੇ (ਪਾਕਿਸਤਾਨ) ਦਾ ਹੈ। ਉਹਨਾਂ ਦੇ ਪਿਤਾ ਦਾ ਨਾਮ ਸੰਤ ਕਰਮ ਸਿੰਘ ਅਤੇ ਮਾਤਾ ਦਾ ਨਾਮ ਬੀਬੀ ਚੰਦ ਕੌਰ ਸੀ। ਉਹਨਾਂ ਦੇ ਦਾਦਾ ਸੰਤ ਰੂਪ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਭਜਨ ਦਿੱਤਾ ਸੀ। ਇਸ ਕਰਕੇ ਅਗਲੀਆਂ ਪੀੜ੍ਹੀਆਂ ਵਿੱਚ ਵੀ ਸਿੱਖੀ ਭਾਵਨਾ ਬਣੀ ਹੋਈ ਹੈ। ਦੇਸ ਦੀ ਵੰਡ ਪਿਛੋਂ ਉਹ ਸ੍ਰੀ ਜੀਵਨ ਨਗਰ ਦੇ ਇਲਾਕੇ ਵਿੱਚ ਆ ਗਏ। ਉਹ ਭਜਨੀਕ ਸਿੱਖ ਸਨ। ਕਿਹਾ ਜਾਂਦਾ ਹੈ ਕਿ ਉਹਨਾਂ ਆਪਣੇ ਅੰਤਮ ਸਮੇਂ ਤੋਂ ਚਾਰ ਦਿਨ ਪਹਿਲਾਂ ਹੀ ਦੁਨੀਆਂ ਤੋਂ ਜਾਣ ਦਾ ਸਮਾਂ ਦੱਸ ਦਿੱਤਾ ਸੀ। ਉਹਨਾਂ ੩ ਫਰਵਰੀ ੧੯੯੯ ਨੂੰ ਪ੍ਰਲੋਕ ਗਵਨ ਕੀਤਾ।

ਉਹਨਾਂ ਦੇ ਬਾਰਾਂਮਾਹ ਪ੍ਰੇਮ ਪਿਆਰ ਗੁੰਧੀ ਰਚਨਾ ਹੈ, ਜੋ ੧੯੮੭ ਦੇ ਸਤਿਜੁਗ ਦੇ ਬਸੰਤ ਅੰਕ ਵਿੱਚ ਛਪੀ। ਇਸ ਕਾਵਿ ਰਚਨਾਂ ਵਿੱਚ ਕਿਤੇ ਕਿਤੇ ਹਾਸ਼ਮ ਦੇ ਦੋਹਰਿਆਂ ਦਾ ਰੰਗ ਨਜ਼ਰ ਆਉਂਦਾ ਹੈ। ਕਵੀ ਕਦੀ ਤਾਂ ਵਿਸ਼ਵ

ਵਿਆਪੀ ਜੁਦਾਈ ਦੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ। ਕਦੀ ਜੁਦਾਈ ਦੇਣ ਵਾਲੇ ਸਤਿਗੁਰੂ ਨੂੰ ਸੰਬੋਧਨ ਹੁੰਦਾ ਹੈ। ਕਵਿਤਾ ਵਿੱਚ ਜਨਕ ਦੇ ਬੰਦ ਖਲਾਸੀ ਕਰਨ ਦੇ ਤੇ ਪੰਜਵੇਂ, ਨੌਵੇਂ, ਦਸਵੇਂ ਸਤਿਗੁਰੂ ਸਾਹਿਬਾਨ ਦੇ ਹਵਾਲੇ ਹਨ। ਸੋਖਲ ਨੂੰ ਡੋਲੀ ਹੋਈ ਦੁਨੀਆਂ ਦੇ ਦੁੱਖਾਂ ਦਾ ਹੱਲ ਸਤਿਗੁਰੂ ਜੀ ਦੇ ਵਾਪਸ ਪਰਤਣ ਨਾਲ ਨਿਕਲਦਾ ਲੱਗਦਾ ਹੈ। ਸਤਿਗੁਰੂ ਜੀ ਦੇ ਆਇਆਂ ਹੀ ਵਿਛੋੜੇ ਦਾ ਦੁੱਖ ਦੂਰ ਹੋਣਾ ਹੈ ਅਤੇ ਲੋਕ ਸੁਖੀ ਪ੍ਰਲੋਕ ਸੁਹੇਲਾ ਹੋਣਾ ਹੈ।

## ਸੋਖਲ ਦੀ ਰਚਨਾ ਵਿਚੋਂ ਪੇਸ਼ਕਾਰੀ—

*ਫੱਗਣ*

*ਚੜ੍ਹਦੇ ਫੱਗਣ ਫਿਕਰਾਂ ਅੰਦਰ,*
*ਗਿਆਰਾਂ ਮਾਹ ਗੁਜ਼ਾਰੇ।*
*ਨਾਲ ਦੁਖਾਂ ਦੇ ਦਿਨ ਲੰਘਾਵਾਂ,*
*ਰਾਤਾਂ ਗਿਣ ਗਿਣ ਤਾਰੇ।*
*ਲੋਕੀਂ ਸਾਨੂੰ ਦੇਵਣ ਤਾਨ੍ਹੇ,*
*ਜਾਂਦੇ ਨਹੀਂ ਸਹਾਰੇ।*
*ਦੇਹ ਦਰਸ਼ਨ ਗੁਰ ਚੀਨੀ ਵਾਲੇ,*
*ਦੁਖ ਮਿਟਾ ਦੇ ਸਾਰੇ।*

ਸੰਤ ਇਕਬਾਲ ਸਿੰਘ ਮਨਚੰਦਾ (੧੨ ਅਕਤੂਬਰ, ੧੯੧੯-੧੪ ਅਗਸਤ, ੧੯੯੦) ਸਿਆਮ ਵਸਦੇ ਸੰਤ ਈਸ਼ਰ ਸਿੰਘ ਅਤੇ ਬੀਬੀ ਚੰਨਣ ਕੌਰ ਦੇ ਸਪੁੱਤਰ ਸਨ। ਇਹਨਾਂ ਨੂੰ ਗੁਰੂ ਘਰ ਦੀ ਸੇਵਾ ਕਰਨ, ਕਵਿਤਾ ਅਤੇ ਇਤਿਹਾਸ ਲਿਖਣ ਦਾ ਸ਼ੌਕ ਸੀ। ਉਹਨਾਂ ਦੀ ਪੁਸਤਕ ਨਾਮਧਾਰੀ ਸੰਗਤ ਸਿਆਮ ਦਾ ਸੰਖੇਪ ਇਤਿਹਾਸ, ਸਤਿਜੁਗ ਵਿੱਚ ਲੜੀ ਵਾਰ ਛਪ ਚੁੱਕੀ ਹੈ। ਉਹ ਬੁਲਾਰੇ ਵੀ ਸਨ ਅਤੇ ਗਾਇਕ ਵੀ। ਉਹਨਾਂ ਨੇ 71 ਕੁ ਸਾਲ ਦੀ ਉਮਰੇ ਪ੍ਰਲੋਕ ਗਵਨ ਕੀਤਾ।

1952 ਦੇ ਬਸੰਤ ਅੰਕ ਵਿੱਚੋਂ ਪ੍ਰਾਪਤ ਬਾਰਾਂਮਾਹ ਬਾਬਤ ਸੰਤ ਆਤਮਾ ਸਿੰਘ ਸਨਖਤ੍ਰਵੀ ਜੀ ਲਿਖਦੇ ਹਨ, "ਜੋ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਨੂੰ ਆਪਣੇ ਇਕ ਇਕ ਵਾਕ ਵਿਚੋਂ ਕੇਵਲ ਤਾਜ਼ਾ ਹੀ ਨਹੀਂ ਕਰਦਾ ਸਗੋਂ ਬਿਰਹੋਂ ਦੀ ਮੱਧਮ ਹੋ ਰਹੀ ਅੱਗ ਨੂੰ ਇਤਨਾ ਪ੍ਰਚੰਡ ਕਰਦਾ ਹੈ ਜਿਸ ਨਾਲ ਕਿਸੇ ਵੇਲੇ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪੰਜਾਬ ਵਲੋਂ ਉਪਰਾਮ ਹੋਇਆ ਹਿਰਦਾ ਨਾਮਧਾਰੀ ਸੰਗਤ ਨੂੰ ਦਰਸ਼ਨ ਦੇਣ ਲਈ ਪੰਘਰ ਸਕਦਾ ਹੈ।"

ਇਹ ਬਾਰਾਂਮਾਹ ਨਾਮਧਾਰੀਆਂ ਦੇ ਵੈਰਾਗ ਦੀ ਅਵਸਥਾ ਨੂੰ ਪੇਸ਼ ਕਰਦਾ ਹੈ। ਇਸ ਅਨੁਸਾਰ ਪ੍ਰੀਤਮ ਦੇ ਦੀਦਾਰ ਬਾਝੋਂ ਸਾਵਣ ਦੇ ਮਹੀਨੇ ਵੀ ਚੰਗੇ ਨਹੀਂ ਲਗਦੇ। ਫੱਗਣ ਦੇ ਮਹੀਨੇ ਵਿੱਚ ਮਨਚੰਦਾ ਜੀ ਪੰਜਾਬੀ ਦੀ ਥਾਂ ਹਿੰਦੀ ਨੂੰ ਆਪਣੇ ਵਿਚਾਰ ਪ੍ਰਵਾਹ ਦੀ ਪ੍ਰਬਲਤ ਪੇਸ਼ ਕਰਨ ਲਈ ਅਪਨਾਉਂਦੇ ਹਨ। ਉਹ ਸੁੰਨੀ ਅਯੁਧਿਆ ਵਿੱਚ ਰਾਮ ਅਤੇ ਗੋਪੀਆਂ ਲਈ ਸ਼ਾਮ ਦੇ ਪਰਤਣ ਵਾਂਗ, ਆਪਣੇ ਪ੍ਰਾਣ ਨਾਥ, ਗੁਰੂ ਰਾਮ ਸਿੰਘ ਦੀ ਉਡੀਕ ਕਰਦੇ ਹਨ।

## ਮਨਚੰਦਾ ਦੀ ਕਾਵਿ ਪੇਸ਼ਕਾਰੀ—

*ਫੱਗਣ*

*ਫ਼ਾਗਨ ਕੀ ਫਾਗ ਸੰਗ ਫੂਲਨ ਬਗੀਚੀ ਫਲੀ,*
*ਲਾਗਤ ਨਾ ਭਲੀ ਮੋਹਿ ਪੀਆ ਪਰਦੇਸ ਹੈ।*
*ਆਏ ਨਾ ਆਰਾਮ ਹੈ ਅਵਧ ਸੁਨੀ ਰਾਮ ਬਿਨ,*
*ਹਰ ਘੜੀ ਜਾਮ ਮੋਰੋ ਰਾਮ ਕੋ ਆਦੇਸ਼ ਹੈ।*
*ਇਤਨਾਂ ਸੰਦੇਸ਼ ਊਧੋ ਜਾਇ ਕਹੌਂ ਸ਼ਾਮ ਜੁ ਸੋਂ,*
*ਕੁਬਿਓਂ ਕਾ ਆਪ ਬਿਨ ਜੋਗੀਓਂ ਸਾ ਭੇਸ ਹੈ।*
*ਦਰਸ਼ਨ ਕੀ ਆਸ ਸੇ ਨਾ ਕੀਜੀਓ ਨਿਰਾਸ ਮੋਕੋ,*
*ਪ੍ਰਾਨ ਨਾਥ ਤੋਰੇ ਬਿਨ ਸੂਨੋ ਭਯੋ ਦੇਸ ਹੈ।*

ਚਤਰ ਸਿੰਘ "ਬੀਰ" ਕੌਮੀ ਪੱਧਰ ਦੇ ਪ੍ਰਸਿੱਧ ਪੰਜਾਬੀ ਕਵੀ ਹਨ। ਉਹਨਾਂ ਦੀ ਕਵਿਤਾ ਦੇ ਨਾਲ ਨਾਲ ਉਹਨਾਂ ਦੀਆਂ ਗਜ਼ਲਾਂ ਦੀ ਪੰਜਾਬੀ ਪਾਠਕਾਂ ਵਿੱਚ ਚਰਚਾ ਹੈ। ਝਾਂਜਰ ਛਣਕ ਪਈ, ਡੁੱਬਦੇ ਪੱਥਰ ਤਾਰੇ, ਮੈਂ ਵੀ ਹਾਜ਼ਰ ਹਾਂ, ਅਸੀਂ ਕੌਣ ਹਾਂ, ਇਹਨਾਂ ਦੀਆਂ ਪ੍ਰਸਿਧ ਕਾਵਿ ਪੁਸਤਕਾਂ ਹਨ। "ਬੀਰ" ਜੀ ਦਾ ਜਨਮ ਸੰਨ ੧੯੨੫ ਵਿੱਚ ਸ: ਕਰਮ ਸਿੰਘ ਜੀ ਦੇ ਘਰ ਪਿੰਡ ਚੋਤਾਲਾ (ਅੰਮ੍ਰਿਤਸਰ) ਵਿਖੇ ਹੋਇਆ। ਦਿੱਲੀ ਵਿੱਚ ਆਪ ਪੰਜਾਬੀ ਦੇ ਸਭ ਤੋਂ ਪਹਿਲੇ ਅਧਿਆਪਕ ਸਨ। ਉਹ ੧੯੮੫ ਵਿੱਚ ਵਾਈਸ ਪ੍ਰਿੰਸੀਪਲ ਦੀ ਪਦਵੀ ਤੋਂ ਸੇਵਾ ਮੁਕਤ ਹੋਏ ਹਨ। ਉਹ ੨੩ ਜਨਵਰੀ ੨੦੦੧ ਨੂੰ ਪਰਲੋਕ ਗਵਨ ਕਰ ਗਏ।

"ਬੀਰ" ਜੀ ਦੀ ਕਵਿਤਾ ਵਿੱਚ ਗੁਰੂ ਘਰ ਪ੍ਰਤੀ ਸ਼ਰਧਾ ਅਤੇ ਸਤਿਕਾਰ ਹੁੰਦਾ ਹੈ। ਉਹਨਾਂ ਦੀ ਧਾਰਮਿਕ ਕਵਿਤਾ ਵਿੱਚੋਂ ਸਾਹਿਤਕ ਰੰਗ ਵੀ ਮਿਲਦਾ ਹੈ। ਉਹਨਾਂ ਦਾ ਬਾਰਾਂਮਾਹ ਦੋਹਰਿਆਂ ਵਿੱਚ ਹੈ। ਇਹ ਬਾਰਾਂਮਾਹ ਸਾਦੀ, ਸਰਲ, ਸਾਹਿਤਕ ਭਾਸ਼ਾ ਦੀ ਵੰਨਗੀ ਹੈ। ਕਵਿਤਾ ਵਿੱਚ ਰਵਾਨੀ ਹੈ।

## ਬੀਰ ਦੀ ਕਾਵਿ ਰਵਾਨੀ—

*ਫੱਗਣ*

*ਫੱਗਣ ਫੁੱਲ ਬਾਗੀਂ ਖਿੜੇ, ਸਾਡੇ ਦਿਲ ਨਾ ਚੈਨ।*
*ਸਾਨੂੰ ਕਰਨ ਮਖੌਲ ਸਭ, ਸਾਡੇ ਸਾਕ ਤੇ ਸੈਨ।*

*ਨੱਚ ਪਏ ਦਿਲ ਮੋਰ ਬਣ, ਖੁਸ਼ੀਆਂ ਕਰੇ ਕਰੋੜ।*
*ਚੀਨੀ ਵਾਲਾ ਆ ਜਾਏ, ਜੇ ਕਰ ਵਾਗਾਂ ਮੋੜ।*

*ਇਕ ਇਕ ਕਰਕੇ ਬੀਤ ਗਏ, ਯਾਹੋ ਬਾਰਾਂ ਮਾਸ।*
*ਸੁਣੀ ਨਾ ਸਾਡੇ ਸਤਿਗੁਰਾਂ, ਸਾਡੀ ਕੋਈ ਅਰਦਾਸ।*

ਇੰਜ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦਾ ਦਰਦ ਪੇਸ਼ ਕਰਦੇ ਬਾਰਾਂਮਾਹ ਅਪਣਾ ਨਵੇਕਲਾ ਸਾਹਿਤਕ ਮਹੱਤਵ ਰੱਖਦੇ ਹਨ।

■

## ਸੰਘਰਸ਼ਮਈ ਸ਼ਖਸੀਅਤ

# ਸੰਤ ਮੰਗਲ ਸਿੰਘ ਲਾਇਲਪੁਰੀ

ਐਸ ਐਸ ਮਨਧੀਰ

ਸੰਤ ਮੰਗਲ ਸਿੰਘ ਲਾਇਲਪੁਰੀ ਸਵਾਸ ਸਵਾਸ ਨਾਮ ਜਪਦੇ ਸਨ ਕਿ ਨਹੀਂ, ਇਸ ਬਾਰੇ ਦਾਅਵੇ ਨਾਲ ਕੁੱਝ ਆਖਣ ਔਖਾ ਹੈ, ਪਰ ਇਹ ਗੱਲ ਨਿਸਚਿਤ ਰੂਪ ਵਿਚ ਆਖੀ ਜਾ ਸਕਦੀ ਹੈ ਕਿ ਆਪ ਦੇ ਹਰ ਸਵਾਸ ਵਿਚੋਂ "ਨਾਮਧਾਰੀ" ਸ਼ਬਦ ਦੀ ਧੁਨੀ ਨਿਕਲਦੀ ਸੀ। ਉਨ੍ਹਾਂ ਦਾ ਆਪਣੇ ਆਪ ਲਈ ਨਾਮਧਾਰੀ ਹੋਣ ਦਾ ਅਰਥ ਸੀ, ਉਸ ਸਾਰੀ ਪਰੰਪਰਾ, ਉਨ੍ਹਾਂ ਸਾਰੇ ਚੜ੍ਹਾਵਾਂ ਉਤਰਾਵਾਂ ਨਾਲ ਆਪਣੇ ਮਨ-ਪ੍ਰਾਣ ਦੀ ਸਾਂਝ ਜੋ ਨਾਮਧਾਰੀ ਜਾਂ ਕੂਕਾ ਸ਼ਬਦ ਨਾਲ ਕਿਸੇ ਵੀ ਵੇਲੇ ਜੁੜੇ ਸਨ। ਉਹ ਨਾਮਧਾਰੀ ਪੰਥ ਨੂੰ ਇਸ ਢੰਗ ਨਾਲ ਆਪਣਾ ਪੰਥ ਮੰਨਦੇ ਸਨ ਜਿਵੇਂ ਉਹ ਹੀ ਨਾਮਧਾਰੀ ਸਿੱਖਾਂ ਦੀ ਹਰੇਕ ਗੱਲ ਲਈ ਜ਼ਿੰਮੇਵਾਰ ਹੋਣ। ਉਹ ਆਪਣੇ ਆਪ ਨੂੰ ਪੂਰੇ ਕੂਕਾ ਅੰਦੋਲਨ ਦਾ ਵਾਰਸ ਮੰਨਦੇ, ਸ਼ਹੀਦਾਂ ਦਾ ਵਾਰਸ ਵੀ, ਚੜ੍ਹਦੀ ਕਲਾ ਦਾ ਵਾਰਸ ਵੀ ਤੇ ਢਹਿੰਦੀ ਕਲਾ ਦਾ ਜ਼ਿੰਮੇਵਾਰ ਵੀ।

ਇਕ ਤਰ੍ਹਾਂ ਨਾਲ ਉਨ੍ਹਾਂ ਦੀ ਇਹ ਸੋਚ ਉਲਾਰ ਸੀ, ਕਿਉਂਕਿ ਜਿਸ ਨਾਮਧਾਰੀ ਸਮਾਜ ਦਾ ਉਹ ਅਨਿਖੜਵਾਂ ਅੰਗ ਸਨ-ਉਸ ਸਮਾਜ ਵਿਚ ਸਾਰੀ ਸੋਚ, ਸਾਰੇ ਕਾਰਜਕ੍ਰਮਾਂ ਦਾ ਕੇਂਦਰ ਗੁਰਗੱਦੀ ਉਪਰ ਬਿਰਾਜਮਾਨ ਸਤਿਗੁਰੂ ਹੁੰਦਾ ਹੈ। ਸਿੱਖ ਤਾਂ ਕੇਵਲ ਹੁਕਮ ਵਿਚ ਰਹਿਣ ਵਾਲਾ ਇਕ ਨਾਚੀਜ਼ ਜੀਵ ਹੁੰਦਾ ਹੈ ਅਤੇ ਇਹੋ ਕਾਰਨ ਸੀ ਕਿ ਲਾਇਲਪੁਰੀ ਜੀ ਦੀ ਸੋਚ ਨੂੰ ਬਹੁਤੀ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਕੋਈ ਹੁੰਗਾਰਾ ਨਾ ਮਿਲਦਾ। ਕਈ ਵਾਰੀ ਤਾਂ ਉਪਰਾਮਤਾ ਭਰੇ ਰਵੱਈਏ ਦਾ ਵੀ ਉਨ੍ਹਾਂ ਨੂੰ ਸਾਹਮਣਾ ਕਰਨਾ ਪੈਂਦਾ।

ਇਸਦੇ ਬਾਵਜੂਦ ਲਾਇਲਪੁਰੀ ਜੀ ਦੀ ਸੋਚ ਤੇ ਉਨ੍ਹਾਂ ਦਾ ਸਿਰੜ ਹਮੇਸ਼ਾ ਕਿਸੇ ਨਾ ਕਿਸੇ ਰੂਪ ਵਿਚ ਸਾਹਮਣੇ ਆਉਂਦੇ ਰਹੇ। ਆਪਣੇ ਕਾਰਜਾਂ ਦੀਆਂ ਕਾਮਯਾਬੀਆਂ ਤੇ ਨਾ-ਕਾਮਯਾਬੀਆਂ ਦਾ ਲਾਇਲਪੁਰੀ ਜੀ ਇਕ ਜਿਉਂਦਾ ਜਾਗਦਾ ਵਜੂਦ ਬਣੇ ਰਹੇ।

ਇਸ ਸਭ ਦਾ ਕਾਰਨ ਸ਼ਾਇਦ ਇਹ ਸੀ ਕਿ ਉਨ੍ਹਾਂ ਨੂੰ ਕਿਸ਼ੋਰ ਤੇ ਫਿਰ ਯੁਵਾ ਅਵਸਥਾ ਵਿਚ ਜਿਨ੍ਹਾਂ ਵਿਅਕਤੀਆਂ ਨੇ ਪ੍ਰਭਾਵਤ ਕੀਤਾ ਸੀ-ਉਹ ਆਪਣੇ ਕਾਰਜ ਖੇਤਰ ਵਿਚ ਉਚ ਪਾਏ ਦੀਆਂ ਸ਼ਖਸੀਅਤਾਂ ਸਨ। ਉਨ੍ਹਾਂ ਸ਼ਖਸੀਅਤਾਂ ਦੇ ਮਿਲਵੇਂ ਪ੍ਰਭਾਵ ਨੇ ਲਾਇਲਪੁਰੀ ਜੀ ਦੀ ਉਸ ਸ਼ਖਸੀਅਤ ਦੀ ਰਚਨਾ ਕੀਤੀ ਜਿਸ ਵਿਚ ਉਨ੍ਹਾਂ ਸਾਰੀਆਂ ਸ਼ਖਸੀਅਤਾਂ ਦਾ ਅਸਰ ਇਕ ਮਜਮੂਈ ਸ਼ਖਸੀਅਤ ਦੀ ਘਾੜਤ ਬਣ ਗਿਆ।

ਲਾਇਲਪੁਰੀ ਜੀ ਦਾ ਜਨਮ ਜਿਸ ਮਾਤਾ-ਪਿਤਾ ਤੋਂ ਹੋਇਆ, ਉਨ੍ਹਾਂ ਵਿਚੋਂ ਮਾਤਾ ਰਾਜ ਕੌਰ ਪੁਰਾਤਨ ਨਾਮਧਾਰੀ ਪਰਵਾਰ ਦੀ ਸੀ ਤੇ ਪਿਤਾ ਮੁਲਖਾ ਸਿੰਘ ਇਕ ਗੈਰ ਸਿੱਖ ਲਾਲਾ ਗੰਡਾ ਮੱਲ ਦੇ ਸਪੁੱਤਰ ਸਨ। ਸੰਜੋਗ ਦੀ ਗੱਲ ਹੀ ਆਖੀ ਜਾ ਸਕਦੀ ਹੈ ਕਿ ਸ੍ਰੀ ਗੰਡਾ ਮੱਲ ਦੇ ਉਪਰੋ ਥਲੀ ਸੱਤ ਬੱਚਿਆਂ ਨੇ ਜਨਮ ਲਿਆ ਤੇ ਸੱਤੇ ਹੀ ਥੋੜ੍ਹੇ ਥੋੜ੍ਹੇ ਸਮੇਂ ਦੀ ਵਿੱਥ ਨਾਲ ਪਰਲੋਕ ਗਮਨ ਕਰ ਗਏ। ਲੋਕਾਂ ਦੇ ਆਖਣ ਵੇਖਣ ਤੇ ਸ੍ਰੀ ਮੁਲਖਾ ਸਿੰਘ ਦੀ ਮਾਤਾ ਉਤੱਮੀ ਨੇ ਅੱਠਵੀਂ ਸੰਤਾਨ ਨੂੰ ਆਪਣੀ ਸੰਤਾਨ ਨਾ ਮੰਨਕੇ ਗੁਰੂ ਘਰ ਦੀ ਸੰਤਾਨ ਮੰਨਣ ਦਾ ਸੰਕਲਪ ਲੈ ਲਿਆ। ਇਸ ਸੰਕਲਪ ਦਾ ਅਸਰ ਸੀ ਜਾਂ ਕੁੱਝ ਹੋਰ-ਅੱਠਵਾਂ ਪੁੱਤਰ ਬਚ ਗਿਆ। ਪਰ ਉਸ ਮਾਤਾ ਉਤੱਮੀ ਨੇ ਆਪਣੇ ਸੰਕਲਪ ਅਨੁਸਾਰ ਕਦੇ ਵੀ ਉਸ ਨਾਲ ਮੋਹ-ਮਾਇਆ ਦਾ ਰਿਸ਼ਤਾ ਨਾ ਗੰਢਿਆ। ਉਸ ਨੇ ਇਸ ਪੁੱਤਰ ਦੇ ਜਨਮ ਤੋਂ ਪਹਿਲਾਂ ਹੀ ਆਪਣੀ ਸੰਤਾਨ ਵਜੋਂ ਜਿਸ ਬੱਚੇ ਨਾਲ ਆਪਣੀ ਮੋਹ ਮਾਇਆ ਦਾ ਰਿਸ਼ਤਾ ਕਾਇਮ ਕਰ ਲਿਆ ਸੀ, ਉਹ ਉਸਦੀ ਸਕੀ ਭੈਣ ਦਾ ਪੁੱਤਰ ਸੀ- ਜੋ ਵੱਡਾ ਹੋ ਕੇ ਪੰਜਾਬੀ ਕਵੀ "ਲਾਲਾ ਧਨੀ ਰਾਮ ਚਾਤ੍ਰਿਕ" ਦੇ ਨਾਮ ਨਾਲ ਪ੍ਰਸਿੱਧ ਹੋਇਆ।

ਲਾਲਾ ਗੰਡਾ ਮੱਲ ਦੀ ਅੱਠਵੀਂ ਸੰਤਾਨ- ਮੁਲਖਾ ਮੱਲ ਦਾ ਨਾਮ ਛੇਤੀ ਹੀ ਬਦਲ ਕੇ ਮੁਲਖਾ ਸਿੰਘ ਹੋ ਗਿਆ।

ਜ਼ਿਲਾ ਸਿਆਲਕੋਟ ਦੇ ਪਿੰਡ "ਦਾਤੇਵਾਲ" ਦੇ ਸੰਤ ਗੁਲਾਬ ਸਿੰਘ ਤੇ ਉਨ੍ਹਾਂ ਦੀ ਪਤਨੀ ਆਤਮਾ ਦੇਈ ਨੇ ਆਪਣੀ ਇਕ ਬੇਟੀ ਰਾਜ ਕੌਰ ਦਾ ਵਿਆਹ ਲੋਪੋਕੇ ਜ਼ਿਲਾ ਅੰਮ੍ਰਿਤਸਰ ਦੇ ਮੁਲਖਾ ਸਿੰਘ ਨਾਲ ਕਰ ਦਿਤਾ। ਰਾਜ ਕੌਰ ਆਪਣੇ ਪਿੰਡੋਂ ਤੇ ਘਰੋਂ ਹੀ ਨਾਮਧਾਰੀ ਸੰਸਕਾਰ ਲੈ ਕੇ

ਆਈ ਸੀ। ਉਨ੍ਹਾਂ ਸੰਸਕਾਰਾਂ ਦੀ ਬਦੌਲਤ ਉਸ ਨੇ ਆਉਂਦਿਆਂ ਹੀ ਸਹੁਰੇ ਪਰਵਾਰ ਦਾ ਸਾਰਾ ਮਾਹੌਲ ਬਦਲ ਦਿਤਾ ਤੇ ਸਾਰਾ ਘਰ ਨਾਮਧਾਰੀ ਸਿੰਘਾਂ ਦਾ ਘਰ ਬਣ ਗਿਆ। ਮਾਈ ਉਤੱਮੀ ਤਾਂ ਜੀਵਨ ਭਰ ਲਈ ਸੋਧਣ ਬਣ ਗਈ। ਦਾਤੇਵਾਲ ਪਿੰਡ ਓਦੋਂ ਨਾਮਧਾਰੀ ਸਿੱਖਾਂ ਦਾ ਗੜ੍ਹ ਸੀ— ਤੇ ਪ੍ਰਸਿੱਧ ਨਾਮਧਾਰੀ ਜੱਥੇਦਾਰ ਸੰਤ ਭਗਤ ਸਿੰਘ ਦਾ ਪਿੰਡ ਵੀ ਸੀ। ਸੰਤ ਭਗਤ ਸਿੰਘ ਦਾਤੇਵਾਲ ਦਾ ਨਾਮਧਾਰੀ ਜਗਤ ਵਿੱਚ ਬੜਾ ਉੱਚਾ ਨਾਮ ਸੀ ਤੇ ਏਧਰ "ਲੋਪੋਕੇ" ਪਿੰਡ ਦਾ ਨਾਮ ਸੰਤ ਨਿਧਾਨ ਸਿੰਘ ਆਲਿਮ ਦਾ ਪਿੰਡ ਹੋਣ ਕਰਕੇ ਬੜਾ ਪ੍ਰਸਿੱਧ ਸੀ। ਆਲਿਮ ਜੀ ਦੀਆਂ ਨਾਮਧਾਰੀ ਤੇ ਗ਼ੈਰ-ਨਾਮਧਾਰੀ ਸਮਾਜ ਵਿੱਚ ਧੁੰਮਾਂ ਸਨ।

ਸੰਤ ਮੰਗਲ ਸਿੰਘ ਲਾਇਲਪੁਰੀ ਦਾ ਜਨਮ ਈਸਵੀ ਸੰਨ 1908 ਵਿੱਚ ਲੋਪੋਕੇ ਪਿੰਡ ਵਿਚ ਹੀ ਹੋਇਆ। ਵਧਦੀ ਉਮਰ ਦੇ ਨਾਲ ਨਾਲ ਜਿਨ੍ਹਾਂ ਪਹਿਲੇ ਤਿੰਨਾਂ ਵਿਅਕਤੀਆਂ ਦੀ ਸ਼ਬਦ—ਛੋਹ ਲਾਇਲਪੁਰੀ ਜੀ ਨੂੰ ਮਿਲੀ— ਉਹ ਸਨ ਲਾਲਾ ਧਨੀ ਰਾਮ ਚਾਤ੍ਰਿਕ — ਸੰਤ ਭਗਤ ਸਿੰਘ ਦਾਤੇਵਾਲ ਤੇ ਸੰਤ ਨਿਧਾਨ ਸਿੰਘ ਆਲਿਮ।

ਜਵਾਨੀ ਤੋਂ ਪ੍ਰੌੜ ਅਵਸਥਾ ਵਿਚਕਾਰ ਲਾਇਲਪੁਰੀ ਜੀ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਸ਼ਬਦ ਸਾਹਿਤ ਦੇ ਸੰਪਰਕ ਵਿੱਚ ਆਏ। ਉਪਰੋਕਤ ਚੌਹਾਂ ਦੀ ਸ਼ਬਦ—ਸੰਗਤ ਦਾ ਅਸਰ ਸੀ ਕਿ ਲਾਇਲਪੁਰੀ ਜੀ ਦੇ ਅੰਦਰੋਂ ਕੁਝ ਵਲੇਵੇਂ ਖਾ ਖਾ ਕੇ ਬਾਹਰ ਆਉਣ ਦੇ ਉਪਰਾਲੇ ਕਰਦਾ ਰਿਹਾ। ਜਿਵੇਂ ਉਨ੍ਹਾਂ ਦੇ ਜੀਵਨ ਭਰ ਦੀ ਸੋਚ, ਚਿੰਤਨ ਤੇ ਉਦੱਮ ਤੋਂ ਪਤਾ ਲਗਦਾ ਹੈ— ਉਨ੍ਹਾਂ ਦੇ ਸੁਭਾਅ ਵਿੱਚ ਇਕ ਖਾਸ ਤਰ੍ਹਾਂ ਦੀ ਬੇਚੈਨੀ ਸੀ, ਕੁਝ ਖਾਸ ਦੀ ਇਕ ਚਾਹਨਾ ਸੀ—ਜਿਹੜੀ ਹਮੇਸ਼ਾ ਉਨ੍ਹਾਂ ਨੂੰ ਭਟਕਾਉਂਦੀ ਰਹਿੰਦੀ ਸੀ। ਦੇਸ਼ ਦੀ ਵੰਡ ਤੋਂ ਪਹਿਲਾਂ ਵੀ ਆਪ ਕਦੇ ਲੋਪੋਕੇ ਜ਼ਿਲਾ ਲਾਇਲਪੁਰ, ਲਾਹੌਰ, ਸ਼ੇਖੂਪੁਰੇ, ਅੰਮ੍ਰਿਤਸਰ, ਲਾਇਲਪੁਰ ਤੇ "ਗੰਗਾ ਸਿੰਘ ਵਾਲੇ" ਆਦਿ ਸਥਾਨਾਂ ਵਿਚਕਾਰ ਬਾਰ ਬਾਰ ਨਿਵਾਸ ਬਦਲਦੇ ਰਹੇ ਤੇ ਦੇਸ਼ ਵੰਡ ਤੋਂ ਬਾਅਦ ਵੀ—ਕਦੇ ਅੰਮ੍ਰਿਤਸਰ, ਕਦੇ ਕਾਨਪੁਰ, ਕਦੇ ਖਾਪੜ ਖੇੜੀ ਜ਼ਿਲਾ ਅੰਮ੍ਰਿਤਸਰ ਕਦੇ ਦਿੱਲੀ ਵਿਚ ਨਿਵਾਸ ਬਣਾਉਂਦੇ ਰਹੇ।

ਬੇਚੈਨੀ ਕਿਸ ਗੱਲ ਦੀ ਸੀ— ਚਾਹਨਾ ਕੀ ਸੀ, ਇਸਦਾ ਬਹੁਤਾ ਸਪੱਸ਼ਟ ਅੰਦਾਜ਼ਾ ਉਨ੍ਹਾਂ ਨੂੰ ਖੁਦ ਨੂੰ ਵੀ ਨਹੀਂ ਸੀ। ਪਰ ਉਨ੍ਹਾਂ ਨੂੰ ਲੱਗਦਾ ਸੀ ਕਿ ਕੁਝ ਇਹੋ ਜਿਹਾ ਹੈ, ਜਿਹੜਾ ਉਨ੍ਹਾਂ ਦੁਆਰਾ ਹੋਣਾ ਮੰਗਦਾ ਹੈ ਤੇ ਉਸੇ ਵਿਚ ਉਨ੍ਹਾਂ ਦੇ ਜੀਵਨ ਦੀ ਸਾਰਥਕਤਾ ਹੈ।

ਇਸੇ ਬੇਚੈਨੀ, ਭਟਕਣ ਤੇ ਯਾਤ੍ਰਾਮਈ ਜੀਵਨ ਵਿਚੋਂ ਉਨ੍ਹਾਂ ਦੀ ਸ਼ਖਸੀਅਤ ਉਸਰਦੀ ਰਹੀ ਤੇ ਵੇਲੇ ਵੇਲੇ ਉਹ ਬਾਹਰਲੀ ਦੁਨੀਆਂ ਵਿੱਚ ਪ੍ਰਗਟ ਵੀ ਹੁੰਦੀ ਰਹੀ। ਲਾਇਲਪੁਰੀ ਜੀ ਨੇ ਕਿਸ਼ੋਰ ਅਵਸਥਾ ਵਿੱਚ ਆਪਣੇ ਪਿਤਾ ਦੀ ਸੰਗਤ ਵਿਚ ਬਾਣੀ ਪੜ੍ਹਨੀ ਤੇ ਕੀਰਤਨ ਦਿਵਾਨ ਲਗਾਉਣੇ ਸਿੱਖ ਲਏ ਸਨ। ਪਿਤਾ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਚੰਗੇ ਅਖੰਡ ਪਾਠੀ ਤੇ ਸੂਰਜ ਪ੍ਰਕਾਸ਼ ਗ੍ਰੰਥ ਦੇ ਕਥਾ ਵਾਚਕ ਸਨ। ਸੰਤ ਭਗਤ ਸਿੰਘ ਦਾਤੇਵਾਲ ਦੇ ਅਸਰ ਹੇਠ ਉਨ੍ਹਾਂ ਨੇ ਦਿਵਾਨ ਲਗਾਉਣਾ ਸਿੱਖ ਲਿਆ। ਆਲਿਮ ਜੀ "ਸਤਿਜੁਗ" ਸਪਤਾਹਕ ਨਾਲ ਜੁੜੇ ਹੋਏ ਸਨ ਤੇ ਭਾਈ ਸੇਵਾ ਸਿੰਘ—ਖਾਲਸਾ ਸਮਾਚਾਰ ਵਾਲਿਆਂ ਨਾਲ ਦੇਹਧਾਰੀ ਗੁਰੂ ਤੇ ਗ੍ਰੰਥ ਗੁਰੂ ਦੇ ਸਿਧਾਂਤ ਬਾਰੇ ਬਹਿਸ ਮੁਬਾਸੇ ਵਿਚ ਮਸ਼ਗੂਲ ਸਨ। ਜਿਸ ਕਰਕੇ ਆਲਿਮ ਜੀ ਦੇ ਅਸਰ ਹੇਠ ਲਾਇਲਪੁਰੀ ਜੀ ਨੇ ਇਸ ਤਰਕ—ਯੁੱਧ ਵਿਚ ਵੀ ਮੁਹਾਰਤ ਹਾਸਿਲ ਕਰ ਲਈ। ਸੋਲਾਂ—ਸਤਾਰਾਂ ਸਾਲ ਦੀ ਉਮਰ ਵਿੱਚ ਹੀ ਆਪ ਨੇ ਇਸ ਖੇਤਰ ਵਿੱਚ ਪ੍ਰਵੇਸ਼ ਕਰ ਲਿਆ ਤੇ ਹੌਲੀ ਹੌਲੀ ਤਗੜੀਆਂ ਕਾਨਫਰੰਸਾਂ ਵਿੱਚ ਮਿਥ ਕੇ ਬਹਿਸਾਂ ਕੀਤੀਆਂ ਤੇ ਜਿੱਤ ਕੇ ਨਿਕਲੇ। ਆਲਿਮ ਜੀ ਬਹੁਤ ਪ੍ਰਭਾਵਸ਼ਾਲੀ ਵਕਤਾ ਵੀ ਸਨ। ਅੰਗ੍ਰੇਜ਼ਾਂ ਕੋਲੋਂ ਆਜ਼ਾਦੀ ਹਾਸਿਲ ਕਰਨ ਲਈ ਉਨ੍ਹਾਂ ਦਿਨਾਂ ਵਿੱਚ ਜਲਸਿਆਂ ਸਭਾਵਾਂ ਦੀ ਜ਼ਬਰਦਸਤ ਲਹਿਰ ਸੀ— ਜਿਨ੍ਹਾਂ ਵਿੱਚ ਆਲਿਮ ਜੀ ਦੇ ਭਾਸ਼ਣ ਤਗੜਾ ਅਸਰ ਪਾਉਂਦੇ ਸਨ। ਲਾਇਲਪੁਰੀ ਜੀ ਆਲਿਮ ਜੀ ਦੀ ਭਾਸ਼ਣ ਕਲਾ ਤੇ ਤਰਕ ਪੂਰਨ ਲੇਖਨ ਕਲਾ ਵਿੱਚ ਉਨ੍ਹਾਂ ਤੋਂ ਪ੍ਰਭਾਵਿਤ ਹੋਏ। ਕਾਵਿ ਖੇਤਰ ਵਿੱਚ ਉਤਰਨ ਲਈ ਲਾਇਲਪੁਰੀ ਜੀ ਨੂੰ ਤਾਇਆ ਧਨੀ ਰਾਮ ਚਾਤ੍ਰਿਕ ਦੀ ਕਾਵਿ ਸੰਗਤ ਮਿਲੀ।

ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ ਅਮਰੀਕਾ ਤੋਂ ਇਕ ਖਾਸ ਤਰ੍ਹਾਂ ਦਾ ਆਦਰਸ਼ਵਾਦ ਲੈ ਕੇ ਆਏ ਸਨ। ਪ੍ਰੀਤ ਨਗਰ ਜ਼ਿਲਾ ਅੰਮ੍ਰਿਤਸਰ ਵਿੱਚ ਉਨ੍ਹਾਂ ਨੇ ਉਸ ਆਦਰਸ਼ ਨੂੰ ਰੂਪਮਾਨ ਕਰਨ ਦਾ ਪ੍ਰਯੋਗ ਕੀਤਾ। ਜਿਸ ਵਿੱਚ ਪ੍ਰੀਤਲੜੀ ਨੇ ਬੜਾ ਵੱਡਾ ਯੋਗਦਾਨ ਪਾਇਆ। ਪ੍ਰੀਤ ਸੈਨਾ ਬਣੀ, ਪ੍ਰੀਤ ਸੈਨਿਕ ਹਫਤਾਵਾਰ ਪ੍ਰਕਾਸ਼ਿਤ ਹੋਇਆ। ਸਾਂਝੇ ਲੰਗਰ ਦਾ ਪ੍ਰਯੋਗ ਹੋਇਆ। ਉਹ ਸਭ ਮਿਲਾਕੇ ਇਕ ਇਹੋ ਜਿਹੀ ਕਾਲੋਨੀ ਦੀ ਯੋਜਨਾ ਸੀ—ਜੋ ਹਰ ਪੱਖ ਤੋਂ ਪ੍ਰੀਤ ਸਾਂਝ ਵਧਾਉਂਦੀ ਤੇ ਆਤਮ ਨਿਰਭਰ ਕਰਦੀ। ਲਾਇਲਪੁਰੀ ਜੀ ਨੂੰ ਨਾਮਧਾਰੀ ਵਿਰਸੇ ਵਿਚੋਂ "ਸੁਦੇਸ਼ੀ" ਦੀ ਸੋਚ ਮਿਲੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਦਾ ਬਾਈਕਾਟ ਤੇ ਸੁਦੇਸ਼ੀ ਨੂੰ ਅਪਣਾਉਣ ਦੀ ਲਹਿਰ ਚਲਾਈ ਸੀ। ਮਹਾਤਮਾ ਗਾਂਧੀ ਜੀ ਦੇ ਚਰਖੇ ਤੇ ਖੱਦਰ ਦੀ ਧੁੰਮ ਸੀ। ਖੱਦਰ ਦੀ ਮੁਹਿੰਮ ਵਿੱਚ ਲਾਇਲਪੁਰੀ ਜੀ ਹਮੇਸ਼ਾ ਮੂਹਰੇ ਮੂਹਰੇ ਰਹੇ।

ਉਹ ਲਹਿਰ, ਇਹ ਲਹਿਰ ਤੇ ਗੁਰਬਖਸ਼ ਸਿੰਘ ਜੀ ਦਾ ਆਦਰਸ਼ ਪ੍ਰੀਤ ਨਗਰ—ਸਭ ਨੇ ਮਿਲਕੇ ਲਾਇਲਪੁਰੀ ਜੀ ਦੇ ਮਨ ਵਿੱਚ ਇਕ ਸੁਪਨੇ ਦਾ ਰੂਪ ਧਾਰਿਆ। ਉਨ੍ਹਾਂ ਨੇ ਗੰਗਾ ਸਿੰਘ ਵਾਲਾ (ਜ਼ਿਲਾ ਲਾਇਲਪੁਰ) ਵਿੱਚ ਰਹਿੰਦਿਆਂ ਪੇਂਡੂ ਮਿੱਤਰ ਸਭਾ ਬਣਾਈ। ਬੱਚਿਆਂ ਤੇ ਵੱਡਿਆਂ ਨੂੰ ਵਿਦਿਆ ਦੇਣ ਲਈ ਆਪਣੇ ਪੇਂਡੂ ਮਿੱਤਰਾਂ ਦੇ ਪਿੰਡਾਂ ਵਿੱਚ ਸ਼ਿਖਸ਼ਾ ਕੇਂਦਰ ਖੋਲ੍ਹੇ। ਪਿੰਡਾਂ ਦੇ ਸੁਧਾਰ ਲਈ ਯੋਜਨਾ ਬਣਾਈ ਤੇ ਪ੍ਰਚਾਰ ਅਭਿਆਨ ਚਲਾਏ। ਗੰਗਾ ਸਿੰਘ ਵਾਲਾ ਪਿੰਡ ਵਿੱਚ

ਸਾਰੇ ਪਿੰਡ ਦੇ ਸਾਂਝੇ ਲੰਗਰ ਦੀ ਯੋਜਨਾ ਚਲਾਈ। ਅੰਗ੍ਰੇਜ਼ਾਂ ਦੇ ਖਿਲਾਫ ਸਿਆਸੀ ਮੁਹਿੰਮ ਦੇ ਹਿੱਸੇ ਵਜੋਂ ਸਿਆਸੀ ਕਾਨਫਰੰਸਾਂ ਸ਼ੁਰੂ ਕੀਤੀਆਂ। ਇਹਨਾਂ ਸਾਰੇ ਕਾਰਜਾਂ ਵਿਚ ਸੀਮਤ ਸਫਲਤਾ ਹੀ ਮਿਲੀ— ਪਰ ਇਰਾਦੇ ਦੀ ਦ੍ਰਿੜ੍ਹਤਾ ਹੋਰ ਪੱਕੀ ਹੋ ਗਈ।

"ਸਤਿਜੁਗ" ਵਿੱਚ ਲੇਖ ਤੇ ਕਵਿਤਾਵਾਂ ਲਿਖਦਿਆਂ—ਲਾਇਲਪੁਰੀ ਜੀ ਦੀ ਪਹੁੰਚ ਨਾਮਧਾਰੀ ਸਮਾਜ ਦੇ ਕੁਝ ਉਤਸ਼ਾਹੀ ਤੇ ਕੁਝ ਸੁਪਨੇ ਸਾਜ਼ ਸਿਆਣਿਆਂ ਤਕ ਹੋ ਗਈ ਸੀ। ਜਿੱਥੇ ਜਿਸ ਸੰਸਥਾ ਵਿੱਚ ਕੁਝ ਚੰਗਾ ਚੰਗਾ, ਕੁਝ ਪ੍ਰੇਰਨਾਦਾਇਕ ਦਿੱਸਦਾ—ਲਾਇਲਪੁਰੀ ਜੀ ਦਾ ਜੀਅ ਕਰਦਾ ਕਿ ਉਹੋ ਜਿਹਾ ਜਾਂ ਉਸ ਤੋਂ ਕੁਝ ਵੱਧ ਚੰਗਾ ਨਾਮਧਾਰੀ ਸਮਾਜ ਵਿੱਚ ਹੋਵੇ। ਉਦੋਂ ਤਕ ਅਜੇ ਨਾਮਧਾਰੀਆਂ ਵਿੱਚ ਅੰਗ੍ਰੇਜ਼ੀ ਸਕੂਲਾਂ, ਅੰਗ੍ਰੇਜ਼ੀ ਵਿਦਿਆ ਤੇ ਵਿਦੇਸ਼ੀ ਮਾਲ ਦੇ ਬਾਈਕਾਟ ਦਾ ਪ੍ਰਭਾਵ ਕਾਇਮ ਸੀ। ਪਰ ਦੇਸੀ ਸਕੂਲਾਂ, ਦੇਸੀ ਵਿਦਿਆ, ਸੁਦੇਸ਼ੀ ਘਰੇਲੂ ਉਦਯੋਗਾਂ ਬਾਰੇ ਕੋਈ ਇਹੋ ਜਿਹੀ ਸੋਚ ਨਹੀਂ ਸੀ—ਜਿਸ ਨੂੰ ਨਾਮਧਾਰੀ ਕੇਂਦਰ ਵਲੋਂ ਜੱਥੇਬੰਦਕ ਰੂਪ ਵਿੱਚ ਰੂਪਮਾਨ ਕਰਨ ਦਾ ਉਪਰਾਲਾ ਹੋ ਰਿਹਾ ਹੋਵੇ।

ਲਾਇਲਪੁਰੀ ਜੀ ਦੀ ਸੋਚ ਵਿਚੋਂ "ਕੂਕਾ ਕਲਾ ਕੌਸ਼ਲ" ਨਾਮ ਦੀ ਇਕ ਸਕੀਮ ਨਿਕਲੀ ਤੇ ਉਹ ਸਕੀਮ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿੱਚ ਹਾਜ਼ਿਰ ਹੋ ਗਈ। ਥੋੜ੍ਹੀ ਜਿਹੀ ਹਿੱਲਜੁਲ ਹੋਈ—ਤੇ ਉਹ ਸਕੀਮ ਬਸਤੇ ਵਿੱਚ ਬੱਝ ਗਈ। ਪਰ ਲਾਇਲਪੁਰੀ ਜੀ ਦਾ ਇਰਾਦਾ ਨਹੀਂ ਬਦਲਿਆ। ਕੇਂਦਰ ਵਲੋਂ ਨਹੀਂ ਤਾਂ ਇਕ ਗਰੁੱਪ ਵਲੋਂ ਹੀ ਸਹੀ। ਪ੍ਰੀਤਮ ਸਿੰਘ ਕਵੀ, ਹਰਬੰਸ ਸਿੰਘ ਪ੍ਰਵਾਨਾ ਤੇ ਕੁਝ ਹੋਰ ਮਿੱਤਰਾਂ ਨਾਲ ਰਲਕੇ ਲਾਇਲਪੁਰ ਆਪਣੇ ਗੁਬਿੰਦਪੁਰੇ ਮਹੱਲੇ ਵਿੱਚ ਹੀ "ਕੂਕਾ ਕਲਾ ਕੌਸ਼ਲ" ਨੂੰ ਰੂਪਮਾਨ ਕਰਨ ਦਾ ਹੀਲਾ ਕਰ ਲਿਆ। ਖੱਡੀਆਂ ਲਾ ਲਈਆਂ, ਕੋਹਲੂ ਗੱਡ ਲਿਆ— ਤੇ ਕੰਮ ਚਾਲੂ ਕਰ ਦਿੱਤਾ। ਪਰ ਸਾਧਨਾਂ ਦੀ ਕਮੀ ਕਾਰਨ ਉਹ ਯੋਜਨਾ ਵੀ ਛੇਤੀ ਹੀ ਠੱਪ ਹੋ ਗਈ। ਕੁਝ ਹੋਣਾ ਚਾਹੀਦਾ ਹੈ—ਕੂਕਿਆਂ ਵਲੋਂ ਕੁਝ ਹੁੰਦਾ ਦਿੱਸਣਾ ਚਾਹੀਦਾ ਹੈ। ਕੂਕਿਆਂ ਦੀ ਤਰੱਕੀ, ਉਨੱਤੀ ਹੋਣੀ ਚਾਹੀਦੀ ਹੈ—ਇਹ ਜਪ ਬਣ ਚੁੱਕਿਆ ਸੀ ਲਾਇਲਪੁਰੀ ਜੀ ਦਾ ਸਵਾਸ ਸਵਾਸ।

ਇਕ ਹੋਰ ਹੀਲਾ, ਇਕ ਹੋਰ ਹੱਲਾ— ਨਾਮਧਾਰੀ ਸਮਾਜ ਦੇ ਉਤਸ਼ਾਹੀ ਬੁੱਧਵਾਨਾਂ ਵੱਲ ਪਹੁੰਚ ਕੀਤੀ ਗਈ, ਭਾਵੇਂ ਰਲ ਕੇ ਬੈਠੇ, ਵਿਚਾਰਾਂ ਕੀਤੀਆਂ—ਤੇ "ਨਾਮਧਾਰੀ ਪ੍ਰੋਗ੍ਰੈਸਿਵ ਪਾਰਟੀ" ਹੋਂਦ ਵਿੱਚ ਆ ਗਈ। ਲਾਇਲਪੁਰੀ ਜੀ ਦੇ ਸਾਥੀ ਬਣੇ ਪ੍ਰੀਤਮ ਸਿੰਘ ਕਵੀ, ਗੰਗਾ ਸਿੰਘ ਵਾਲੇ ਦੇ ਮੁਖਤਾਰ ਸਿੰਘ, ਲਾਹੌਰ ਤੋਂ ਬੂਟਾ ਸਿੰਘ ਐਮ. ਏ.—ਜੋ ਬਾਅਦ ਵਿੱਚ ਚੋਟੀ ਦੇ ਕਹਾਣੀਕਾਰ ਵਜੋਂ ਜਾਣੇ ਗਏ, ਗੁਜਰਾਂਵਾਲੇ ਤੋਂ ਗਿਆਨੀ ਸੰਤੋਖ ਸਿੰਘ, ਸੇਵਾ ਸਿੰਘ ਸਚਦੇਵ ਤੇ ਗਿਆਨੀ ਹਰਬੰਸ ਸਿੰਘ ਜੋ ਅੱਜਕਲ੍ਹ ਥਾਈਲੈਂਡ ਵਿੱਚ ਹਨ, ਨਿਰੰਜਨ ਸਿੰਘ ਜਯੋਤੀ, ਸ਼ੇਖੂਪੁਰੇ ਤੋਂ ਬੁੱਧ ਸਿੰਘ ਲੋਹੇ ਵਾਲਿਆਂ ਦੇ ਸਪੁੱਤਰ ਸ੍ਰ. ਦਰਸ਼ਨ ਸਿੰਘ ਜੀ, ਸੁਦਾਰ ਹਰਨਾਮ ਸਿੰਘ ਚਾਹਲ ਪੱਧਰੀ, ਸੰਤ ਸਿੰਘ ਕਾਮੋਕੇ, ਗੁਰਬਖਸ਼ ਸਿੰਘ ਬਰੇਲੀ, ਹਰਬੰਸ ਸਿੰਘ ਪ੍ਰਵਾਨਾ ਆਦਿ। ਸੋਚਣ ਸਮਝਣ ਵਾਲੇ ਬਹੁਤੇ ਨਾਮਧਾਰੀ ਸਿੱਖਾਂ ਦਾ ਸਾਥ ਲਾਇਲਪੁਰੀ ਜੀ ਨੂੰ ਮਿਲ ਗਿਆ। ਲੱਗਦਾ ਸੀ ਕਿ ਨਾਮਧਾਰੀ ਬੁੱਧਵਾਨਾਂ ਵਿੱਚ ਕੁੱਝ ਇਹੋ ਜਿਹਾ ਕਰ ਗੁਜ਼ਰਨ ਦੀ ਚਾਹ ਹੈ—ਜਿਸ ਨਾਲ ਨਾਮਧਾਰੀ ਸਮਾਜ ਦੀ ਪਛਾਣ ਦੂਰ ਨੇੜੇ ਦੇਸ ਪਰਦੇਸ ਤਕ ਹੋਣੀ ਚਾਹੀਦੀ ਹੈ।

ਪਰ ਕੁਝ ਮਹੀਨਿਆਂ ਦੀ ਕਸਰਤ ਤੇ ਫਿਰ ਹੁਕਮ ਦੀ ਕਾਰ। ਸਮਰੱਥ ਸਤਿਗੁਰੂ ਦੇ ਹੁਕਮ ਕਾਰਨ ਇਹ ਸੰਸਥਾ ਵੀ ਬੰਦ ਹੋ ਗਈ।

ਭਾਰਤ ਦੀ ਆਜ਼ਾਦੀ ਤੋਂ ਬਾਅਦ ਕਾਫੀ ਚਿਰ ਤਕ ਰੋਟੀ ਰੋਜ਼ੀ ਦੀ ਭਟਕਣਾ ਤੋਂ ਬਾਅਦ—ਲਾਇਲਪੁਰੀ ਜੀ ਨੇ ਜਦੋਂ ਦਿੱਲੀ ਵਿੱਚ ਪੱਕਾ ਨਿਵਾਸ ਬਣਾ ਲਿਆ ਤਾਂ ਪਹਿਲੀ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਉਨ੍ਹਾਂ ਦੀ ਸ਼ਖਸੀਅਤ ਤੇ ਸੁਪਨੇ ਨੂੰ ਹੁੰਗਾਰਾ ਮਿਲਿਆ। "ਸਤਿਜੁਗ" ਅਖਬਾਰ ਜੋ ਉਸ ਵੇਲੇ ਮਾਸਕ ਪੱਤਰ ਦੇ ਰੂਪ ਵਿੱਚ ਸ੍ਰੀ ਜੀਵਨ ਨਗਰ (ਸਰਸਾ) ਤੋਂ ਨਿਕਲ ਰਿਹਾ ਸੀ—ਉਸਦੇ ਸੰਪਾਦਨ ਦਾ ਕਾਰਜ ਆਪ ਨੂੰ ਸੌਂਪ ਦਿਤਾ ਗਿਆ। ਨਾਮਧਾਰੀ ਅਖਬਾਰ ਨੂੰ ਇਕ ਖਾਸ ਤਰ੍ਹਾਂ ਦੇ ਉਸਾਰੂ ਪ੍ਰੋਗਰਾਮ ਦੇ ਤਹਿਤ ਚਲਾਉਣ ਦੀ ਰੀਝ ਲੈਕੇ ਲਾਇਲਪੁਰੀ ਜੀ ਨੇ "ਸਤਿਜੁਗ" ਦੀ ਜ਼ਿੰਮੇਵਾਰੀ ਸੰਭਾਲ ਲਈ। "ਸਤਿਜੁਗ" ਦੇ ਵਿਸ਼ੇਸ਼ ਅੰਕਾਂ ਦਾ ਘੇਰਾ ਬਦਲਿਆ। ਬਸੰਤ ਨੰਬਰ ਦੀ ਰਵਾਇਤ ਨੂੰ ਕਾਇਮ ਰੱਖਦਿਆਂ ਹੋਇਆਂ—ਉਨ੍ਹਾਂ ਨੇ "ਸਤਿਜੁਗ" ਦੇ "ਅਫਰੀਕਾ ਅੰਕ" "ਸਿਆਮ ਅੰਕ" "ਗੁਰੂ ਗੋਬਿੰਦ ਸਿੰਘ ਅੰਕ" ਤੇ "ਗੁਰੂ ਨਾਨਕ ਅੰਕ" ਆਦਿ ਪ੍ਰਕਾਸ਼ਿਤ ਕੀਤੇ। ਗੱਲ ਨਾਮਧਾਰੀ ਸਮਾਜ ਤੋਂ ਨਾਮਧਾਰੀਆਂ ਦੇ ਬਾਹਰਲੇ ਖੇਤਰ ਨਾਲ ਜੁੜਣ ਦੀ ਸੀ—ਪੂਰੇ ਸਿੱਖ ਸਮਾਜ, ਦੇਸ਼ ਤੇ ਪ੍ਰਦੇਸ ਬਾਰੇ ਜਾਣਨ ਤੇ ਨਾਮਧਾਰੀਆਂ ਬਾਰੇ ਜਣਾਉਣ ਦੀ ਸੀ। ਲਾਇਲਪੁਰੀ ਜੀ ਨੂੰ ਲੱਗਾ ਕਿ ਉਨ੍ਹਾਂ ਦੇ ਸੁਪਨੇ ਦਾ ਇਕ ਅੰਸ਼ ਹਕੀਕਤ ਵਿੱਚ ਬਦਲ ਰਿਹਾ ਹੈ। ਏਸੇ ਸਫਲਤਾ ਤੇ ਉਤਸ਼ਾਹ ਵੱਸ ਉਨ੍ਹਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ "ਸਤਿਜੁਗ" ਨੂੰ ਰੋਜ਼ਾਨਾ ਅਖਬਾਰ ਦੇ ਰੂਪ ਵਿਚ ਪ੍ਰਕਾਸ਼ਿਤ ਕਰਨ ਦੀ ਤਜਵੀਜ਼ ਰਖ ਦਿਤੀ। ਸਤਿਗੁਰੂ ਜੀ ਨੂੰ ਤਜਵੀਜ਼ ਪਸੰਦ ਆਈ ਤੇ ਹੁਕਮ ਹੋਇਆ ਕਿ ਇਸ ਬਾਰੇ ਸਾਰੇ ਕਾਰਜਕ੍ਰਮ — ਖਰਚ ਆਦਿ ਦੇ ਰੂਪ ਵਿਚ ਰੇਖਾ ਬਣਾ ਕੇ ਦਿਓ।

ਫਿਰ ਵੀ ਲਾਇਲਪੁਰੀ ਜੀ ਨੂੰ "ਸਤਿਜੁਗ" ਤੋਂ ਛੁੱਟੀ ਮਿਲ ਗਈ। ਪਰ ਉਨ੍ਹਾਂ ਦੇ ਜੀਵਨ ਭਰ ਦੇ ਸੁਪਨੇ ਤੇ ਸੰਸਕਾਰ ਉਨ੍ਹਾਂ ਨੂੰ ਸ਼ਾਂਤ ਹੋ ਕੇ ਕਦੋਂ ਬਹਿਣ ਦੇਂਦੇ ਸਨ ? ਉਨ੍ਹਾਂ ਨੇ ਆਪਣੇ ਵਲੋਂ ਦਿੱਲੀ ਤੋਂ "ਨਵਾਂ ਹਿੰਦੁਸਤਾਨ" ਸਪਤਾਹਿਕ ਦਾ ਪ੍ਰਕਾਸ਼ਨ ਸ਼ੁਰੂ ਕਰ ਦਿਤਾ। ਉਦੇਸ਼ ਤੇ ਟੀਚਾ

ਨਾਮਧਾਰੀ ਸਮਾਜ ਦੀ ਉਨੱਤੀ ਹੀ ਸੀ।

ਬਾਬਾ ਜਗਜੀਤ ਸਿੰਘ ਜੀ ਨੇ ਗੁਰਗੱਦੀ ਸੰਭਾਲਦਿਆਂ ਹੀ—ਸਭ ਤੋਂ ਪਹਿਲਾਂ ਜਿਹੜੇ ਕੰਮ ਕੀਤੇ ਉਹ ਸਨ—ਸ੍ਰੀ ਜੀਵਨ ਨਗਰ ਇਲਾਕੇ ਵਿੱਚ ਨਾਮਧਾਰੀਆਂ ਅੰਦਰ ਆਪਸੀ ਝਗੜਿਆਂ ਨੂੰ ਸ਼ਾਂਤ ਕਰਨਾ, ਬਹੁਤ ਸਾਰੇ ਮੁਕੱਦਮਿਆਂ ਦਾ ਸੁਲਹ ਸਫਾਈ ਨਾਲ ਨਿਪਟਾਰਾ ਕਰਨਾ ਤੇ "ਨਵਾਂ ਹਿੰਦੁਸਤਾਨ" ਸਪਤਾਹਿਕ ਦੀ ਸਰਪ੍ਰਸਤੀ ਸਵੀਕਾਰ ਕਰਨਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਮਾਜ ਦੀ ਉਨੱਤੀ ਬਾਰੇ ਬਹੁਤ ਕੁਝ ਸੋਚ ਰੱਖਿਆ ਸੀ। ਆਪ ਦੀ ਸੋਚ ਨੇ ਲਾਇਲਪੁਰੀ ਜੀ ਦੀ ਸੋਚ ਨੂੰ ਹੁੰਗਾਰਾ ਦਿੱਤਾ, ਤਾਕਤ ਦਿੱਤੀ ਤੇ ਉਤਸ਼ਾਹ ਦਿੱਤਾ।

ਲਾਇਲਪੁਰੀ ਜੀ ਨੇ ਸਤਿਗੁਰੂ ਜੀ ਦੀ ਵਿਕਾਸ ਦੀ ਭਾਵਨਾ ਨੂੰ ਧਿਆਨ ਵਿੱਚ ਰੱਖਦਿਆਂ "ਨਵਾਂ ਹਿੰਦੁਸਤਾਨ" ਸਪਤਾਹਿਕ ਦੀ ਥਾਂ "ਰੋਜ਼ਾਨਾ" ਕਰਨ ਦਾ ਫੈਸਲਾ ਕਰ ਲਿਆ ਤੇ ਸਤਿਗੁਰੂ ਜੀ ਵਲੋਂ ਉਹਨਾਂ ਦੇ ਇਸ ਉਦੱਮ ਨੂੰ ਪੂਰਾ ਆਸ਼ੀਰਵਾਦ ਤੇ ਸਰਪ੍ਰਸਤੀ ਹਾਸਿਲ ਹੋ ਗਈ।

"ਨਵਾਂ ਹਿੰਦੁਸਤਾਨ" ਨੇ ਨਾਮਧਾਰੀ ਸਮਾਜ, ਭਾਰਤ ਤੇ ਦੁਨੀਆਂ ਦੇ ਮਸਲਿਆਂ ਬਾਰੇ ਨਾਮਧਾਰੀ ਦ੍ਰਿਸ਼ਟੀਕੋਨ ਤੋਂ ਆਪਣੀ ਗੱਲ ਕੀਤੀ। ਪੰਜਾਬ, ਭਾਰਤ ਤੇ ਸੰਸਾਰ ਵਿੱਚ ਨਾਮਧਾਰੀਆਂ ਦੀ ਜੋ ਇਤਿਹਾਸਕ, ਰਾਜਨੀਤਕ, ਧਾਰਮਕ ਤੇ ਸਮਾਜਕ ਹੈਸੀਅਤ ਹੈ ਉਸਨੂੰ "ਨਵਾਂ ਹਿੰਦੁਸਤਾਨ" ਨੇ ਉਜਾਗਰ ਕਰਨ ਦਾ ਬੀੜਾ ਉਠਾ ਲਿਆ। ਇਸ ਨਾਲ ਨਾਮਧਾਰੀ ਕੇਂਦਰ ਤੇ ਨਾਮਧਾਰੀ ਸਿਖਾਂ ਦੀਆਂ ਜ਼ਿੰਮੇਵਾਰੀਆਂ ਵੀ ਵੱਧ ਗਈਆਂ। ਸੰਸਾਰ ਦੀ ਅਮਨ ਲਹਿਰ, ਏਸ਼ੀਆ ਅਫਰੀਕਾ ਦੀਆਂ ਆਜ਼ਾਦੀ ਦੀਆਂ ਲਹਿਰਾਂ, ਵਿਸ਼ਵ ਦੇ ਧਰਮਾਂ ਵਿੱਚ ਏਕਤਾ ਦਾ ਮਸਲਾ, ਭਾਰਤ ਵਿੱਚ ਗਊ ਰਖਸ਼ਾ ਦਾ ਮਸਲਾ, ਪੰਜਾਬ ਦੀ ਦੁਬਾਰਾ "ਪੰਜਾਬੀ ਸੂਬੇ" ਦੇ ਨਾਮ ਉਪਰ ਵੰਡ—ਇਹਨਾਂ ਸਭਨਾਂ ਮਸਲਿਆਂ ਬਾਰੇ ਨਾਮਧਾਰੀ ਸਮਾਜ ਦੀ ਵੀ ਕੋਈ ਰਾਏ ਹੈ, ਉਸ ਦਾ ਵੀ ਕੋਈ ਹਿੱਸਾ ਹੈ—ਉਸ ਸਭ ਦਾ ਬੁਲਾਰਾ "ਨਵਾਂ ਹਿੰਦੁਸਤਾਨ" ਬਣਿਆ। ਇਸ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਵਿਸ਼ੇਸ਼ ਤਰ੍ਹਾਂ ਦੀ ਪਛਾਣ— ਪੰਜਾਬ, ਭਾਰਤ ਤੇ ਬਾਕੀ ਦੇ ਸੰਸਾਰ ਨੂੰ ਮਿਲੀ।

ਏਸੇ ਦੌਰਾਨ ਲਾਇਲਪੁਰੀ ਜੀ ਨੇ ਨਾਮਧਾਰੀ ਸਮਾਜ ਬਾਰੇ ਕੁਝ ਕਹਾਣੀਆਂ ਵੀ ਲਿਖੀਆਂ, ਜਿਹੜੀਆਂ "ਨਾਮਧਾਰੀ ਕਿਰਨਾਂ" ਦੇ ਨਾਮ ਹੇਠ ਪੁਸਤਕ ਆਕਾਰ ਵਿੱਚ ਛਪੀਆਂ।

ਕੁਝ ਕਾਰਨਾਂ ਕਰਕੇ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਨਵਾਂ ਹਿੰਦੁਸਤਾਨ ਬੰਦ ਕਰਨਾ ਪਿਆ। ਇਸ ਦਾ ਲਾਇਲਪੁਰੀ ਜੀ ਦੇ ਮਨ ਨੂੰ ਅਜਿਹਾ ਧੱਕਾ ਲੱਗਾ ਕਿ ਸਰੀਰ ਦੀ ਬਰਦਾਸ਼ਤ ਤੋਂ ਬਾਹਰ ਹੋ ਗਿਆ। ਅੰਤ ਏਸੇ ਧੱਕੇ ਦਾ ਸ਼ਿਕਾਰ—ਉਨ੍ਹਾਂ ਦਾ ਸਰੀਰ ਸਾਥ ਛੱਡ ਗਿਆ।

ਲਾਇਲਪੁਰੀ ਜੀ ਨੂੰ ਲੰਮੇ ਸੰਘਰਸ਼ ਤੋਂ ਬਾਅਦ ਆਪਣੇ ਸੁਪਨਿਆਂ ਦੀ ਜਿਹੜੀ ਤਾਬੀਰ ਰੂਪਮਾਨ ਹੁੰਦੀ ਲੱਗੀ ਸੀ—ਉਹ ਸਭ ਖਿੰਡ ਪੁੰਡ ਗਈ—ਅਤੇ ਉਹ ਸਾਰੇ ਸੰਘਰਸ਼ਾਂ ਦੇ ਨਤੀਜੇ ਵਜੋਂ ਸ਼ਾਨਦਾਰ ਜਿੱਤ ਹਾਸਿਲ ਕਰਕੇ—ਵੀ ਹਾਰ ਗਏ।

ਵੰਨਗੀ ਦੇ ਰੂਪ ਵਿੱਚ ਅਗਲੇ ਸਫਿਆਂ 'ਤੇ ਲਾਇਲਪੁਰੀ ਜੀ ਦੀਆਂ ਕੁਝ ਰਚਨਾਵਾਂ ਹਾਜ਼ਰ ਹਨ।

**ਲਾਇਲਪੁਰੀ ਜੀ ਦੀ ਰਚਨਾ ਵੰਨਗੀ—**

*ਕਹਾਣੀ*

# ਚੂੜੀਦਾਰ ਸੁੱਥਣ

ਕਾਲਜ ਵਿੱਚ ਪੈਰ ਧਰਦਿਆਂ ਹੀ ਸੁਰਿੰਦਰ ਤਾੜ ਗਈ ਕਿ ਕਾਲਜ ਦੀਆਂ ਕੁੜੀਆਂ ਦੀ ਨਿਗਾਹ ਉਸਦੀ ਚੂੜੀਦਾਰ ਸੁੱਥਣ ਤੇ ਪਈ ਹੈ। ਕੁੜੀਆਂ ਦੀ ਆਪਸ ਦੀ ਕਾਨਾਫੂਸੀ ਤੇ ਬੁੱਲ੍ਹਾਂ ਵਿੱਚ ਹਾਸੇ ਦੀ ਹੋਰ ਕੋਈ ਵਜ੍ਹਾ ਹੀ ਪ੍ਰਤੀਤ ਨਹੀਂ ਸੀ ਹੁੰਦੀ। ਉਹ ਬੜੀ ਗੰਭੀਰਤਾ ਨਾਲ ਕਾਲਜ ਦੀ ਪ੍ਰਿੰਸੀਪਲ ਨਾਲ ਗੱਲ ਬਾਤ ਵਿੱਚ ਰੁਝ ਗਈ। ਦਾਖਲ ਹੋਣ ਲਈ ਲਖਨਊ ਤੋਂ ਲਿਆਂਦਾ ਅਪਣਾ ਪ੍ਰਮਾਣ—ਪੱਤ੍ਰ ਪੇਸ਼ ਕਰਦਿਆਂ ਆਪਣਾ ਮਨੋਰਥ ਪ੍ਰਗਟ ਕੀਤਾ। ਮੁਖ ਅਧਿਆਪਕਾ ਸੁਰਿੰਦਰ ਦੀ ਭੋਲੀ ਜਹੀ ਸੂਰਤ ਵਲ ਵੇਖ ਕੇ ਹੈਰਾਨ ਹੋਈ ਤੇ ਨਾਲ ਹੀ ਉਸ ਦੇ ਸਰਟੀਫਕੇਟ ਨੂੰ ਪੜ੍ਹ ਕੇ, "ਕਿੰਨਾ ਸਲਾਹੁਣਯੋਗ ਹੈ ਇਸ ਕੁੜੀ ਦਾ ਰੀਕਾਰਡ" ਪ੍ਰਿੰਸੀਪਲ ਨੇ ਮਨ ਵਿਚ ਕਿਹਾ।

ਸੁਰਿੰਦਰ ਐਫ.ਏ. ਵਿਚ ਦਾਖਲ ਹੋ ਗਈ। ਦਿਨਾਂ ਵਿਚ ਸੁਰਿੰਦਰ ਦੀ ਸ਼ਖਸੀਅਤ ਦਾ ਅਸਰ ਸਭ ਤੇ ਪੈਣ ਲੱਗਾ, ਪਰ ਅਸਲ ਗੱਲ ਨੂੰ ਜਾਣਨ ਲਈ ਕਈ ਕੁੜੀਆਂ ਦੀ ਇਛਾ ਵਧਦੀ ਹੀ ਗਈ, ਕਿਉਂਕਿ ਅਜਿਹੇ ਫੈਸ਼ਨ ਦੀ ਕੁੜੀ ਉਹਨਾਂ ਕਦੀ ਅਜ ਤਕ ਤੱਕੀ ਹੀ ਨਹੀਂ ਸੀ।

ਸੁਰਿੰਦਰ ਨਿਯਮ ਨਾਲ ਕਾਲਜ ਆਉਂਦੀ ਤੇ ਛੁੱਟੀ ਵੇਲੇ ਚੁਪ ਚਾਪ ਆਪਣੇ ਘਰ ਦਾ ਰਾਹ ਲੈਂਦੀ, ਪਰ ਕੁੜੀਆਂ ਇਹ ਜ਼ਰੂਰ ਜਾਣਨਾ ਚਾਹੁੰਦੀਆਂ ਸਨ ਕਿ ਸੁਰਿੰਦਰ ਕਿਹੜੇ ਸੰਨ ਦੀ ਕੁੜੀ ਹੈ, ਨਾ ਇਸ ਦੇ ਜ਼ਮਾਨੇ ਮੁਤਾਬਕ ਕਪੜੇ, ਨਾ ਇਸ ਦੇ ਵਾਲਾਂ ਦੀ ਸਮੇਂ ਅਨੁਸਾਰ ਤਰਤੀਬ ਤੇ ਨ ਇਸ ਉਤੇ ਲਿਪਸਟਿਕ ਆਦਿ ਦਾ ਜਾਦੂ।

"ਕਿੰਨੀ ਸਾਦੀ ਕੁੜੀ ਹੈ ਇਹ।" ਸ਼ੀਲਾ ਨੇ ਆਪਣੀ

ਸਹੇਲੀ ਮਨੋਰਮਾ ਨੂੰ ਕਿਹਾ, "ਅਸਲ ਵਿੱਚ ਇਹ ਕਿਸੇ ਪਿੰਡ ਵਿਚੋਂ ਆਈ ਮਲੂਮ ਹੁੰਦੀ ਹੈ।"

"ਨਹੀਂ ਨੀ", ਕੋਲੋਂ ਰਾਧਾ ਰਾਣੀ ਕਹਿਣ ਲੱਗੀ, "ਇਹ ਲਖਨਊ ਤੋਂ ਆਏ ਨੇ। ਕਲ ਸਾਡੀ ਪ੍ਰੋਫੈਸਰ ਦੂਜੀ ਅਧਿਆਪਕਾ ਨਾਲ ਗਲਾਂ ਕਰ ਰਹੀ ਸੀ।"

ਸੀਤਾ ਆਖਣ ਲਗੀ, "ਇਸ ਦੀ ਸਾਡੇ ਸਾਰੇ ਕਾਲਜ ਵਿੱਚ ਬੜੀ ਚਰਚਾ ਹੈ।"

ਰਾਧਾ ਵਿਚੋਂ ਹੀ ਟੋਕ ਕੇ ਕਹਿਣ ਲਗੀ, "ਇਸ ਦੀ ਗੰਭੀਰਤਾ ਤੇ ਸਾਦਗੀ ਅਗੇ ਸਾਡੀ ਜੁਰਅਤ ਨਹੀਂ ਪੈਂਦੀ ਕਿ ਅਸੀਂ ਇਸ ਪਾਸੋਂ ਕੋਈ ਪੁਛ ਗਿਛ ਕਰ ਸਕੀਏ।"

"ਇਹ ਕਿਹੜੀ ਵੱਡੀ ਗੱਲ ਏ", ਕੁਲਵੰਤ ਨੇ ਇਹ ਬੜੀ ਤੇਜ਼ੀ ਨਾਲ ਸਾਰੀਆਂ ਕੁੜੀਆਂ ਨੂੰ ਮੁਖ਼ਾਤਬ ਕਰ ਕੇ ਕਿਹਾ, "ਇਹ ਇੰਤਜ਼ਾਮ ਮੈਂ ਕਰ ਦੇਵਾਂਗੀ।"

ਇਹ ਉਪ੍ਰੋਕਤ ਚਰਚਾ ਕਾਲਜ ਦੀ ਛੁਟੀ ਉਪ੍ਰੰਤ ਵੱਡੇ ਗੇਟ ਅਗੇ ਸੁਰਿੰਦਰ ਦੇ ਚਲੇ ਜਾਣ ਪਿਛੋਂ ਕੁੜੀਆਂ ਵਿੱਚ ਹੋਈ, ਤੇ ਸਾਰੀਆਂ ਕੁੜੀਆਂ ਨੇ ਕੁਲਵੰਤ ਜ਼ਿੰਮੇ ਇਹ ਡਿਊਟੀ ਲਾ ਦਿਤੀ ਕਿ ਸੁਰਿੰਦਰ ਪਾਸੋਂ ਸਾਨੂੰ ਇਹ ਜ਼ਰੂਰ ਪੁਛ ਦੇਵੇ ਕਿ ਇਸ ਰੋਸ਼ਨੀ ਦੇ ਸਮੇਂ ਦਾ ਇਸ ਉਤੇ ਕਿਉਂ ਕੋਈ ਪ੍ਰਭਾਵ ਨਹੀਂ।

ਕੁਲਵੰਤ ਨੇ ਘਰ ਜਾ ਕੇ ਇਕ ਪਤ੍ਰ ਸੁਰਿੰਦਰ ਦੇ ਨਾਮ ਲਿਖਣਾ ਸ਼ੁਰੂ ਕੀਤਾ—

ਭੈਣ ਸੁਰਿੰਦਰ, ਸਤਿ ਸ੍ਰੀ ਅਕਾਲ। ਤੇਰੇ ਕਾਲਜ ਦਾਖਲ ਹੋਣ ਤੋਂ ਲੈ ਕੇ ਅਜ ਤਕ ਕੁੜੀਆਂ ਲਈ ਤੂੰ ਇਕ ਅਜੂਬਾ ਬਣੀ ਹੋਈ ਹੈਂ, ਤੇਰੀ ਬਾਬਤ ਕੁਝ ਜਾਣਨ ਲਈ ਕੁੜੀਆਂ ਬਹੁਤ ਉਤਾਵਲੀਆਂ ਹਨ, ਕੋਈ ਆਖਦੀ ਹੈ ਕਿ ਤੂੰ ਇਕ ਪੇਂਡੂ ਕੁੜੀ ਹੈਂ, ਤੇ ਕੋਈ ਤੈਨੂੰ ਗਰੀਬ ਮਾਪਿਆਂ ਦੀ ਧੀ ਸਮਝਦੀ ਹੈ। ਕੋਈ ਤੈਨੂੰ ਪਿਛਲੇ ਸਮੇਂ ਦੇ ਅਸਰ ਹੇਠ ਤੇ ਕੋਈ ਕਿਸੇ ਦੇਸ਼ ਦੇ ਲੀਡਰ ਦੀ ਧੀ ਆਖਦੀਆਂ ਹਨ। ਮੇਰੀਆਂ ਅਨੇਕ ਸਾਥਣਾਂ ਦੀ ਇਹ ਪ੍ਰਬਲ ਇਛਾ ਹੈ ਕਿ ਤੂੰ ਸਾਨੂੰ ਇਹ ਦੱਸ, ਐਫ. ਏ. ਵਿਚ ਪੜ੍ਹਦੀ ਤੇ ਦਿੱਲੀ ਜਿਹੇ ਮਹਾਨ ਸ਼ਹਿਰ ਵਿੱਚ ਰਹਿੰਦੀ ਤੂੰ ਏਡਾ ਸਾਦਾ ਕਿਉਂ ਰਹਿੰਦੀ ਹੈਂ? ਤੇਰੇ ਤੇ ਜ਼ਮਾਨੇ ਦਾ ਅਸਰ ਕਿਉਂ ਨਹੀਂ ਹੋਇਆ। ਅਸੀਂ ਇਹ ਨਹੀਂ ਸਮਝ ਸਕੀਆਂ ਕਿ ਤੇਰੇ ਜੀਵਨ ਉਤੇ ਕਿਸ ਦਾ ਪ੍ਰਭਾਵ ਹੈ। ਤੂੰ ਸਾਡੇ ਕਾਲਜ ਵਿੱਚ ਬਿਲਕੁਲ ਓਪਰੀ ਜਿਹੀ ਪ੍ਰਤੀਤ ਹੁੰਦੀ ਹੈ। ਕੀ ਤੂੰ ਸਾਡੀ ਸਭ ਦੀ ਬੇਨਤੀ ਮੰਨ ਕੇ ਆਪਣੇ ਖਿਆਲ ਦਸਣ ਵਿੱਚ ਕੋਈ ਹਰਜਾ ਤਾਂ ਨਹੀਂ ਸਮਝੇਂਗੀ?"

੪-੧੨-੫੧

ਸਭ ਸਾਥਣਾਂ ਵਲੋਂ ਤੇਰੀ ਕਲਾਸ ਫੈਲੋ-ਕੁਲਵੰਤ

ਅਗਲੇ ਦਿਨ ਸੁਰਿੰਦਰ ਦੇ ਕਾਲਜ ਔਣ ਤੋਂ ਪਹਿਲਾਂ ਇਕ ਲਫਾਫਾ ਸੁਰਿੰਦਰ ਦੀ ਮੇਜ਼ ਤੇ ਪਿਆ ਸੀ। ਆਪਣੇ ਨਾਮ ਦਾ ਪੱਤ੍ਰ ਵੇਖ ਕੇ ਸੁਰਿੰਦਰ ਨੇ ਖੋਹਲ ਕੇ ਪੜ੍ਹਿਆ ਤੇ ਆਪਣੇ ਬੁਲ੍ਹਾਂ ਵਿਚ ਮੁਸਕ੍ਰਾਈ। ਆਪਣੇ ਆਪ ਵਿੱਚ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਧੰਨਵਾਦ ਕੀਤਾ ਤੇ ਕਿਹਾ, "ਹੇ ਦਾਤਾ ਧੰਨ ਤੂੰ ਤੇ ਧੰਨ ਤੇਰਾ ਭਾਣਾ ਹੈ, ਜਿਸਦੀ ਕਿਰਪਾ ਨਾਲ ਮੈਨੂੰ ਆਪਣੇ ਸੱਚੇ ਤੇ ਸੁਚੇ ਧਰਮ ਬਾਬਤ ਕੁਝ ਕਹਿਣ ਦਾ ਅਵਸਰ ਮਿਲਿਆ ਹੈ।"

ਰਾਤ ਨੂੰ ਘਰ ਜਾ ਕੇ ਸੁਰਿੰਦਰ ਨੇ ਇਕ ਪੱਤ੍ਰ ਰਾਹੀਂ ਕੁਲਵੰਤ ਨੂੰ ਸੰਬੋਧਨ ਕਰਦਿਆਂ ਲਿਖਿਆ—

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ।।

ਬੈਕੁੰਠ-ਨਵੀਂ ਦਿਲੀ

ਪਿਆਰੀ ਕੁਲਵੰਤ ਜੀਓ

ਪ੍ਰੇਮ ਭਰੀ ਸਤਿ ਸ੍ਰੀ ਅਕਾਲ। ਮੈਨੂੰ ਆਪ ਦਾ ਪ੍ਰੇਮ ਪਤ੍ਰ ਪੜ੍ਹ ਕੇ ਅਤੀ ਪ੍ਰਸੰਨਤਾ ਹੋਈ ਹੈ। ਮੈਂ ਕਾਲਜ ਵਿਚ ਦਾਖਲ ਹੋਣ ਦੇ ਦਿਨ ਤੋਂ ਹੀ ਸਮਝ ਗਈ ਸਾਂ ਕਿ—ਤੁਸੀਂ ਸਭ ਕੁੜੀਆਂ ਮੇਰੀ ਬਾਬਤ ਕਾਫੀ ਹੈਰਾਨ ਹੋ। ਭੈਣ ਜੀ ਮੈਂ ਆਪ ਨੂੰ ਦੱਸ ਦੇਵਾਂ ਕਿ ਮੈਂ ਇਕ ਨਾਮਧਾਰਨ ਕੁੜੀ ਹਾਂ, ਮੇਰੇ ਪਿਤਾ ਜੀ ਬੜੇ ਧਨਵਾਨ ਲੋਕਾਂ ਵਿਚੋਂ ਹਨ, ਸਾਡੇ ਕੰਮ ਦਾ ਘੇਰਾ ਦੇਸ਼ ਵਿਚ ਹੀ ਨਹੀਂ ਭਾਰਤ ਤੋਂ ਬਾਹਰ ਵੀ ਹੈ—ਅਸੀਂ ਹੁਣ ਲਖਨਊ ਤੋਂ ਆ ਰਹੇ ਹਾਂ—ਸ: ਆਤਮਾ ਸਿੰਘ ਜੀ ਤੇ ਉਹਨਾਂ ਦੀ ਧਰਮ ਪਤਨੀ ਬੀਬੀ ਲੀਲਾਵੰਤੀ ਦੇ ਮਜਬੂਰ ਕਰਨ ਤੇ ਮੇਰੇ ਪਿਤਾ ਜੀ ਨੇ ਦਿਲੀ ਰਿਹੈਸ਼ ਦਾ ਪ੍ਰਬੰਧ ਕਰ ਲਿਆ ਹੈ। ਇਨ੍ਹਾਂ ਦਾ ਤੇ ਸਾਡੇ ਪਰਵਾਰ ਦਾ ਬੜਾ ਗੂੜ੍ਹਾ ਪਿਆਰ ਹੈ। ਸਾਡਾ ਪਰਵਾਰ ਸ੍ਰੀਮਾਨ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲਿਆਂ ਦੀ ਕਿਰਪਾ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਚਰਨ ਸੇਵਕ ਬਣਿਆ ਸੀ—ਹੁਣ ਅਸੀਂ "ਬੈਕੁੰਠ" ਕਾਲਕਾ ਕਾਲਜ ਦੇ ਨੇੜੇ ਹੀ ਰਹਿੰਦੇ ਹਾਂ। ਇਹ ਹੈ ਮੇਰੀ ਘਰੋਗੀ ਸੰਖੇਪ ਕਹਾਣੀ। ਬਾਕੀ ਰਿਹਾ ਮੇਰੇ ਇਸ ਕਿਸਮ ਦੇ ਰਹਿਣ ਸਹਿਣ ਦਾ ਸਵਾਲ, ਇਸ ਸਬੰਧੀ ਮੈਂ ਇਹ ਵਿਚਾਰ ਆਪ ਸਾਮ੍ਹਣੇ ਰਖਦੀ ਹਾਂ ਕਿ ਤੁਸੀਂ ਕੋਈ ਅਜਿਹਾ ਦਿਨ ਨੀਯਤ ਕਰੋ, ਜਿਸ ਦਿਨ ਦੋ ਚਾਰ ਨਹੀਂ, ਸਗੋਂ ਬਹੁਤ ਸਾਰੀਆਂ ਆਪਣੀਆਂ ਭੈਣਾਂ ਨੂੰ ਮੈਂ ਆਪਣੇ ਖਿਆਲ ਸੁਣਾ ਸਕਾਂ।

ਤੇਰੀ ਆਪਣੀ ਹੀ—

"ਸੁਰਿੰਦਰ"

ਅਗਲੇ ਦਿਨ ਕੁਲਵੰਤ ਨੇ ਆਪਣੇ ਮੇਜ਼ ਤੋਂ ਪਤ੍ਰ ਚੁਕ ਕੇ ਪੜ੍ਹਿਆ ਤੇ ਤਫਰੀਹ ਵੇਲੇ ਆਪਣੀਆਂ ਸਭ ਸਾਥਣਾਂ ਨਾਲ ਕਾਲਜ ਵਿਚ ਇਕ ਜਲਸਾ ਕਰਨ ਦਾ ਵਿਚਾਰ ਪੇਸ਼ ਕੀਤਾ, ਜਿਸ ਦੀ ਪ੍ਰਵਾਨਗੀ ਲੈਣ ਲਈ ਸਭ ਸਹੇਲੀਆਂ ਨੇ ਇਕ ਪਤ੍ਰ ਪ੍ਰਿੰਸੀਪਲ ਨੂੰ ਲਿਖ ਕੇ ਮਨਜ਼ੂਰੀ ਲੈਣ ਦਾ ਮਤਾ ਪਾਸ ਕਰ ਲਿਆ।

ਪ੍ਰਿੰਸੀਪਲ ਦੀ ਪ੍ਰਧਾਨਗੀ ਹੇਠ ਹੀ ਇਕ ਮੀਟਿੰਗ ਕਰਨ ਲਈ ਸ਼ਨੀਚਰ ਦਾ ਦਿਨ ਨੀਯਤ ਕੀਤਾ ਗਿਆ—ਜਿਸ ਵਿਚ ਕਾਲਜ ਦੀਆਂ ਕੁੜੀਆਂ ਕੋਲੋਂ ਉਨ੍ਹਾਂ ਦੇ ਧਰਮ, ਸਮਾਜ ਤੇ ਦੇਸ਼ ਬਾਬਤ ਕਵਿਤਾਵਾਂ ਜਾਂ ਭਾਸ਼ਨ ਸੁਣਨ ਬਾਬਤ ਫੈਸਲਾ ਕੀਤਾ ਗਿਆ।

ਅਜ ਕਾਲਜ ਵਿਚ ਕਾਫੀ ਚਹਿਲ ਪਹਿਲ ਹੈ, ਕੁੜੀਆਂ ਬੜੀਆਂ ਬਣ ਫਬ ਕੇ ਆਪਣੀਆਂ ਕਈ ਹੋਰ ਸਹੇਲੀਆਂ ਸਮੇਤ ਕਾਲਜ ਵਿਚ ਆ ਰਹੀਆਂ ਹਨ। ਜਾਪਦਾ ਇਉਂ ਹੈ ਜਿਵੇਂ ਅਜ ਕੋਈ ਖਾਸ ਸਮਾਗਮ ਹੁੰਦਾ ਹੈ। ਬਾਕਾਇਦਾ ਕਾਰਵਾਈ ਸ਼ੁਰੂ ਕਰਨ ਤੋਂ ਪਹਿਲਾਂ ਪ੍ਰਿੰਸੀਪਲ ਸਾਹਿਬ ਨੇ ਇਕ ਛੋਟਾ ਜਿਹਾ ਭਾਸ਼ਣ ਕੁੜੀਆਂ ਨੂੰ ਮੁਖਾਤਬ ਕਰ ਕੇ ਕੀਤਾ, ਜਿਸ ਵਿੱਚ ਬੜੇ ਠਰ੍ਹੰਮੇ ਤੇ ਪਿਆਰ ਨਾਲ ਸਾਰੀ ਕਾਰਵਾਈ ਕਰਨ ਦੀ ਅਪੀਲ ਕੀਤੀ। ਤੇ ਨਾਲ ਹੀ ਜਿਸ ਕਿਸੇ ਕੁਝ ਕਹਿਣਾ ਹੋਵੇ, ਉਹਨਾਂ ਨੂੰ ਆਪਣੇ ਨਾਮ ਦੀਆਂ ਚਿਟਾਂ ਦੇ ਦੇਣ ਲਈ ਕਿਹਾ।

ਫੈਸ਼ਨ—ਏਬਲ ਕੁੜੀਆਂ ਭਲਾ ਆਪਣੇ ਸ਼ਿੰਗਾਰ ਧਰਮ ਤੋਂ ਬਿਨਾਂ ਹੋਰ ਕਿਹੜੇ ਧਰਮ ਦੀ ਸੂਝ ਰਖਦੀਆਂ ਸਨ। ਪ੍ਰਧਾਨ ਸਾਹਿਬਾ ਨੇ ਕਈ ਵਾਰੀ ਕੁੜੀਆਂ ਅਗੇ ਅਪੀਲ ਕੀਤੀ ਕਿ ਦਸੋ ਤੁਹਾਡਾ ਧਰਮ ਤੁਹਾਨੂੰ ਕੀ ਕੀ ਪ੍ਰੇਰਨਾ ਕਰਦਾ ਹੈ? ਕੁਝ ਕਵਿਤਾਵਾਂ ਤੇ ਇਕ ਦੋ ਨਿਕੀਆਂ ਨਿਕੀਆਂ ਤਕਰੀਰਾਂ ਤੋਂ ਬਿਨਾਂ ਕੁਝ ਵੀ ਨ ਹੋਇਆ। ਅਸਲ ਵਿੱਚ ਸਭ ਦਾ ਮਨਸ਼ਾ ਤਾਂ ਸੁਰਿੰਦਰ ਪਾਸੋਂ ਹੀ ਕੁਝ ਸੁਣਨ ਦਾ ਸੀ।

ਆਪਣੀ ਵਾਰੀ ਸਿਰ ਸੁਰਿੰਦਰ ਨੇ ਆ ਕੇ ਆਪਣਾ ਭਾਸ਼ਨ ਆਰੰਭ ਕੀਤਾ—

"ਪੂਜਯ ਪ੍ਰਧਾਨ ਜੀਓ ਤੇ ਮੇਰੀਓ ਭੈਣੋ

ਮੈਂ ਇਕ ਨਾਮਧਾਰੀ ਕੁੜੀ ਹਾਂ। ਮੇਰਾ ਕੋਈ ਨਵਾਂ ਧਰਮ ਨਹੀਂ। ਇਹ ਸਨਾਤਨ ਕਾਲ ਤੋਂ ਤੁਰਿਆ ਆ ਰਿਹਾ ਧਰਮ ਹੈ। ਸਮੇਂ ਸਮੇਂ ਸਾਡੇ ਦੇਸ਼ ਦੇ ਤਪੱਸਵੀ ਰਿਸ਼ੀਆਂ ਮੁਨੀਆਂ ਨੇ ਇਸ ਵਿਚ ਸਿਫ਼ਤਾਂ ਦਾ ਬੀਜ ਬੋਇਆ। ਉਨ੍ਹੀਵੀਂ ਸਦੀ ਵਿੱਚ ਗੁਰੂ ਨਾਨਕ ਦੇਵ ਜੀ ਨੇ ਦੇਸ਼ ਦੀ ਨੀਵੀਂ ਦਸ਼ਾ ਨੂੰ ਕਾਫੀ ਉਚਿਆਂ ਕੀਤਾ ਤੇ ਏਸੇ ਮਿਸ਼ਨ ਨੂੰ ਮੁਖ ਰਖ ਕੇ ਬਾਹਰਲੇ ਦੇਸ਼ਾਂ ਦਾ ਵੀ ਭਰਮਣ ਕੀਤਾ—ਸ੍ਰੀ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਨੇ ਆਪਣੀਆਂ ਕੁਰਬਾਨੀਆਂ ਦੇ ਕੇ ਹਿੰਦ ਦੀ ਚਾਦਰ ਨੂੰ ਕੋਈ ਕਾਲਾ ਦਾਗ ਨਾ ਲਗਣ ਦਿਤਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰੇ ਲਾਲ ਤੇ ਪਿਆਰੇ ਸਿਖਾਂ ਦਾ ਬਲੀਦਾਨ ਦੇ ਕੇ ਭਾਰਤ ਦੀ ਲੱਜਿਆ ਰਖੀ।

ਇਸ ਤੋਂ ਪਿਛੋਂ ਭਾਰਤ ਨੂੰ ਅੰਗ੍ਰੇਜ਼ਾਂ ਨੇ ਆਪਣੇ ਸੰਗਲਾਂ ਵਿੱਚ ਬੰਨ੍ਹ ਲਿਆ, ਦੇਸ਼ ਨੂੰ ਪ੍ਰਾਧੀਨ ਹੁੰਦਾ ਵੇਖ ਮੇਰੇ ਚੀਨੀ ਵਾਲੇ ਪ੍ਰੀਤਮ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਦਾ ਨਾਹਰਾ ਲਾਇਆ—ਆਪ ਦੀ ਕੂਕ ਨੇ ਅਨੇਕ ਨਾਮਰਸੀਆਂ ਤੇ ਆਜ਼ਾਦੀ ਤੋਂ ਮਰ ਮਿਟਣ ਵਾਲੇ ਦੇਸ਼ ਸੇਵਕਾਂ ਨੂੰ ਜਨਮ ਦਿਤਾ। ਆਪ ਦੇ ਇਸ ਪਵਿਤ੍ਰ ਕੰਮ ਦੀ ਦੇਸ਼ ਦੇ ਵਡੇ—ਵਡੇ ਮਹੰਤਾਂ, ਜਾਗੀਰਦਾਰਾਂ, ਨਵਾਬਾਂ, ਰਾਜਿਆਂ ਤੇ ਫਰਜ਼ੀ ਧਰਮ ਦੇ ਠੇਕੇਦਾਰਾਂ ਨੇ ਰੱਜ ਕੇ ਮੁਖਾਲਫਤ ਕੀਤੀ। ਇਤਹਾਸਕ ਗੁਰਦੁਆਰਿਆਂ ਨੇ ਆਪ ਦੇ ਖਿਲਾਫ ਕਾਫੀ ਜ਼ਹਿਰ ਉਗਲਿਆ ਤੇ ਆਪਣੇ ਆਕਾ ਅੰਗ੍ਰੇਜ਼ ਦੀ ਪ੍ਰਸੰਨਤਾ ਪ੍ਰਾਪਤ ਕੀਤੀ। ਆਪ ਨੇ ਗਾਂਧੀ ਜੀ ਤੋਂ ਤਕ੍ਰੀਬਨ ਪੌਣੀ ਸਦੀ ਪਹਿਲਾਂ ਨਾਮਿਲਵਰਤਨ ਦੀ ਲਹਿਰ ਚਲਾਈ। ਅੰਗ੍ਰੇਜ਼ ਦੇ ਭਾਰਤ ਵਿਚ ਪੈਰ ਧਰਦਿਆਂ ਹੀ ਦੇਸ਼ ਵਾਸੀਆਂ ਨੂੰ ਸੁਦੇਸ਼ੀ ਰਹਿਣ ਸਹਿਣ ਦਾ ਉਪਦੇਸ਼ ਕੀਤਾ, ਜਿਸ ਉਤੇ ਨਾਮਧਾਰੀ ਉਸੇ ਦਿਨ ਤੋਂ ਅਮਲ ਕਰ ਰਹੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿਖਾਂ ਦੀਆਂ ਅਮੋਲਕ ਕੁਰਬਾਨੀਆਂ ਦੇਕੇ ਆਪ ਵੀ ਆਪਣਿਆਂ ਸੂਬਿਆਂ ਸਮੇਤ ਜਲਾਵਤਨ ਕੀਤੇ ਗਏ।"

ਕੁੜੀਆਂ ਸੁਰਿੰਦਰ ਦੀ ਤਕਰੀਰ ਬੜੀ ਹੈਰਾਨੀ ਨਾਲ ਸੁਣ ਰਹੀਆਂ ਸਨ। ਉਹ ਕਹਿ ਰਹੀਆਂ ਸਨ, "ਆਜ਼ਾਦੀ ਦੇ ਇਤਹਾਸ ਦਾ ਕਿਡਾ ਸ਼ਾਨਦਾਰ ਭਾਗ ਸਾਡੀ ਜਾਣਕਾਰੀ ਤੋਂ ਬਾਹਰ ਹੈ।"

ਸੁਰਿੰਦਰ ਦੀ ਤਕਰੀਰ ਜਾਰੀ ਸੀ—

"ਹੁਣ ਉਨਾਂ ਦੀ ਗੱਦੀ ਉਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਿਰਾਜਮਾਨ ਹਨ। ਉਹ ਵੀ ਨਾਮਧਾਰੀ ਅਤੇ ਦੇਸ਼ ਵਾਸੀਆਂ ਨੂੰ ਸਾਦਾ ਅਤੇ ਸੁਚਾ ਜੀਵਨ ਬਤੀਤ ਕਰਨ ਲਈ ਸਦਾ ਪ੍ਰੇਰਦੇ ਰਹਿੰਦੇ ਹਨ। ਸਾਡੇ ਸਤਿਗੁਰੂ ਜੀ ਸੁਦੇਸ਼ੀ ਕਪੜੇ ਦੇ ਨਾਲ ੨ ਫੈਸ਼ਨ ਵੀ ਸੁਦੇਸ਼ੀ ਹੀ ਪਸੰਦ ਕਰਦੇ ਹਨ—ਇਕ ਵਾਰੀ ਮਹਾਤਮਾ ਹੰਸ ਰਾਜ ਦੇ ਮੇਲੇ ਉਤੇ, ਹੁਸ਼ਿਆਰ ਪੁਰ, ਸਚੇ ਪਾਤਸ਼ਾਹ, ਮੇਲਾ ਪ੍ਰਬੰਧਕਾਂ ਦੇ ਸੱਦਾ—ਪਤ੍ਰ ਔਣ ਤੇ ਪਧਾਰੇ ਸਨ। ਓਥੇ ਮੇਲਾ ਸਮਾਪਤੀ ਪਿਛੋਂ ਕੁਝ ਭੈਣਾਂ ਨੂੰ, ਹਥ—ਕੰਮ ਦੀ ਨੁਮਾਇਸ਼ ਵਿਚ ਹਿਸਾ ਲੈਣ ਬਦਲੇ ਇਨਾਮ ਵੰਡਣ ਦੀ ਡਿਊਟੀ ਪ੍ਰਬੰਧਕਾਂ ਨੇ, ਸਤਿਗੁਰੂ ਮਹਾਰਾਜ ਜੀ ਦੀ ਲਾ ਦਿਤੀ। ਸਤਿਗੁਰਾਂ ਇਨਾਮ ਤਕਸੀਮ ਕਰਦਿਆਂ ਖੱਦਰ ਦੇ ਬਲੌਜ ਤੇ ਜੰਪਰ ਵੇਖ ਕੇ ਕਿਹਾ ਸੀ—"ਕਿੰਨੇ ਦੁੱਖ ਦੀ ਗੱਲ ਹੈ ਕਿ ਸੁਦੇਸ਼ੀ ਕਪੜਿਆਂ ਨੂੰ ਵਿਦੇਸ਼ੀ ਕਟਾਈ ਵਿਚ ਲਿਆ ਕੇ ਇਸਦਾ ਅਪਮਾਨ ਕੀਤਾ ਜਾਂਦਾ ਹੈ—" ਇਹੋ ਹੀ ਕਾਰਨ ਹੈ ਕਿ ਮੈਂ ਤੇ ਮੇਰੇ ਹੋਰ ਨਾਮਧਾਰੀ ਵੀਰ—ਭੈਣਾਂ ਸੁਦੇਸ਼ੀ ਕਟਾਈ ਦੇ ਹੀ ਕਪੜੇ ਪਹਿਨਦੇ ਹਾਂ—ਸਲਵਾਰ ਸਾਡੇ ਦੇਸ਼ ਦੀ ਵਸਤੂ ਨਹੀਂ, ਇਹ ਪਠਾਣਾਂ ਦੇ ਮੁਲਕ ਵਿਚੋਂ ਉਨ੍ਹਾਂ ਦੇ ਸਾਸ਼ਨ—ਕਾਲ ਵਿੱਚ ਹੀ ਭਾਰਤ ਵਿਚ ਆਈ ਸੀ ਜੋ ਸਾਡੀਆਂ ਭੈਣਾਂ ਤੇ ਕਬਜ਼ਾ ਜਮਾ ਬੈਠੀ ਹੈ। ਸਾਡਾ ਸਿਰ ਸ਼ਰਮ ਨਾਲ ਨੀਵਾਂ ਹੋਣਾ ਚਾਹੀਦਾ ਹੈ ਕਿ ਅਸੀਂ ਸਦਾ ਦੂਜੇ ਦੇਸ਼ਾਂ ਦੀ ਨਕਲ ਕਰਨ ਵਿੱਚ ਹੀ ਰੁਝੇ ਰਹਿੰਦੇ ਹਾਂ। ਜਿਸ ਕਾਰਨ ਸਾਡੇ ਦੇਸ਼ ਦੇ ਕਰੋੜਾਂ ਰੁਪੈ ਵਾਹਯਾਤ ਫਜ਼ੂਲ ਖਰਚਾਂ ਵਿੱਚ ਹੀ ਜ਼ਾਇਆ ਹੋ ਜਾਂਦੇ ਹਨ। ਐਸ ਵੇਲੇ ਫੈਸ਼ਨ—ਪ੍ਰਸਤੀ ਦੇ ਰੋਹੜ ਵਿਚ ਸਾਡਾ ਸਾਰਾ ਦੇਸ਼ ਹੀ ਰੁੜ੍ਹ ਚੁਕਾ ਹੈ—ਸਿਆਣੇ ਤੇ ਸਮਝਦਾਰ ਬੜੀ ਤਸ਼ਵੀਸ਼ ਵਿੱਚ ਹਨ ਤੇ ਸੋਚ ਰਹੇ ਹਨ ਕਿ ਇਸ ਫੈਸ਼ਨ ਪ੍ਰਸਤੀ ਦਾ ਅੰਤ ਕਿਥੇ ਜਾ ਕੇ ਸਮਾਪਤ ਹੋਵੇਗਾ। ਕੀ ਤੁਸੀਂ ਸਾਰੀਆ ਭੈਣਾਂ ਮਹਿਸੂਸ ਕਰੋਗੀਆਂ?" (ਤਾਲੀਆਂ)

"ਹਾਂ ਜ਼ਰੂਰ ਅਸੀਂ ਮਹਿਸੂਸ ਕਰ ਰਹੀਆਂ ਹਾਂ।"

"ਮੇਰੀਓ ਭੈਣੋ ਸਾਡੇ ਫੈਸ਼ਨਾਂ ਨੇ ਸਾਨੂੰ ਕਿੰਨਾ ਅਚਾਰ

ਹੀਨ ਬਣਾ ਦਿਤਾ ਏ—ਕਿ ਸਾਨੂੰ ਭੁਲ ਹੀ ਗਈ ਹੈ ਆਪਣੇ ਦੇਸ਼ ਦੀ ਆਨ ਤੇ ਸ਼ਾਨ।

ਬੜਾ ਕੀਮਤੀ ਸਮਾਂ ਮੇਰੀਆ ਭੈਣਾਂ ਆਪਣੇ ਕੇਸਾਂ ਦੇ ਸ਼ਿੰਗਾਰਨ ਤੇ ਆਪਣੇ ਮੂੰਹ ਉਤੇ ਕਈ ਭੈੜੇ ਤੇ ਗੈਰ ਜ਼ਰੂਰੀ ਰੰਗਾਂ ਦਾ ਪਲਸਤ੍ਰ ਕਰਨ ਤੇ ਗੁਆ ਦੇਂਦੀਆਂ ਹਨ....."

ਜਿਹੜੀਆਂ ਕੁੜੀਆਂ ਅਜ ਜ਼ਿਆਦਾ ਬਣਾਓ ਸ਼ਿੰਗਾਰ ਕਰ ਕੇ ਆਈਆਂ ਸਨ, ਉਹ ਬਨਾਉਣ ਸ਼ਿੰਗਾਰ ਬਾਰੇ ਸੁਰਿੰਦਰ ਦੇ ਖਿਆਲ ਸੁਣ ਕੇ ਨੀਵੀਂ ਪਾ ਰਹੀਆਂ ਸਨ।

"ਇਸ ਫੈਸ਼ਨ ਪ੍ਰਸਤੀ ਨੇ ਕੇਵਲ ਆਰਥਕ ਤੌਰ ਤੇ ਹੀ ਭਾਰਤ ਨੂੰ ਕਮਜ਼ੋਰ ਨਹੀਂ ਕੀਤਾ, ਸਗੋਂ ਸਾਡੀ ਸਿਹਤ ਅਤੇ ਦੇਸ਼ ਦੇ ਉਸਰਦੀਏ ਨੌਜਵਾਨ ਮੁੰਡੇ ਕੁੜੀਆਂ ਦੇ ਆਚਰਨ ਤੇ ਵੀ ਬੜਾ ਭੈੜਾ ਅਸਰ ਪਾਇਆ ਹੈ। ਕੀ ਹੁਣ ਅਜ ਕਿਸੇ ਦੇ ਮੂੰਹ ਤੇ ਕੁਦਰਤੀ ਸੁੰਦਰਤਾ ਦੀ ਝਲਕ ਪੈਂਦੀ ਹੈ? ਹਾਂ ਕਿਤੇ ਟਾਵੇਂ ਟਾਵੇਂ ਮੇਰੇ ਵੀਰ ਭੈਣਾਂ ਵਿੱਚ ਅਜੇ ਦੇਸ਼ ਦਾ ਲਹੂ ਮਲੂਮ ਹੁੰਦਾ ਹੈ।

"ਅਜ ਕਿੰਨੇ ਕੁ ਘਰ ਹਨ ਜਿਥੇ ਮੇਰੀਆਂ ਭੈਣਾਂ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੀਆਂ ਹਨ ? ਤੇ ਆਪਣੇ ਇਸ਼ਟ ਦੇਵ ਨੂੰ ਪੂਜਦੀਆਂ ਹਨ। ਕੀ ਸਾਡਾ ਸਭ ਦਾ ਧਰਮ ਸਾਨੂੰ ਚੈਲੰਜ ਨਹੀਂ ਕਰਦਾ ਕਿ ਅਸੀਂ ਧਾਰਮਕ ਤੇ ਆਰਥਕ ਤੌਰ ਤੇ ਆਪਣੇ ਦੇਸ਼ ਨੂੰ ਉਚਿਆਂ ਕਰੀਏ ? ਮੇਰੇ ਖਿਆਲ ਵਿੱਚ ਕਈ ਮੇਰੀਆਂ ਭੈਣਾਂ ਸਾਤਾ—ਇਸ਼ਨਾਨ ਹੀ ਕਰ ਕੇ ਝਟ ਲੰਘਾ ਲੈਂਦੀਆਂ ਹਨ। ਰੋਜ਼ ਮੂੰਹ ਹਥ ਧੋ ਕੇ ਮਸਾਂ ਆਪਣਾ ਸ਼ਿੰਗਾਰ ਧਰਮ ਹੀ ਨਿਭਾ ਰਹੀਆਂ ਹਨ... ...।"

. ਸਾਤਾ ਇਸ਼ਨਾਨ ਸੁਣ ਕੇ ਕਈ ਕੁੜੀਆਂ ਹਸ ਹਸ ਦੂਹਰੀਆਂ ਹੋ ਰਹੀਆਂ ਸਨ।

"ਮੇਰੇ ਸਤਿਗੁਰਾਂ ਦਾ ਹੁਕਮ ਹੈ ਕਿ ਦੇਸੀ ਰਹਿਣ ਸਹਿਣ ਨੂੰ ਅਪਨਾਓ—ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰੋ, ਕੁਝ ਸਮਾਂ ਪ੍ਰਮੇਸ਼ਰ ਧਿਆਨ ਵਿਚ ਬਤੀਤ ਕਰੋ, ਮਾਸ ਸ਼ਰਾਬ ਕਤਈ ਨਾ ਵਰਤੋ, ਆਂਡਾ ਬਿਸਕੁਟ ਕੇਕ ਆਦਿ ਤੋਂ ਸਦਾ ਪ੍ਰਹੇਜ਼ ਕਰੋ, ਕਿਸੇ ਦੇ ਧਰਮ ਨੂੰ ਕਦੀ ਮਾੜਾ ਨ ਆਖੋ, ਸੁਚ ਸੋਧ ਰਖੋ, ਜੰਗਲ ਮੈਦਾਨ ਗੜਵਾ ਲੈ ਕੇ ਜਾਓ, ਜਲ ਦੀ ਸਦਾ ਵਰਤੋਂ ਕਰੋ। ਹਵਨ ਵਰਨੀਆਂ ਪਾਠ ਕਰਨ ਵਿਚ ਕਦੀ ਢਿਲ ਨ ਕਰੋ, ਧੀਆਂ ਦਾ ਪੈਸਾ ਨ ਲਵੋ, ਵੱਟਾ ਨਾ ਕਰੋ, ਗਊ, ਗਰੀਬ ਦੀ ਰਖਿਆ ਕਰੋ, ਵਿਦਿਆ ਪੜ੍ਹ ਕੇ ਵਿਦਵਾਨ ਬਣੋ, ਦੇਸ਼ ਨੂੰ ਲੋੜ ਪੈਣ ਤੇ ਆਪਣੀ ਜਾਨ ਤੇ ਖੇਡ ਜਾਓ, ਪਰ ਆਪਣੇ ਧਰਮ ਨੂੰ ਕਦੇ ਆਂਚ ਨ ਲਗਣ ਦਿਓ... ...।"

"ਮਨੋਰਮਾ! ਡਿਠਾ ਈ ਸੁਰਿੰਦਰ ਨੂੰ? ਇਹ ਜਿੰਨੀ ਚੁਪ ਰਹਿੰਦੀ ਸੀ, ਓਨੀ ਸਿਆਣੀ ਨਿਕਲੀ ਕਿ ਨਹੀਂ!" ਇਕ ਕੁੜੀ ਮਨੋਰਮਾ ਨੂੰ ਕਹਿਣ ਲਗੀ।

ਕੋਲੋਂ ਰਾਧਾ ਰਾਣੀ ਨੇ ਆਖਿਆ, "ਭੈਣ ਜੀ, ਮੈਂ ਤਾਂ ਸੁਣ ਸੁਣ ਕੇ ਹੈਰਾਨ ਹੋ ਰਹੀ ਹਾਂ। ਪਤਾ ਨਹੀਂ ਇਸ ਕੁੜੀ ਵਿਚ ਏਨੀ ਜੁਰਅਤ ਕਿਥੋਂ ਆ ਗਈ ਏ। ਸੁਣੀ ਚਲੋ, ਨਾ ਬੋਲੋ ਨਾ ਬੁਲਾਓ।"

"ਦੂਸਰੀ ਬੀਮਾਰੀ ਜਿਸ ਨੂੰ ਮੇਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਭ ਬੁਰਾਈਆਂ ਦੀ ਮਾਂ ਕਹਿੰਦੇ ਹਨ, ਉਹ ਹੈ "ਸਿਨਮਾ"। ਦੇਸ਼ ਵਿਚ ਫੈਸ਼ਨਾਂ ਦਾ ਹੜ੍ਹ ਲਿਆਉਣ ਦਾ ਉਪਰਾਲਾ ਸਾਰਾ ਸਿਨੇਮੇ ਨੇ ਕੀਤਾ ਹੈ। ਅਜ ਕੌਣ ਛਾਤੀ ਤੇ ਹਥ ਮਾਰ ਕੇ ਕਹਿ ਸਕਦਾ ਹੈ ਕਿ ਮੈਨੂੰ ਸਿਨਮੇ ਤੋਂ ਨਫਰਤ ਹੈ। ਮੈਨੂੰ ਤਾਂ ਦੇਸ਼ ਦੇ ਜਵਾਨ ਕੁੜੀਆਂ ਮੁੰਡੇ ਹੀ ਨਹੀਂ, ਸਗੋਂ ਬਜ਼ੁਰਗ ਵੀ ਸਿਨਮੇ ਦੇ ਸ਼ਿਕਾਰ ਹੋ ਗਏ ਮਲੂਮ ਹੁੰਦੇ ਹਨ, ਇਹਨਾਂ ਚਲ—ਚਿਤ੍ਰਾਂ ਨੇ ਮੇਰੇ ਦੇਸ਼ ਦੀਆਂ ਭੈਣਾਂ ਤੇ ਵੀਰਾਂ ਨੂੰ ਇਸ ਯੋਗ ਨਹੀਂ ਰਹਿਣ ਦਿਤਾ ਕਿ ਉਹ ਆਪਣੇ ਧਰਮ ਦੀ ਪਛਾਣ ਕਰ ਸਕਣ। ਇਸ ਨੇ ਸਾਨੂੰ ਧਰਮਹੀਨ ਬਣਾ ਦਿਤਾ ਹੈ। ਅਜ ਮੁੰਡੇ ਕੁੜੀਆਂ ਗੁਰਬਾਣੀ ਤੇ ਹੋਰ ਧਾਰਮਕ ਗੀਤਾਂ ਦੀ ਬਜਾਏ ਸਦਾ ਸਿਨਮੇ ਦੇ ਗੀਤ ਹੀ ਗੁਨ—ਗੁਨਾਉਂਦੇ ਰਹਿੰਦੇ ਹਨ। ਰੋਜ਼ਾਨਾ ਬੋਲ ਚਾਲ ਵਿੱਚ ਸਿਨਮਾ ਦੇ ਐਕਟਰ ਤੇ ਐਕਟਰਸਾਂ ਦੀ ਕਥਾ ਹੀ ਪ੍ਰਧਾਨ ਹੁੰਦੀ ਜਾ ਰਹੀ ਹੈ। ਏਥੋਂ ਤਕ ਕਿ ਸਾਡੇ ਦੇਸ਼ ਦੀਆਂ ਪ੍ਰਸਿਧ ਤੇ ਸਾਊ ਅਖਬਾਰਾਂ ਦੇ ਸੰਪਾਦਕ ਵੀ ਇਸ ਬੀਮਾਰੀ ਤੋਂ ਨਹੀਂ ਬਚ ਸਕੇ। ਉਹ ਵੀ ਅਪਣੀਆਂ ਅਖਬਾਰਾਂ ਨੂੰ ਚਮਕਾਉਣ ਲਈ ਕਿਸੇ ਨ ਕਿਸੇ ਐਕਟਰ ਜਾਂ ਐਕਟਰਸ ਦਾ ਜੀਵਨ ਬਿਰਤਾਂਤ ਆਪਣੇ ਦੇਸ਼ ਦੇ ਰਿਸ਼ੀਆਂ ਮੁਨੀਆਂ ਨਾਲੋਂ ਵਧੇਰੇ ਪੇਜਾਂ (ਸਫਿਆਂ) ਵਿੱਚ ਦਿੰਦੇ ਹਨ ਤੇ ਤਸਵੀਰਾਂ ਛਾਪਦੇ ਹਨ। ਮੈਂ ਸਮਝਦੀ ਹਾਂ ਇਹ ਵੀ ਇਕ ਦੁਕਾਨਦਾਰੀ ਸਿਸਟਮ ਧਾਰਨ ਕਰ ਬੈਠੇ ਹਨ। ਕੌਣ ਹੈ ਅਜ ਜਿਹੜਾ ਇਸ ਭਿਆਨਕ ਬੀਮਾਰੀ ਤੋਂ ਬਚਿਆ ਹੋਇਆ ਹੈ। ਮੇਰਾ ਖ਼ਿਆਲ ਹੈ ਕਿ ਅਜੇ ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਤੇ ਇਸਦਾ ਜਾਦੂ ਨਹੀਂ ਚਲ ਸਕਿਆ। ਪਰ ਮੇਰੀਓ ਭੈਣੋਂ ਇਹ ਬਚਾ ਸਿਰਫ ਸਿਰ ਤੇ ਸਤਿਗੁਰੂ ਜੀ ਦੇ ਹੋਣ ਕਰਕੇ ਹੀ ਹੈ, ਨਹੀਂ ਤੇ ਵੇਖ ਲਉ ਦੁਨੀਆਂ ਕਿਸ ਤਰ੍ਹਾਂ ਇਨ੍ਹਾਂ ਬੁਰਾਈਆਂ ਦਾ ਸ਼ਿਕਾਰ ਹੋਈ ਪਈ ਹੈ।

ਮੈਂ ਵੀ ਅਮੀਰ ਮਾਪਿਆਂ ਦੀ ਧੀ ਹਾਂ, ਮੈਂ ਵੀ ਫੈਸ਼ਨਦਾਰ ਕੁੜੀ ਬਣ ਸਕਦੀ ਹਾਂ, ਪਰ ਮੇਰੇ ਸਤਿਗੁਰੂ ਜੀ ਨੇ ਸਾਨੂੰ ਨਾਮਧਾਰੀਆਂ ਨੂੰ ਇਹੋ ਜਹੀਆਂ ਦੁਖਦਾਇਕ ਮੁਹਲਕ ਬੀਮਾਰੀਆਂ ਤੋਂ ਬਚਾ ਲਿਆ ਹੋਇਆ ਹੈ। ਅਖੀਰ ਵਿਚ ਮੈਂ ਉਹਨਾਂ ਭੈਣਾਂ ਕੋਲੋਂ ਆਸ ਰਖਦੀ ਹਾਂ ਕਿ ਉਹ ਮੈਨੂੰ ਜ਼ਰੂਰ ਖਿਮਾਂ ਕਰ ਦੇਣਗੀਆਂ, ਜਿਨ੍ਹਾਂ ਦੀ ਮੇਰੇ ਨਾਲ ਸੰਮਤੀ ਨਹੀਂ ਮਿਲਦੀ।"

ਸੁਰਿੰਦਰ ਦੇ ਭਾਸ਼ਨ ਸਮਾਪਤ ਹੋਣ ਨਾਲ ਸਾਰਾ ਕਾਲਜ ਤਾਲੀਆਂ ਦੀ ਆਵਾਜ਼ ਨਾਲ ਗੂੰਜ ਉਠਿਆ ਤੇ ਨਾਲ ਹੀ ਆਜ਼ਾਦੀ ਦੇ ਰਹਿਬਰ ਸਤਿਗੁਰੂ ਰਾਮ ਸਿੰਘ ਜੀ ਦੇ ਨਾਹਰੇ ਲਾਏ ਗਏ।

ਜਲਸੇ ਦੀ ਕਾਰਵਾਈ ਸਮਾਪਤ ਕਰਦਿਆਂ ਪ੍ਰਧਾਨ ਸਾਹਿਬਾ ਨੇ ਸੁਰਿੰਦਰ ਦੇ ਭਾਸ਼ਨ ਦੀ ਅਤਯੰਤ ਸੋਭਾ ਕੀਤੀ ਤੇ ਕਾਲਜ ਦੀਆਂ ਕੁੜੀਆਂ ਨੂੰ ਪ੍ਰੇਰਨਾ ਕੀਤੀ ਕਿ ਉਹ ਵੀ

ਸੁਰਿੰਦਰ ਵਾਂਗ ਆਪਣੇ ਧਰਮ ਨੂੰ ਅਪਨਾਉਣ।

ਸੁਰਿੰਦਰ ਦੀ ਤਕਰੀਰ ਕੀ ਸੀ ਅੰਮ੍ਰਿਤ ਵਰਸ਼ਾ ਸੀ, ਇਸ ਵੇਲੇ ਸਾਰਾ ਦਰਸ਼ਕ ਮੰਡਲ ਆਪਣੇ ਆਪ ਵਿਚ ਇਕ ਸ਼ਾਂਤੀ ਜਹੀ ਮਹਿਸੂਸ ਕਰ ਰਿਹਾ ਸੀ।

ਸੁਰਿੰਦਰ ਦੀ ਤਕਰੀਰ ਕੀਹ ਸੀ, ਇਕ ਨਵਾਂ ਗਿਆਨ ਭੰਡਾਰਾ ਸੀ, ਜਿਸ ਨੇ ਕਾਲਜ ਦੀਆਂ ਕੁੜੀਆਂ ਵਿਚ ਇਕ ਨਵੀਂ ਜਾਣਕਾਰੀ ਦੇ ਕੇ ਮਹਿਸੂਸ ਕਰਾ ਦਿਤਾ ਕਿ ਉਹ ਕਿਥੋਂ ਤਕ ਗਲਤ ਜਾਂ ਠੀਕ ਸਨ।

ਲੜਕੀਆਂ ਨੇ ਸੁਰਿੰਦਰ ਨੂੰ ਖਾਸ ਤੌਰ ਤੇ ਕਿਹਾ ਕਿ ਜੇ ਕਦੀ ਨਾਮਧਾਰੀਆਂ ਦਾ ਦਿਵਾਨ ਜਾਂ ਹੋਰ ਕੋਈ ਉਤਸਵ ਹੋਵੇ, ਤਾਂ ਅਸੀਂ ਤੇਰੇ ਨਾਲ ਜਾ ਕੇ ਅਤੀ ਪ੍ਰਸੰਨ ਹੋਵਾਂਗੀਆਂ।

ਅਜ ਐਤਵਾਰ ਦਾ ਦਿਨ ਸੀ, ਸੁਰਿੰਦਰ ਦੀ ਮਾਤਾ ਨੇ ਜਦੋਂ ਚੰਡੀ ਦੀ ਵਾਰ ਦਾ ਭੋਗ ਪਾ ਲਿਆ ਤਾਂ ਸੁਰਿੰਦਰ ਨੂੰ ਕਹਿਣ ਲਗੀ, "ਚਲ ਸੁਰਿੰਦਰ ਅਜ ਭੈਣ ਲੀਲ੍ਹਾ ਦੇ ਦਰਸ਼ਨ ਕਰ ਆਈਏ, ਕਈ ਦਿਨਾਂ ਤੋਂ ਉਨ੍ਹਾਂ ਦੇ ਸੁਨੇਹੇ ਆ ਰਹੇ ਹਨ।"

"ਮੈਂ ਤਾਂ ਅਗੇ ਹੀ ਅਜ ਤੁਹਾਨੂੰ ਕਹਿਣ ਵਾਲੀ ਸਾਂ, ਕਿਉ ਜੋ ਅਜ ਮੈਨੂੰ ਕਾਲਜ ਵਲੋਂ ਛੁਟੀ ਸੀ, ਸੁਰਿੰਦਰ ਨੇ ਆਪਣੀ ਮਾਤਾ ਨੂੰ ਕਿਹਾ, "ਤਾਂ ਫਿਰ ਮੈਂ ਕਾਰ ਤਿਆਰ ਕਰਨ ਵਾਸਤੇ ਕਹਿ ਦੇਵਾਂ?"

"ਹਾਂ, ਕਿਉਂ ਨਹੀਂ ? ਬਾਰਾਂ ਵਜੇ ਦੀ ਤਿਆਰੀ ਕਰੋ।"

ਕਾਰ, ਗੁੜ ਮੰਡੀ ਸ: ਆਤਮਾ ਸਿੰਘ ਜੀ ਦੇ ਬਾਗ਼ ਵਿੱਚ ਜਾ ਪੁਜੀ। ਸਤਿ ਸ੍ਰੀ ਅਕਾਲ ਬੁਲਾ ਕੇ ਸੁਰਿੰਦਰ ਨੂੰ ਲੀਲ੍ਹਾ ਜੀ ਨੇ ਆਪਣੀ ਜੱਫੀ ਵਿੱਚ ਲੈ ਲਿਆ। ਸੁਰਿੰਦਰ ਨੇ ਕਾਲਜ ਵਿੱਚ ਹੋਈ ਕੁਝ ਦਿਨ ਪਹਿਲਾਂ ਦੀ ਕਾਰਵਾਈ ਭੈਣ ਲੀਲ੍ਹਾ ਨੂੰ ਖੋਲ੍ਹ ਕੇ ਸੁਣਾਈ। ਜਿਸ ਨੂੰ ਸੁਣ ਕੇ ਭੈਣ ਜੀ ਬਹੁਤ ਪ੍ਰਸੰਨ ਹੋਏ। ਜਲ ਪਾਣੀ ਤੇ ਇਸ ਗਲ ਬਾਤ ਉਪਰੰਤ ਭੈਣ ਜੀ ਨੇ ਇਕ ਇਸ਼ਤਿਹਾਰਾਂ ਦਾ ਦੱਥਾ ਸੁਰਿੰਦਰ ਦੇ ਹੱਥ ਫੜਾਂਦਿਆਂ ਕਿਹਾ, "ਵੇਖ ਸੁਰਿੰਦਰ, ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਤੇ ਸ. (ਸ: ਆਤਮਾ ਸਿੰਘ ਜੀ) ਦਾ ਐਤਕੀਂ ਦੇ ਬਸੰਤ ਲਈ ਉਦਮ।"

ਸੁਰਿੰਦਰ ਇਸ਼ਤਿਹਾਰ ਪੜ੍ਹ ਕੇ ਖੁਸ਼ੀ ਨਾਲ ਉਛਲ ਪਈ। ਆਪਣੀ ਮਾਤਾ ਨੂੰ ਸੰਬੋਧਨ ਕਰਦਿਆਂ "ਵੇਖੋ ਮਾਤਾ ਜੀ, ਸਰਦਾਰ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਉਦਮ ਸਦਕਾ ਐਤਕੀਂ ਦਾ ਬਸੰਤ ਉਤਸਵ ਕਿੰਨੀ ਸੱਜ ਧਜ ਨਾਲ ਮਨਾਇਆ ਜਾ ਰਿਹਾ ਹੈ।"

ਜਿਸ ਵਿੱਚ ਭਾਰਤ ਦੇ ਸਚੇ ਤੇ ਸੁਚੇ ਹੀਰੇ ਪੰਡਤ ਜਵਾਹਰ ਲਾਲ ਜੀ ਸ਼ਾਮਲ ਹੋ ਰਹੇ ਹਨ। ਇਹ ਉਤਸਵ ਪਹਾੜ ਗੰਜ ਹੰਸਰਾਜ ਕਾਲਜ ਦੇ ਮੈਦਾਨ ਵਿੱਚ ਹੋ ਰਿਹਾ ਹੈ। ਇਸ ਵਾਰ ਤਾਂ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਸੰਗਤਾਂ ਦੀ ਬੇਨਤੀ ਮੰਨ ਕੇ ਪ੍ਰਵਾਨਗੀ ਵੀ ਦੇ ਦਿਤੀ ਹੈ। ਸ੍ਰੀ ਪੂਜਯ ਬਾਬਾ ਜੀ ਤੇ ਪੰਥ ਦੇ ਮਹਾਨ ਵਿਦਵਾਨ ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ "ਆਲਿਮ" ਤੇ ਹੋਰ ਕਈ ਪ੍ਰਸਿਧ ਵਿਅਕਤੀਆਂ ਵੀ ਪੁਜ ਰਹੀਆਂ ਹਨ।

"ਉਹ ਤਾਂ ਸਾਰੇ ਵਿਸ਼ਵ ਨੂੰ ਤਾਰਨ ਵਾਸਤੇ ਮਾਤਾ ਜੀਵਨ ਕੌਰ ਦੇ ਗ੍ਰਹਿ ਵਿਖੇ ਪ੍ਰਗਟ ਹੋਏ ਸਨ।" ਸੁਰਿੰਦਰ ਦੀ ਮਾਤਾ ਨੇ ਬੜੇ ਖੁਸ਼ ਹੋ ਕੇ ਕਿਹਾ—

"ਮੈਂ ਕੱਲ ਹੀ ਕਾਲਜ ਪੁੱਜ ਕੇ ਇਹ ਖੁਸ਼ੀ ਭਰੀ ਖਬਰ ਸੁਣਾਵਾਂਗੀ ਤੇ ਉਹਨਾਂ ਦੀ ਤੀਬਰ ਇਛਾ ਪੂਰੀ ਕਰਾਂਗੀ।"

ਅਜ ਬਸੰਤ ਦਾ ਦਿਨ ਹੈ, ਪ੍ਰੀਤਮ ਜੀ ਦੀ ਵਰ੍ਹੇ ਗੰਢ ਦਾ ਉਤਸਵ ਦੇਖਣ ਲਈ ਵੀਹ ਦੀ ਗਿਣਤੀ ਵਿੱਚ ਕੁੜੀਆਂ ਪਹਾੜ ਗੰਜ ਹੰਸ ਰਾਜ ਕਾਲਜ ਵਲ ਆ ਰਹੀਆਂ ਹਨ। ਸਭ ਕੁੜੀਆਂ ਨਾਮਧਾਰੀ ਲਿਬਾਸ (ਚੂੜੀਦਾਰ ਸੁਥਣ ਤੇ ਚਿਟੇ ਕਪੜੇ) ਵਿੱਚ ਸੋਭਾ ਪਾ ਰਹੀਆਂ ਹਨ। ਸਭ ਨੇ ਆਪਣੇ ਹਥਾਂ ਵਿੱਚ ਫੁਲਾਂ ਦੇ ਹਾਰ ਫੜੇ ਹੋਏ ਹਨ। ਇਉਂ ਜਾਪਦਾ ਹੈ ਜਿਵੇਂ ਦੇਵ ਮੰਡਲ ਚੋਂ ਦੇਵੀਆਂ ਫੁਲਾਂ ਦੀ ਵਰਖਾ ਕਰਨ ਲਈ ਮਾਤਲੋਕ ਤੇ ਆ ਰਹੀਆਂ ਹਨ।

"ਭਾਰਤ ਮਾਤਾ ਜ਼ਿੰਦਾਬਾਦ" "ਸਤਿਗੁਰੂ ਰਾਮ ਸਿੰਘ ਜ਼ਿੰਦਾਬਾਦ" ਆਦਿ ਦੇ ਨਾਹਰਿਆਂ ਨਾਲ ਇਕ ਦਮ ਆਕਾਸ਼ ਗੂੰਜ ਉਠਿਆ। ਜਦੋਂ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਅਤੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਜਵਾਹਰ ਲਾਲ ਲਹਿਰੂ ਨੇ ਪੰਡਾਲ ਵਿੱਚ ਪ੍ਰਵੇਸ਼ ਕੀਤਾ। ਇਸ ਸਵਾਗਤ ਨੂੰ ਵੇਖ ਕੇ ਦਿਲੀ ਦੀ ਜਨਤਾ ਅਸ਼ ਅਸ਼ ਕਰ ਉਠੀ। ਸਰਕਾਰੀ ਕਰਮਚਾਰੀ, ਨਾਮਧਾਰੀ ਪ੍ਰਬੰਧਕਾਂ ਦਾ ਪ੍ਰਬੰਧ ਵੇਖ ਕੇ ਸਲਾਹੁਤਾ ਕਰਦੇ ਨਹੀਂ ਸਨ ਰਜਦੇ। ਪੁਲਸ ਨੂੰ ਕੋਈ ਅਧਿਕਾਰ ਨਹੀਂ ਸੀ, ਕਿ ਉਹ ਦੇਸ਼ ਦੇ ਮਹਾਨ ਨੇਤਾਵਾਂ ਦੀ ਰਖਿਆ ਲਈ ਕਿਸੇ ਕਿਸਮ ਦਾ ਹਿਸਾ ਲਵੇ। ਇਸ ਸਭ ਕੁਝ ਦਾ ਇੰਤਜ਼ਾਮ ਮਹਾਰਾਜ ਨਿਹਾਲ ਸਿੰਘ ਜੀ ਨੇ ਆਪਣੇ ਨਾਮਧਾਰੀ ਜਰਨੈਲਾਂ ਰਾਹੀਂ ਕੀਤਾ ਹੋਇਆ ਸੀ। ਸੁਰਿੰਦਰ ਵੀ ਆਪਣੀਆਂ ਸਾਥਨਾਂ ਸਮੇਤ ਇਸਤ੍ਰੀਆਂ ਦੇ ਸੇਵਕ ਜਥੇ ਵਿੱਚ ਸ਼ਾਮਲ ਸੀ।

ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਉਚੇ ਸਿੰਘਾਸਨ ਤੇ ਬਿਰਾਜਮਾਨ ਹਨ। ਸਟੇਜ ਦੀ ਸ਼ੋਭਾ ਵਰਨਣ ਤੋਂ ਬਾਹਰ ਹੈ। ਇਸ ਸਮਾਗਮ ਨੂੰ ਵੇਖਣ ਲਈ ਸਾਰੀ ਦਿਲੀ ਦਾ ਜਨ ਸਮੂਹ ਸਮੁੰਦਰ ਵਾਂਗ ਠਾਠਾਂ ਮਾਰ ਰਿਹਾ ਸੀ। ਸਚੇ ਪਾਤਸ਼ਾਹ ਆਏ ਲੀਡਰਾਂ ਦੇ ਗਲਾਂ ਵਿੱਚ ਚਿੱਟੀਆਂ ਮਾਲਾ ਪਾ ਕੇ ਸਵਾਗਤ ਕੀਤਾ। ਸ੍ਰੀ ਪੰਡਤ ਜਵਾਹਰ ਲਾਲ ਜੀ ਨੇ ਝੁਕ ਕੇ ਸਤਿਗੁਰਾਂ ਦੇ ਸਨਮਾਨ ਦਾ ਉਤਰ ਦਿਤਾ। ਸਤਿਗੁਰਾਂ ਨੇ ਆਪਣੀ ਰਸਨਾ ਦੁਆਰਾ ਆਏ ਲੀਡਰਾਂ ਨੂੰ ਜੀਉ ਆਇਆਂ ਆਖਿਆ।

ਪੰਡਤ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਜ਼ਾਦੀ ਦੇ ਪਹਿਲੇ ਮੋਢੀ ਦਸ ਕੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਣ ਕੀਤੀ। ਪੰਡਤ ਜੀ ਦਾ ਅਜ ਵਾਲਾ ਭਾਸ਼ਨ ਸੁਣ ਕੇ ਜਨਤਾ ਗਦ ਗਦ ਹੋ ਰਹੀ ਸੀ। ਜਦੋਂ ਪੰਡਤ ਜੀ ਬਾਰ ਬਾਰ ਨਾਮਧਾਰੀਆਂ ਦੀ ਸਾਦਗੀ ਤੇ ਸਤਿਗੁਰੂ ਰਾਮ ਸਿੰਘ ਜੀ ਦੀ

ਅੰਗਰੇਜ਼ ਸਾਮਰਾਜ ਵਿਰੁਧ ਬਗਾਵਤ ਦਾ ਜ਼ਿਕਰ ਕਰ ਰਹੇ ਸਨ ਤਾਂ ਸ੍ਰੋਤੇ ਆਕਾਸ਼ ਗੁੰਜਾਊ ਨਾਹਰੇ ਲਾ ਰਹੇ ਸਨ।

ਅੰਤ ਵਿੱਚ ਸ੍ਰਦਾਰ ਆਤਮਾ ਸਿੰਘ ਜੀ ਨੇ ਆਏ ਲੀਡਰਾਂ ਤੇ ਜਨਤਾ ਦਾ ਧੰਨਵਾਦ ਕੀਤਾ। ਅਤੇ ਦਸਿਆ ਕਿ ਸਤਿਗੁਰਾਂ ਦੀ ਅਪਾਰ ਕਿਰਪਾ ਦੁਆਰਾ ਹੀ ਅਸੀਂ ਇਸ ਉਤਸਵ ਨੂੰ ਕਾਮਯਾਬ ਬਣਾ ਸਕੇ ਹਾਂ।

ਸੁਰਿੰਦਰ ਦੀਆਂ ਕਾਲਜ ਸਾਥਣਾਂ ਤੇ ਇਸ ਸਮਾਗਮ ਦਾ ਅਜਿਹਾ ਅਸਰ ਹੋਇਆ ਕਿ ਆਜ਼ਾਦੀ ਦੀ ਲਹਿਰ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਹਰੇ ਲਾਉਂਦਿਆਂ ਹੀ ਵਾਪਸੀ ਦਾ ਸਾਰਾ ਪੰਧ ਮੁਕਾਇਆ।

**ਲਾਇਲਪੁਰੀ ਜੀ ਦੀ ਕਾਵਿ ਵੰਨਗੀ—**

# ਉਠ ਆਪਣੀ ਤੋਪ ਚਲਾ ਕਾਵਨ

*ਆਓ ਤਕੀਏ ਉਹਨਾਂ ਬੀਰਾਂ ਨੂੰ,*
*ਮਾਹੀ ਦੇ ਮਸਤ ਫਕੀਰਾਂ ਨੂੰ,*
*ਜਿਹੜੇ ਹਾਸੀ ਕਰਨ ਜੰਜ਼ੀਰਾਂ ਨੂੰ,*
*ਗਊਆਂ ਦੇ ਕਸ਼ਟ ਮਿਟਾਏ ਨੇ,*
*ਆਪੀਂ ਸਿਰ ਝੱਲਣ ਆਏ ਨੇ।*

*ਜਾ ਡਿੱਠਾ ਅਜ਼ਬ ਤਮਾਸ਼ਾ ਏ,*
*ਉਹਨਾਂ ਨੂੰ ਡਰ ਨਾ ਮਾਸਾ ਏ,*
*ਤੱਕਿਆ ਬੁਲੀਆਂ ਵਿੱਚ ਹਾਸਾ ਏ,*
*ਉਹ ਯਾਦ ਮਾਹੀ ਦੀ ਕਰਦੇ ਸਨ,*
*ਨਾਨਕ ਦੀ ਬਾਣੀ ਪੜ੍ਹਦੇ ਸਨ।*

*ਉਠਿਆ ਇਕ ਮਾਲਾ ਵਾਲਾ ਏ,*
*ਪਿਆ ਆਉਂਦਾ ਕਾਹਲਾ ਕਾਹਲਾ ਏ,*
*ਉਹ ਹੀਰਾ ਅਜਬ ਨਿਰਾਲਾ ਏ,*
*ਤਕ ਉਸ ਤੋਂ ਤੋਪ ਵੀ ਡਰ ਗਈ ਏ,*
*ਤੇ ਦੁਖੜੇ ਅੰਦਰ ਜਰ ਗਈ ਏ।*

*ਤਿੰਨ ਤੋਪ ਪਲੀਤੇ ਚੱਟ ਜਾਵੇ,*
*ਸਹਿ ਆਪਣੇ ਸਿਰਤੇ ਸੱਟ ਜਾਵੇ,*
*ਫਿਰ ਬੇਸ਼ਕ ਮੁਲਜ਼ਮ ਹੱਟ ਜਾਵੇ,*
*ਇਹ ਰਹਿ ਰਹਿ ਚੇਤੇ ਆਈ ਏ,*
*ਸੁਹਣੀ ਇਹ ਦਿਲ ਨੂੰ ਭਾਈ ਏ।*

*ਮੈਂ ਇਹੋ ਵਿਉਂਤ ਬਣਾਵਾਂਗੀ,*
*ਆਪੀਂ ਗੋਲੇ ਤਿੰਨ ਖਾਵਾਂਗੀ,*
*(ਨਾਲੇ) ਇਹਨਾਂ ਨੂੰ ਅਜ਼ਮਾਵਾਂਗੀ,*
*ਤਾਈਏਂ ਤਿੰਨ ਗੋਲੇ ਖਾ ਗਈ ਸੀ,*
*(ਪਰ) ਆਖਰ ਨਾ ਉਹਦੀ ਵਾਹ ਗਈ ਸੀ।*

*ਤਿੰਨ ਵਾਰ ਸ਼ਿਕਸਤ ਨੂੰ ਖਾ ਬੈਠਾ,*
*ਲਾ ਕਾਵਨ ਆਪਣੀ ਵਾਹ ਬੈਠਾ,*
*ਬਿੱਲੀ ਦੇ ਵਾਂਗ ਤਰਾਹ ਬੈਠਾ,*
*ਹੀਰਾ ਸਿੰਘ ਆਖ ਸੁਣਾਇਆ ਏ,*
*ਉਠ ਆਪਣੀ ਤੋਪ ਚਲਾ ਕਾਵਨ,*
*ਹੁਣ ਹੁਕਮ ਇਲਾਹੀ ਆਇਆ ਏ।*

*ਬੱਸ ਚੱਲੀ ਤੋਪ ਅਜਰ ਦੀ ਏ,*
*ਬੀਰਾਂ ਦੇ ਤੂੰਬੇ ਕਰਦੀ ਏ,*
*ਪਰ ਅੰਦਰੋਂ ਅਰਜ਼ਾਂ ਕਰਦੀ ਏ,*
*ਹੇ ਮਾਹੀ ਵੱਸ ਪਰਾਏ ਮੈਂ,*
*ਨਾ ਭੁੰਨਾ ਤੇਰੇ ਜਾਏ ਮੈਂ,*

*ਉਠਿਆ ਫਿਰ ਇਕ ਭੁਯੰਗੀ ਏ,*
*ਆ ਛਾਤੀ ਕੀਤੀ ਨੰਗੀ ਏ,*
*ਵੇਖ ਦੁਨੀਆਂ ਰਹਿ ਗਈ ਦੰਗੀ ਏ,*
*ਉਸ ਐਸਾ ਜਾਦੂ ਪਾਇਆ ਏ,*
*ਸਭਨਾਂ ਨੂੰ ਮਸਤ ਬਣਾਇਆ ਏ।*

*ਓਥੇ ਇੱਕ ਮੇਮ ਖਲੋਤੀ ਸੀ,*
*ਨੈਣਾਂ ਚੋਂ ਡੁਲ੍ਹਦੇ ਮੋਤੀ ਸੀ,*
*ਉਹਦੀ ਆਤਮਾਂ ਕਿਸੇ ਨੇ ਧੋਤੀ ਸੀ,*
*ਖਬਰੇ ਕੀ ਦਿਲ ਵਿੱਚ ਆਇਆ ਏ*
*ਕਾਵਨ ਨੂੰ ਆਖ ਸੁਣਾਇਆ ਏ।*

*ਮੈਨੂੰ ਮੋਹ ਏਸ ਨਿਆਣੇ ਦਾ,*
*ਇਸ ਨਿੱਕੇ ਜਿਹੇ ਮਸਤਾਨੇ ਦਾ,*
*(ਜਿਸ) ਡਿੱਠਾ ਕੁਝ ਨਹੀਂ ਜ਼ਮਾਨੇ ਦਾ,*
*ਵੱਲ ਤੋਪ ਦੇ ਭੱਜਾ ਆਂਦਾ ਏ,*
*ਮੈਥੋਂ ਜਰਿਆ ਨਹੀਂ ਜਾਂਦਾ ਏ।*

*ਛੱਡ ਦੇਵੋ ਏਸ ਲੜਿਕੇ ਨੂੰ,*
*ਨੰਨੇ ਜਿਹੇ ਮਾਂ ਦੇ ਨਿੱਕੇ ਨੂੰ,*
*ਚੋਜੀ ਦੇ ਪੂਰੇ ਸਿੱਕੇ ਨੂੰ,*
*ਜਿਸ ਮੇਰਾ ਦਿਲ ਤੜਫਾਇਆ ਏ,*
*ਪੱਥਰ ਤੋਂ ਮੋਮ ਬਣਾਇਆ ਏ।*

*ਕਹੇ ਸਿੱਖ ਨਹੀਂ ਉਸ ਪਿਆਰੇ ਦਾ,*
*ਸੱਦਾਂ ਦੇ ਬੀਰ ਬੁਲਾਰੇ ਦਾ,*
*ਉਸ ਸਦਾ ਅਟੱਲ ਸਿਤਾਰੇ ਦਾ,*
*ਇਕ ਵਾਰ ਇਹ ਮੂੰਹੋਂ ਕਢਾ ਦੇ ਤੂੰ,*
*ਫਿਰ ਬੇਸ਼ਕ ਮੇਮ ਜੀ ਸੌ ਵਾਰੀ,*
*ਸੁਹਣੇ ਨੂੰ ਘਰੀਂ ਪੁਚਾ ਦੇ ਤੂੰ।*

*ਕਰ ਕੰਨ ਉਰੇ ਸਮਝਾਵਾਂ ਮੈਂ,*
*ਤੈਨੂੰ ਇਕ ਗੱਲ ਸੁਣਾਵਾਂ ਮੈਂ,*
*ਸਿੱਖੀ ਦੀ ਅਣਖ ਵਖਾਵਾਂ ਮੈਂ,*
*ਦਾੜ੍ਹੀ ਨੂੰ ਪਕੜ ਹਿਲਾਇਆ ਏ,*
*ਸਿਰ ਆਪਣਾ ਚਾਕ ਕਰਾਇਆ ਏ,*
*ਵੇਖੋ ! ਕਰ ਖ਼ੂਨ ਸ਼ਹੀਦਾਂ ਦਾ,*
*ਕਾਵਨ ਨੇ ਦਗਾ ਕਮਾਇਆ ਏ।*



## ਉਘੇ ਰਿਸਰਚ ਸਕਾਲਰ

# ਸ੍ਰ. ਨਾਹਰ ਸਿੰਘ ਐਮ. ਏ.

ਸੂਬਾ ਸੁਰਿੰਦਰ ਕੌਰ ਖਰਲ

੧੧ ਮਾਰਚ ੧੯੯੮ (੨੮ ਫੱਗਣ ੨੦੫੪) ਨੂੰ ਚੜ੍ਹਾਈ ਕਰ ਗਏ, ਸ੍ਰ. ਨਾਹਰ ਸਿੰਘ ਸਤਿਗੁਰੂ ਜੀ ਦੇ ਹੁਕਮ ਅਤੇ ਕਿਰਪਾ ਅਨੁਸਾਰ ਨਾਮਧਾਰੀ ਇਤਿਹਾਸ ਦਾ ਆਧਾਰ, ਅੰਗਰੇਜ਼ਾਂ ਦੇ ਅਸਲ ਦਸਤਾਵੇਜ਼ ਨੈਸ਼ਨਲ ਆਰਕਾਈਵਜ਼ ਦਿੱਲੀ ਵਿਚੋਂ ਕਢਵਾ ਕੇ ਛਪਵਾਉਣ ਦੀ ਮਹਾਨ ਸੇਵਾ ਕੀਤੀ।

ਜਿਮੀਂਦਾਰ ਪਰਵਾਰ ਦੇ, ਪਿਤਾ ਸ੍ਰ. ਭਗਵਾਨ ਸਿੰਘ ਪਨੈਚ ਅਤੇ ਮਾਤਾ ਹਰਨਾਮ ਕੌਰ ਦੇ ਘਰ, ਸ੍ਰ. ਨਾਹਰ ਸਿੰਘ ਦਾ ਜਨਮ ਸੰਨ ੧੯੦੪ ਵਿਚ ਪਿੰਡ ਨੰਗਲ ਖੁਰਦ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ।

ਤਿੰਨ ਪੁਤਰਾਂ-ਨਾਹਰ ਸਿੰਘ, ਦਲੀਪ ਸਿੰਘ ਤੇ ਕਿਹਰ ਸਿੰਘ ਅਤੇ ਦੋ ਧੀਆਂ ਦੇ ਪਿਤਾ ਸ੍ਰ. ਭਗਵਾਨ ਸਿੰਘ ਫੌਜ ਦੀ ਸਿੱਖ ਪਲਟਨ ਵਿਚ ਸਨ ਅਤੇ ਆਪਣੇ ਸਮੇਂ ਵਿਚ ਉਨ੍ਹਾਂ ਦਾ ਨਾਂ ਕਾਫੀ ਮਸ਼ਹੂਰ ਸੀ। ਚਿਤਰਾਲ ਦੇ ਘੇਰੇ ਵਿਚ ਬਹੁਤ ਬਹਾਦਰੀ ਨਾਲ ਜੂਝਣ ਲਈ ਆਪ ਨੂੰ ਸਰਕਾਰ ਵਲੋਂ ਮੈਡਲ ਮਿਲਿਆ ਅਤੇ ਜੂਨੀਅਰ ਕਮਿਸ਼ਨ ਅਫਸਰ ਬਣਾ ਦਿੱਤਾ ਗਿਆ। ਬਿਮਾਰ ਰਹਿਣ ਕਾਰਣ ਆਪ ਮੈਡੀਕਲ ਪੈਂਸ਼ਨ 'ਤੇ ਆਪਣੇ ਪਿੰਡ ਨੰਗਲ ਖੁਰਦ ਆ ਗਏ। ਜਦੋਂ ਸੰਨ ੧੯੧੮ ਵਿਚ ਸ੍ਰ. ਭਗਵਾਨ ਸਿੰਘ ਚੜ੍ਹਾਈ ਕੀਤੇ ਉਸ ਵੇਲੇ ਉਹਨਾਂ ਦਾ ਵੱਡਾ ਪੁੱਤਰ ਨਾਹਰ ਸਿੰਘ ਕਰੀਬ ੧੪ ਸਾਲ ਦੀ ਉਮਰ ਦਾ ਸੀ।

ਮਰਨ ਤੋਂ ਪਹਿਲੋਂ ਸ੍ਰ. ਭਗਵਾਨ ਸਿੰਘ ਨੇ ਆਪਣੀ ਪਤਨੀ ਹਰਨਾਮ ਕੌਰ ਨੂੰ ਕਿਹਾ ਸੀ ਕਿ ਭਾਵੇਂ ਕੁਝ ਵੀ ਹੋ ਜਾਵੇ, ਮੇਰੇ ਬੱਚਿਆਂ ਨੂੰ ਜ਼ਰੂਰ ਪੜ੍ਹਾਈਂ। ਹਰਨਾਮ ਕੌਰ, ਮਲੇਰਕੋਟਲਾ ਰਿਆਸਤ ਦੇ ਪਿੰਡ ਗੁਠਾਲੇ ਦੇ ਬਹੁਤ ਤਕੜੇ ਜ਼ਿਮੀਂਦਾਰਾਂ ਦੀ ਧੀ ਸੀ। ਜਦੋਂ ਉਸ ਦਾ ਪਤੀ ਚੜ੍ਹਾਈ ਕਰ ਗਿਆ ਤਾਂ ਉਸ ਦੇ ਪੇਕਿਆਂ ਨੇ ਉਸ ਨੂੰ ਕਿਹਾ ਕਿ ਤੂੰ ਹੁਣ ਪਿੰਡ ਚਲ ਕੇ ਸਾਡੇ ਕੋਲ ਰਹਿ, ਉਥੇ ਸਾਡੇ ਕੋਲ ਬੜੀ ਜ਼ਮੀਨ ਹੈ, ਕੁਝ ਜ਼ਮੀਨ ਤੇਰੇ ਨਾਂ ਲਵਾ ਦਿਆਂਗੇ ਪਰ ਹਰਨਾਮ ਕੌਰ ਬੜੀ ਅਣਖੀਲੀ ਔਰਤ ਸੀ, ਉਸ ਨੇ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਮੈਂ ਜਿੱਥੇ ਵਿਆਹ ਕੇ ਆਈ ਹਾਂ, ਏਥੇ ਹੀ ਆਪਣੇ ਸੌਹਰੇ ਘਰ 'ਚ ਰਹਿੰਦਿਆਂ ਹੋਇਆਂ, ਆਪਣੇ ਬੱਚਿਆਂ ਨੂੰ ਪਾਲਣਾ ਅਤੇ ਆਪਣੇ ਪਤੀ ਦੀ ਇੱਛਾ ਅਨੁਸਾਰ ਪੜ੍ਹਾਉਣਾ ਹੈ।

ਸ਼ਰੀਕੇ ਵਿਚ ਬੜੇ ਲੋਕਾਂ ਨੇ ਹਰਨਾਮ ਕੌਰ ਨੂੰ ਆਖਿਆ ਕਿ ਵੱਡੇ ਪੁੱਤਰ ਨਾਹਰ ਸਿੰਘ ਨੂੰ ਖੇਤੀ ਦੇ ਕੰਮ ਵਿਚ ਪਾ ਦੇ ਪਰ ਹਰਨਾਮ ਕੌਰ ਬੜੇ ਪੱਕੇ ਤੇ ਦ੍ਰਿੜ੍ਹ ਇਰਾਦੇ ਵਾਲੀ ਦਲੇਰ ਔਰਤ ਸੀ। ਉਸ ਨੇ ਆਪਣੇ ਪਤੀ ਦੀ ਅੰਤਮ ਇੱਛਾ ਅਨੁਸਾਰ ਆਪਣੇ ਸਾਰੇ ਬੱਚਿਆਂ ਨੂੰ ਪੜ੍ਹਾਇਆ।

ਸ੍ਰ. ਭਗਵਾਨ ਸਿੰਘ ਰਿਟਾਇਰ ਹੋਣ ਤੋਂ ਬਾਅਦ ਆਪਣੇ ਪਿੰਡ ਨੰਗਲ ਖੁਰਦ ਆਏ ਸਨ। ਉਨ੍ਹਾਂ ਨੂੰ ਮਿਲਣ ਉਨ੍ਹਾਂ ਦੇ ਸਾਥੀ ਤੇ ਉੱਚ ਅਹੁਦਿਆਂ ਦੇ ਅਫਸਰ ਅਕਸਰ ਉਨ੍ਹਾਂ ਦੇ ਪਿੰਡ ਆਇਆ ਕਰਦੇ। ਪਿਤਾ ਦੇ ਸਾਥੀ ਅਤੇ ਸਹਿਯੋਗੀਆਂ ਨੇ ਵੀ ਸ੍ਰ. ਨਾਹਰ ਸਿੰਘ ਨੂੰ ਪੜ੍ਹਨ ਵਿਚ ਮਦਦ ਅਤੇ ਰਹਿਨੁਮਾਈ ਦਿੱਤੀ।

ਸ੍ਰ. ਨਾਹਰ ਸਿੰਘ ਪੜ੍ਹਨ ਵਿਚ ਬੜੇ ਹੁਸ਼ਿਆਰ ਹੁੰਦੇ ਸਨ। ਇਨ੍ਹਾਂ ਨੇ ਮੁੱਢਲੀ ਪੜ੍ਹਾਈ ਗੌਰਮਿੰਟ ਸਕੂਲ ਗੁੱਜਰਵਾਲ ਵਿਖੇ ਕੀਤੀ। ਉਪਰੰਤ ਮਿਡਲ ਤੀਕ ਆਰੀਆ ਸਕੂਲ ਵਿਚ ਪੜ੍ਹੇ। ਪੜ੍ਹਨ ਵਿਚ ਬਹੁਤ ਹੁਸ਼ਿਆਰ ਵੇਖ ਕੇ ਅਗਲੀ ਪੜ੍ਹਾਈ ਲਈ ਖਾਲਸਾ ਸਕੂਲ ਲੁਧਿਆਣੇ ਵਾਲੇ ਇਨ੍ਹਾਂ ਨੂੰ ਜ਼ੋਰ ਪਾ ਕੇ ਆਪਣੇ ਸਕੂਲ ਵਿਚ ਲੈ ਗਏ। ੯ਵੀਂ, ੧੦ਵੀਂ ਕਲਾਸ ਇਸ ਸਕੂਲ ਤੋਂ ਕਰਨ ਉਪਰੰਤ ਸ੍ਰ. ਨਾਹਰ ਸਿੰਘ ਨੇ ਯਾਦਵਿੰਦਰਾ ਕਾਲਜ ਪਟਿਆਲਾ ਤੋਂ ਐਫ.ਏ. ਅਤੇ ਗੌਰਮਿੰਟ ਕਾਲਜ ਲਾਹੌਰ ਤੋਂ ਬਹੁਤ ਚੰਗੇ ਨੰਬਰ ਲੈ ਕੇ ਬੀ.ਏ. ਕੀਤੀ।

ਬੀ.ਏ. ਕਰਨ ਉਪਰੰਤ ਅਗੋਂ ਪੜ੍ਹਨ ਦੀ ਇੱਛਾ ਹੋਣ ਦੇ ਬਾਵਜੂਦ, ਸ੍ਰ. ਨਾਹਰ ਸਿੰਘ ਇਹ ਸੋਚ ਕੇ ਆਪਣੇ ਪਿੰਡ ਨੰਗਲ ਖੁਰਦ ਆ ਗਏ ਕਿ ਮੈਂ ਘਰ ਵਿਚ ਸਭ ਤੋਂ ਵੱਡਾ ਪੁੱਤਰ ਹਾਂ, ਬਹੁਤ ਪੜ੍ਹ ਲਿਆ ਹੈ, ਹੁਣ ਕੰਮ-ਕਾਰ ਕਰ ਕੇ ਘਰ ਪਰਵਾਰ ਪ੍ਰਤੀ ਜ਼ੁੰਮੇਵਾਰੀ ਨਿਭਾਵਾਂਗਾ।

ਬੀ.ਏ. ਕਰਨ ਤੋਂ ਬਾਅਦ, ਆਪਣੀ ਮਾਤਾ ਦੇ ਦ੍ਰਿੜ੍ਹ ਇਰਾਦੇ ਸਦਕਾ, ਇਨ੍ਹਾਂ ਨੇ ਐਮ.ਏ. ਕਿਵੇਂ ਕੀਤੀ, ਇਸ

ਬਾਰੇ ਸ੍ਰ. ਨਾਹਰ ਸਿੰਘ, ਉਸ ਵੇਲੇ ਦੀ ਹੋਈ ਇਕ ਘਟਨਾ ਬਾਰੇ ਬੜੇ ਦਿਲਚਸਪ ਢੰਗ ਨਾਲ ਇਉਂ ਦੱਸਿਆ ਕਰਦੇ ਸਨ-

"ਉਨ੍ਹੀਂ ਦਿਨੀਂ ਜਦੋਂ ਉਹ ਬੀ.ਏ. ਕਰ ਕੇ ਆਪਣੇ ਪਿੰਡ ਆ ਗਏ ਸਨ, ਉਹਨਾਂ ਦੇ ਮਾਤਾ ਜੀ ਕਿਸੇ ਕੰਮ ਲਈ ਗੁੱਜਰਵਾਲ ਗਏ। ਉਨ੍ਹਾਂ ਦੇ ਦਾਦਕਾ ਪਰਵਾਰ ਵਿਚੋਂ ਇਕ ਰਿਸ਼ਤੇਦਾਰ ਜ਼ੈਲਦਾਰ ਬਿਸ਼ਨ ਸਿੰਘ ਨੇ ਉਨ੍ਹਾਂ ਨੂੰ ਆਖਿਆ, "ਬੀਬੀ ਹਰਨਾਮੀ, ਬਹੁਤ ਚੰਗਾ ਹੋਇਐ, ਇਕ ਛੋਟੇ ਜਿਹੇ ਪਿੰਡ 'ਚੋਂ ਉਠ ਕੇ ਤੇਰਾ ਮੁੰਡਾ ਵੀ ਬੀ.ਏ. ਕਰ ਗਿਆ ਹੈ। ਮੇਰੀ ਕੁੜੀ ਨੂੰ ਤਾਂ ਅਸੀਂ ਬੀ.ਏ. ਕਰਨ ਤੋਂ ਬਾਅਦ ਅੱਗੇ ਐਮ.ਏ. ਵਿਚ ਪੜ੍ਹਨ ਲਾ ਦਿੱਤਾ ਹੈ।"

ਘਰ ਆ ਕੇ ਮਾਤਾ ਹਰਨਾਮ ਕੌਰ ਨੇ ਆਪਣੇ ਪੁੱਤਰ ਨਾਹਰ ਸਿੰਘ ਨੂੰ ਪੁੱਛਿਆ, "ਪੁੱਤ ਇਹ ਐਮ.ਏ. ਕੀ ਹੁੰਦਾ ਹੈ?"

"ਬੇਬੇ ! ਐਮ. ਏ. ਤਾ ਬਹੁਤ ਔਖੀ ਹੁੰਦੀ ਹੈ? ਖਰਚਾ ਬੜਾ ਹੁੰਦਾ ਹੈ, ਸਮਾਂ ਵੀ ਲਗਦਾ ਹੈ। ਮੈਂ ਅਗੋਂ ਨਹੀਂ ਪੜ੍ਹਾਂਗਾ, ਹੁਣ ਕੰਮ-ਕਾਰ ਕਰਾਂਗਾ।"

ਮਾਤਾ ਨੇ ਬੜੇ ਹੌਂਸਲੇ ਨਾਲ ਨਾਹਰ ਸਿੰਘ ਨੂੰ ਆਖਿਆ, "ਮੈਂ ਤੈਨੂੰ ਜ਼ਰੂਰ ਅਗੋਂ ਪੜ੍ਹਾਉਣਾ ਹੈ, ਤੇਰੇ ਪਿਤਾ ਜੀ ਦੀ ਵੀ ਇਹੋ ਇੱਛਾ ਸੀ, ਤੂੰ ਬਿਲਕੁਲ ਬੇਫਿਕਰ ਰਹਿ। ਮੈਨੂੰ ਭਾਵੇਂ ਕੁਝ ਵੀ ਕਰਨਾ ਪਵੇ, ਚਾਹੇ ਜ਼ਮੀਨ ਵੇਚਣੀ ਪਵੇ ਜਾਂ ਹੋਰ ਮੱਝਾਂ ਰੱਖ ਕੇ ਉਨ੍ਹਾਂ ਦਾ ਘਿਓ ਕੱਢ ਕੇ ਵੇਚਣਾ ਪਵੇ, ਮੈਂ ਤੈਨੂੰ ਐਮ.ਏ. ਜ਼ਰੂਰ ਕਰਾਉਣੀ ਹੈ।"

ਆਪਣੀ ਮਾਤਾ ਦੇ ਜ਼ੋਰ ਦੇਣ ਅਤੇ ਉਤਸ਼ਾਹਿਤ ਕਰਨ 'ਤੇ ਸ੍ਰ. ਨਾਹਰ ਸਿੰਘ ਨੇ ਗੌਰਮਿੰਟ ਕਾਲਜ ਲਾਹੌਰ ਵਿਚ ਐਮ.ਏ. ਵਿੱਚ ਦਾਖਲਾ ਲੈ ਲਿਆ। ਸ੍ਰ. ਨਾਹਰ ਸਿੰਘ ਦੇ ਪਿਤਾ ਦੇ ਸਾਬਕਾ ਕਮਾਂਡਿੰਗ ਅਫਸਰ ਕਰਨਲ ਗੈਰਟ ਨੇ ਆਪ ਨੂੰ ਮਦਦ ਤੇ ਅਗਵਾਈ ਦਿੱਤੀ ਤੇ ਹਿਸਟਰੀ ਦੀ ਐਮ.ਏ. ਕਰਨ ਲਈ ਆਖਿਆ। ਸ੍ਰ. ਨਾਹਰ ਸਿੰਘ ਨੇ ਸੰਨ ੧੯੩੦ ਵਿਚ, ਗੌਰਮਿੰਟ ਕਾਲਜ ਲਾਹੌਰ ਤੋਂ ਐਮ.ਏ. ਕਰ ਲਈ। ਆਪ ਨੇ ਸ਼ੌਕ ਵਜੋਂ ਫ਼ਾਰਸੀ ਭਾਸ਼ਾ ਵੀ ਸਿਖੀ ਅਤੇ ਇਸ ਦਾ ਕਾਫੀ ਅਧਿਅਨ ਕੀਤਾ।

ਕਰਨਲ ਗੈਰਟ ਨੇ ਸ. ਨਾਹਰ ਸਿੰਘ ਨੂੰ ਐਮ.ਏ. ਉਪਰੰਤ ਤਹਿਸੀਲਦਾਰ ਦੀ ਟਰੇਨਿੰਗ ਲਈ ਮਿੰਟਗੁਮਰੀ ਭੇਜਿਆ। ਉਨ੍ਹੀਂ ਦਿਨੀਂ ਟੈਸਟ ਲੈ ਕੇ ਤਹਿਸੀਲਦਾਰ ਲੈਂਦੇ ਸਨ। ਸ੍ਰ. ਨਾਹਰ ਸਿੰਘ ਟੈਸਟ ਵਿਚੋਂ ਪਾਸ ਹੋ ਕੇ ਟਰੇਨਿੰਗ ਲਈ ੨-੩ ਮਹੀਨੇ ਮਿੰਟਗੁਮਰੀ ਰਹੇ।

ਫਿਰ ਕਿਸੇ ਨੇ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੂੰ, ਸ੍ਰ. ਨਾਹਰ ਸਿੰਘ ਬਾਰੇ ਦੱਸਿਆ ਕਿ ਮੁੰਡਾ ਪੜ੍ਹਿਆ ਲਿਖਿਆ ਹੈ, ਕਾਬਲ ਹੈ, ਹਿਸਟਰੀ ਦੀ ਐਮ.ਏ. ਕੀਤੀ ਹੋਈ ਹੈ, ਅੰਗਰੇਜ਼ੀ ਤੇ ਫਾਰਸੀ ਵੀ ਚੰਗੀ ਤਰ੍ਹਾਂ ਜਾਣਦਾ ਹੈ, ਵਿਦੇਸ਼ ਵਿਭਾਗ ਲਈ ਲਾਹੇਵੰਦ ਰਹੇਗਾ। ਕੁਝ ਲੋਕਾਂ ਨੇ ਸ੍ਰ. ਨਾਹਰ ਸਿੰਘ ਨੂੰ ਜ਼ੋਰ ਪਾ ਕੇ, ਤਹਿਸੀਲਦਾਰ ਦੀ ਟਰੇਨਿੰਗ ਛੁਡਵਾ ਕੇ, ਪਟਿਆਲੇ ਮਹਾਰਾਜਾ ਭੁਪਿੰਦਰ ਸਿੰਘ ਦੇ ਵਿਦੇਸ਼ ਮੰਤਰਾਲੇ ਵਿਚ ਰਖਵਾ ਦਿੱਤਾ। ਚਾਰ ਕੁ ਸਾਲ ਸ੍ਰ. ਨਾਹਰ ਸਿੰਘ ਉਥੇ ਰਹੇ ਪਰ ਇਹ ਨੌਕਰੀ ਉਨ੍ਹਾਂ ਲਈ ਤਸੱਲੀਬਖਸ਼ ਨਹੀਂ ਸੀ। ਇਹ ਵੇਖ ਕੇ ਤੇ ਮਹਿਸੂਸ ਕਰ ਕੇ ਉਨ੍ਹਾਂ ਦੇ ਸ਼ੁਭਚਿੰਤਕ ਸ੍ਰ. ਜੋਗਿੰਦਰ ਸਿੰਘ ਅਤੇ ਸ੍ਰ. ਸੁੰਦਰ ਸਿੰਘ ਮਜੀਠੀਆ, ਉਨ੍ਹਾਂ ਨੂੰ ਪਟਿਆਲੇ ਤੋਂ ਲਾਹੌਰ ਆਪਣੇ ਕੋਲ ਲੈ ਆਏ। ਸੰਨ ੧੯੩੭ 'ਚ ਉਨ੍ਹਾਂ ਨੇ ਸ੍ਰ. ਨਾਹਰ ਸਿੰਘ ਨੂੰ ਖਾਲਸਾ ਨੈਸ਼ਨਲ ਪਾਰਟੀ ਦਾ ਸੈਕਟਰੀ ਬਣਾ ਦਿੱਤਾ। ਫਿਰ ਇਹ ਮਜੀਠੀਆ ਪਰਵਾਰ ਨਾਲ ਹੀ ਰਹੇ।

ਸੰਨ ੧੯੪੧ ਵਿਚ ਸ੍ਰ. ਸੁੰਦਰ ਸਿੰਘ ਮਜੀਠੀਆ ਦੀ ਮੌਤ ਹੋਈ। ਉਨ੍ਹਾਂ ਦੇ ਪੁੱਤਰ ਸ੍ਰ. ਸੁਰਜੀਤ ਸਿੰਘ ਮਜੀਠੀਆ ਨੇਪਾਲ ਦੇ ਪਹਿਲੇ ਰਾਜਦੂਤ ਸਨ। ਸ੍ਰ. ਨਾਹਰ ਸਿੰਘ ਉਨ੍ਹਾਂ ਨਾਲ ਸੈਕਟਰੀ ਵਜੋਂ ਨੇਪਾਲ ਚਲੇ ਗਏ।

ਨੇਪਾਲ ਅਤੇ ਤਿੱਬਤ ਬਾਰੇ ਅੰਗਰੇਜ਼ੀ ਵਿੱਚ ਲਿਖਣ ਵਾਲੇ ਪਹਿਲੇ ਭਾਰਤੀ ਸ੍ਰ. ਨਾਹਰ ਸਿੰਘ ਸਨ। ਆਪ ਨੇ ਕਰੀਬ ਵੀਹ ਲੇਖ ਲਿਖੇ ਜਿਹੜੇ ਉਸ ਵੇਲੇ ਦੇ ਉਘੇ ਮੈਗਜ਼ੀਨ ਦੀ ਪੀਪਲ (The People) ਵਿਚ ਛਪੇ ਅਤੇ ਇਨ੍ਹਾਂ ਦੀ ਬਹੁਤ ਸਰਾਹਨਾ ਹੋਈ। ਇਹ ਲੇਖ ਪੰਡਤ ਜਵਾਹਰ ਲਾਲ ਨਹਿਰੂ ਅਤੇ ਹੋਰਨਾਂ ਰਾਜਸੀ ਨੇਤਾਵਾਂ ਦੇ ਧਿਆਨ ਵਿਚ ਆਏ ਤੇ ਸ੍ਰ. ਨਾਹਰ ਸਿੰਘ ਨਾਲ ਉਨ੍ਹਾਂ ਦਾ ਸੰਪਰਕ ਬਣਿਆ।

ਸੰਨ ੧੯੫੦-੫੧ ਵਿਚ ਸ੍ਰ. ਨਾਹਰ ਸਿੰਘ ਨੇਪਾਲ ਤੋਂ ਆਏ। ਸ੍ਰ. ਸੁਰਜੀਤ ਸਿੰਘ ਮਜੀਠੀਆ ਡਿਪਟੀ ਡਿਫੈਂਸ ਮਨਿਸਟਰ ਬਣ ਗਏ ਸਨ ਤੇ ਸ੍ਰ. ਨਾਹਰ ਸਿੰਘ ਉਨ੍ਹਾਂ ਦੇ ਸੈਕਟਰੀ ਵਜੋਂ ਰਹੇ। ਆਪ ਸੰਨ ੧੯੬੩ ਤੀਕ ਮਜੀਠੀਆ ਪਰਵਾਰ ਨਾਲ ਰਹੇ।

ਸ੍ਰ. ਨਾਹਰ ਸਿੰਘ ਆਪਣੀ ਸਿਆਸੀ ਜ਼ਿੰਦਗੀ ਵਿਚ ਮਜੀਠੀਆ ਪਰਵਾਰ ਨਾਲ ਰਹੇ ਪਰ ਇਨ੍ਹਾਂ ਦੀ ਇਤਿਹਾਸ ਦੀ ਖੋਜ ਵਿਚ ਦਿਲਚਸਪੀ ਸੀ, ਸੋ ਇਨ੍ਹਾਂ ਨੇ ਨੈਸ਼ਨਲ ਆਰਕਾਈਵਜ਼ ਆਫ ਇੰਡੀਆ ਵਿਚ ਜਾ ਕੇ ਰਿਸਰਚ ਕਰਨੀ ਸ਼ੁਰੂ ਕਰ ਦਿੱਤੀ। ਸ੍ਰ. ਨਾਹਰ ਸਿੰਘ ਮਜੀਠੀਆ ਪਰਵਾਰ ਕੋਲ ਹੀ ਕੰਮ ਕਰਦੇ ਸਨ ਜਦੋਂ ਆਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਪਰਕ ਵਿਚ ਆਏ।

ਪਹਿਲੀ ਵਾਰ ਸ੍ਰ. ਨਾਹਰ ਸਿੰਘ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਿੱਲੀ ਵਿਖੇ ਮਿਲੇ ਤੇ ਅਰਜ਼ ਬੇਨਤੀ ਕੀਤੀ ਕਿ ਮੈਂ ਨੈਸ਼ਨਲ ਆਰਕਾਈਵਜ਼ ਵਿਚ ਜਾ ਕੇ ਰਿਸਰਚ ਕੀਤੀ ਹੈ। ਉਥੇ ਨਾਮਧਾਰੀ ਇਤਿਹਾਸ ਦਾ ਬਹੁਤ ਵੱਡਾ ਰਿਕਾਰਡ ਪਿਆ ਹੈ। ਆਉਣ ਵਾਲੀਆਂ ਨਸਲਾਂ ਲਈ ਤੁਹਾਨੂੰ ਇਹ ਇਤਿਹਾਸ ਕਢਵਾ ਕੇ ਛਪਵਾਉਣਾ ਚਾਹੀਦਾ ਹੈ। ਮੈਂ ਰਿਸਰਚ ਕਰ ਕੇ ਇਹ ਰਿਕਾਰਡ ਕਢਵਾ ਦਿਆਂਗਾ। ਸ੍ਰੀ ਸਤਿਗੁਰੂ ਜੀ ਨੇ ਸ੍ਰ. ਨਾਹਰ ਸਿੰਘ ਨੂੰ ਇਹ ਰਿਕਾਰਡ ਕਢਵਾਉਣ ਦੀ ਪਰਵਾਨਗੀ ਹੀ ਨਹੀਂ ਦਿੱਤੀ ਸਗੋਂ ਉਤਸ਼ਾਹਿਤ ਵੀ ਕੀਤਾ।

ਸ੍ਰ. ਨਾਹਰ ਸਿੰਘ ਨੇ ਕਈ ਸਾਲ ਮਿਹਨਤ ਕਰ ਕੇ

ਨੈਸ਼ਨਲ ਆਰਕਾਈਵ ਵਿਚੋਂ ਸਰਕਾਰੀ ਰਿਕਾਰਡ ਕਢਵਾ ਕੇ ਪੁਸਤਕ ਰੂਪ ਵਿਚ ਛਪਵਾਏ। ਨਾਮਧਾਰੀ ਇਤਿਹਾਸ ਨਾਲ ਸੰਬੰਧਤ ਇਨ੍ਹਾਂ ਦੀਆਂ ਇਹ ਪੁਸਤਕਾਂ ਛਪੀਆਂ ਹਨ–

**Rebels aganist the British Rule** ਅਥਵਾ **Guru Ram Singh & the Kuka Sikhs Volume I, II, & III**

ਨਾਮਧਾਰੀ ਇਤਿਹਾਸ (ਪੰਜਾਬੀ 'ਚ)

ਨਾਮਧਾਰੀ ਇਤਿਹਾਸ (ਹਿੰਦੀ 'ਚ)

**Namdharies (Booklet)**

ਸ਼ਹੀਦ ਗਿਆਨੀ ਰਤਨ ਸਿੰਘ ਅਤੇ ਸ਼ਹੀਦ ਰਤਨ ਸਿੰਘ ਨਾਈਵਾਲਾ (ਪੈਂਫਲਿਟ)।

੨੬ ਫਰਵਰੀ ੧੯੯੮ ਨੂੰ ਸ੍ਰ. ਨਾਹਰ ਸਿੰਘ ਨੇ ਇਨ੍ਹਾਂ ਸਾਰੀਆਂ ਪੁਸਤਕਾਂ ਦੇ ਕਾਪੀਰਾਈਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦੇ ਦਿੱਤੇ।

ਨਾਮਧਾਰੀ ਇਤਿਹਾਸ ਨਾਲ ਸੰਬੰਧਤ ਪੁਸਤਕਾਂ ਤੋਂ ਇਲਾਵਾ ਸ੍ਰ. ਨਾਹਰ ਸਿੰਘ ਨੇ "ਗ਼ਦਰ ਡਾਇਰੈਕਟਰੀ" ਆਦਿ ਹੋਰ ਵੀ ੨੦ ਕੁ ਪੁਸਤਕਾਂ ਲਿਖੀਆਂ। ਆਪ ਨੇ ਕਾਲਜ ਪੜ੍ਹਦਿਆਂ ਪਹਿਲੀ ਪੁਸਤਕ "ਸਾਡੀ ਦਸ਼ਾ" ਅਰਥਾਤ ਸਿੱਖਾਂ ਦੀ ਦਸ਼ਾ ਲਿਖੀ।

ਨਾਮਧਾਰੀ ਇਤਿਹਾਸ ਤੋਂ ਇਲਾਵਾ ਸ੍ਰ. ਨਾਹਰ ਸਿੰਘ ਨੇ ਹੋਰ ਵੀ ਸਿੱਖ ਇਤਿਹਾਸ ਦੀ ਰਿਸਰਚ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਸ਼ਸਤਰ, ਜਿਹੜੇ ਇੰਗਲੈਂਡ ਤੋਂ ਪੰਜਾਬ ਲਿਆਂਦੇ ਗਏ, ਆਪ ਦੀ ਖੋਜ ਅਤੇ ਉਸ ਵੇਲੇ ਦੀ ਸਰਕਾਰ ਨਾਲ ਗੱਲਬਾਤ ਕਰ ਕੇ ਕਰਵਾਈ ਗਈ ਕਾਰਵਾਈ ਦਾ ਹੀ ਨਤੀਜਾ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕਰ ਕੇ ਸ੍ਰ. ਨਾਹਰ ਸਿੰਘ ਤੋਂ ਨਾਮਧਾਰੀ ਇਤਿਹਾਸ ਲਿਖਵਾ ਲਿਆ। ਸ੍ਰ. ਨਾਹਰ ਸਿੰਘ ਦੱਸਦੇ ਸਨ ਕਿ ਮੈਂ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਪੜ੍ਹਨ ਤੇ ਲਿਖਣ ਲਗਦਾ ਹਾਂ, ਮੇਰੇ ਅੰਦਰੋਂ ਕੋਈ ਐਸੀ ਚੀਜ਼ ਆਉਂਦੀ ਹੈ, ਜਿਹੜੀ ਮੈਨੂੰ ਸਮਝ ਨਹੀਂ ਆਉਂਦਾ, ਉਹ ਕਿਸ ਤਰ੍ਹਾਂ ਮੈਥੋਂ ਲਿਖਵਾ ਰਹੀ ਹੈ।

ਸ੍ਰ. ਨਾਹਰ ਸਿੰਘ "ਹਿਸਟਰੀ ਆਫ ਫਰੀਡਮ ਮੂਵਮੈਂਟ ਬੋਰਡ ਪੰਜਾਬ" ਦੇ ੧੯੫੪ ਤੋਂ ੬੧ ਤੀਕ ਮੈਂਬਰ ਰਹੇ। ਇਕ ਵਾਰ ਇਸ ਬੋਰਡ ਵਿਚ ਹੋਈ ਇਕ ਚਰਚਾ ਵਿਚ ਇਨ੍ਹਾਂ ਨੂੰ ਆਖਿਆ ਗਿਆ ਕਿ "ਗੁਰੂ" ਸ਼ਬਦ ਸਿਰਫ ਸਿੱਖਾਂ ਦੇ ਪਹਿਲੇ ਦਸ ਗੁਰੂਆਂ ਬਾਰੇ ਵਰਤਿਆ ਜਾਣਾ ਚਾਹੀਦਾ ਹੈ, ਸੋ ਉਹ "ਗੁਰੂ ਰਾਮ ਸਿੰਘ" ਨਾ ਲਿਖਿਆ ਕਰਨ। ਸ੍ਰ. ਨਾਹਰ ਸਿੰਘ ਨੇ ਜਵਾਬ ਦਿੱਤਾ ਕਿ ਇਕ ਖੋਜੀ ਦੇ ਤੌਰ ਤੇ ਉਹ ਗੁਰੂ ਸ਼ਬਦ ਵਰਤਣਗੇ, ਕਿਉਂਕਿ ਇਹ ਉਨ੍ਹਾਂ ਦਾ ਦਿੱਤਾ ਨਾਂ ਨਹੀਂ, ਇਹ ਤਾਂ ਅੰਗਰੇਜ਼ਾਂ ਦੇ ਅਸਲ ਦਸਤਾਵੇਜ਼ਾਂ ਵਿਚ ਰਿਕਾਰਡ ਕੀਤਾ ਗਿਆ ਹੈ, ਇਸ ਵਿਚ ਤਬਦੀਲੀ ਨਹੀਂ ਹੋ ਸਕਦੀ।

ਸ੍ਰ. ਨਾਹਰ ਸਿੰਘ **Struggle for free Hindustan (Series)** ਦੇ ਚੀਫ਼ ਐਡੀਟਰ ਰਹੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸ੍ਰ. ਨਾਹਰ ਸਿੰਘ 'ਤੇ ਬਹੁਤ ਖੁਸ਼ੀਆਂ ਸਨ। ਹਜ਼ੂਰ ਆਪ ਨੂੰ ਇਕੱਲਿਆਂ ਨਾਲ ਬਿਠਾ ਕੇ ਕਿੰਨਾ ਕਿੰਨਾ ਚਿਰ ਖੁੱਲ੍ਹ ਕੇ ਗੱਲਾਂ ਕਰਿਆ ਕਰਦੇ ਸਨ। ਆਪ ਦੱਸਦੇ ਸਨ ਕਿ ਉਨ੍ਹਾਂ ਨੂੰ ਜਦੋਂ ਵੀ ਕੋਈ ਤਕਲੀਫ ਹੁੰਦੀ ਸੀ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਨ੍ਹਾਂ ਦੇ ਸਾਹਮਣੇ ਆ ਖਲੋਂਦੇ ਸਨ।

ਇਕ ਵਾਰ ਬੀਮਾਰ ਪਿਆਂ ਨੂੰ ਦਰਸ਼ਨ ਦੇ ਕੇ ਬਚਨ ਕੀਤਾ, "ਮੈਂ ਤੈਨੂੰ ਐਸ ਤਰ੍ਹਾਂ ਬਚਾਇਆ ਹੈ, ਜ਼ਮਾਨਤੀਆ ਹੈਂ, ਐਸ ਤਰ੍ਹਾਂ ਜਮਾਨਤ 'ਤੇ ਜਾ ਰਿਹੈਂ।"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਵੀ ਸ੍ਰ. ਨਾਹਰ ਸਿੰਘ 'ਤੇ ਬਹੁਤ ਖੁਸ਼ੀਆਂ ਰਹੀਆਂ ਹਨ। ਸੱਚੇ ਪਾਤਸ਼ਾਹ ਜੀ, ਆਪ ਦਾ ਧਿਆਨ ਰੱਖਦੇ, ਦਰਸ਼ਨ ਦਿੰਦੇ ਅਤੇ ਹਰ ਲੋੜ ਪੂਰੀ ਕਰਦੇ ਰਹੇ ਹਨ।

ਸ੍ਰ. ਨਾਹਰ ਸਿੰਘ ਕਰੀਬ ੯੪ ਸਾਲ ਦੀ ਉਮਰ ਵਿਚ ਚੜ੍ਹਾਈ ਕੀਤੇ। ਉਮਰ ਦੇ ਮੁਤਾਬਕ ਅੰਤਮ ਦਿਨਾਂ ਵਿਚ ਭਾਵੇਂ ਆਪ ਨੂੰ ਕੁਝ ਸਰੀਰਕ ਤਕਲੀਫ ਰਹੀ, ਪਰ ਫਿਰ ਵੀ ਜਿਉਂਦੇ ਜੀਅ ਆਪ ਬੁਲੰਦ ਹੌਂਸਲੇ ਅਤੇ ਚੜ੍ਹਦੀ ਕਲਾ ਵਿਚ ਰਹੇ। ਇੱਛਾ ਸ਼ਕਤੀ ਅਤੇ ਸਿਰੜ ਬਹੁਤ ਸੀ। ਚੁਸਤ ਅਤੇ ਸੁਚੇਤ ਅਵਸਥਾ ਵਿਚ ਸਨ। ਜਦੋਂ ਵੀ ਸਿਹਤ ਬਾਰੇ ਪੁੱਛੀਦਾ ਸੀ ਦੱਸਦੇ ਸਨ ਕਿ, "ਸਾਡੇ ਬਜ਼ੁਰਗ ਤਾਂ ੧੦੦ ਸਾਲ ਦੀ ਉਮਰ ਤੋਂ ਉਪਰ ਚੜ੍ਹਾਈ ਕਰਦੇ ਰਹੇ ਹਨ, ਮੈਂ ਬਿਲਕੁਲ ਠੀਕ-ਠਾਕ ਹਾਂ।"

ਸ੍ਰ. ਨਾਹਰ ਸਿੰਘ ਦੇ ਪਰਵਾਰ ਵਿਚ ਉਨ੍ਹਾਂ ਦੀ ਪਤਨੀ, ਦੋ ਪੁੱਤਰ, ਨੂੰਹਾਂ ਤੇ ਪੋਤੇ ਪੋਤੀਆਂ ਹਨ।

ਸ੍ਰ. ਨਾਹਰ ਸਿੰਘ ਦਾ ਵਿਆਹ ਸੰਨ ੧੯੩੬ ਵਿਚ ਪਿੰਡ ਘੱਲ ਕਲਾਂ ਜ਼ਿਲਾ ਫ਼ਿਰੋਜ਼ਪੁਰ (ਹੁਣ ਜ਼ਿਲ੍ਹਾ ਮੋਗਾ) ਦੇ ਸ੍ਰ. ਨੱਥਾ ਸਿੰਘ ਗਿੱਲ ਦੀ ਸਪੁੱਤਰੀ ਬੀਬੀ ਮਹਿੰਦਰ ਕੌਰ ਨਾਲ ਹੋਇਆ। ਮਹਾਨ ਕੋਸ਼ ਦੇ ਰਚੇਤਾ ਸ੍ਰ. ਕਾਨ੍ਹ ਸਿੰਘ ਜੀ ਨਾਭਾ, ਜੋ ਆਪ ਜੀ ਦੀ ਪਤਨੀ ਦੇ ਮਾਸੜ ਜੀ ਸਨ, ਨੇ ਆਪ ਜੀ ਦੇ ਅਨੰਦ ਕਾਰਜ ਕਰਵਾਏ।

ਸ੍ਰ. ਨਾਹਰ ਸਿੰਘ ਦੇ ਵੱਡੇ ਸਪੁੱਤਰ, ਰਿਟਾਇਰਡ ਬਰਗੇਡੀਅਰ ਇਕਬਾਲ ਸਿੰਘ ਦਿੱਲੀ ਲਾਗੇ ਨਿਓਡਾ (ਯੂ.ਪੀ.) ਵਿਖੇ ਅਤੇ ਛੋਟੇ ਸਪੁੱਤਰ ਸ੍ਰ. ਜਗਮੋਹਨ ਸਿੰਘ ਕੈਨੇਡਾ ਵਿਖੇ ਰਹਿੰਦੇ ਹਨ।

ਬਰਗੇਡੀਅਰ ਇਕਬਾਲ ਸਿੰਘ ੧੬-੧੭ ਕੁ ਸਾਲ ਦੀ ਉਮਰ ਵਿਚ ਫੌਜ ਵਿਚ ਚਲੇ ਗਏ ਅਤੇ ੩੫ ਸਾਲ ਨੌਕਰੀ ਕਰ ਕੇ ਬਰਗੇਡੀਅਰ ਰਿਟਾਇਰ ਹੋਏ। ਆਪਣੀ ਨੌਕਰੀ ਦੌਰਾਨ ਕਸ਼ਮੀਰ, ਲੱਦਾਖ, ਕਾਰਗਿਲ, ਨਾਗਾਲੈਂਡ, ਬਰਮਾ ਬਾਰਡਰ, ਅਰੁਣਾਂਚਲ ਵਗੈਰਾ ਅਨੇਕ ਥਾਵਾਂ ਤੇ ਰਹੇ। ਸੰਨ ੧੯੬੨, ੧੯੬੫ ਅਤੇ ੧੯੭੧ ਆਦਿ ਦੀਆਂ ਸਾਰੀਆਂ ਲੜਾਈਆਂ ਵਿਚ ਹਿੱਸਾ ਲਿਆ ਅਤੇ ਸਰਕਾਰ ਵਲੋਂ

ਬਹਾਦਰੀ ਦੇ ਮੈਡਲ ਪ੍ਰਾਪਤ ਕੀਤੇ। ਨਾਗਾਲੈਂਡ ਵਿਚ ਆਪ ਨੂੰ ਵਿਸ਼ੇਸ਼ ਸੇਵਾ ਮੈਡਲ ਮਿਲਿਆ।

ਸ੍ਰ. ਨਾਹਰ ਸਿੰਘ ਨੇ ਆਪਣਾ ਨਿਵਾਸ ਚੰਡੀਗੜ੍ਹ ਵਿਖੇ ਰੱਖਿਆ। ਸਿਹਤ ਠੀਕ ਨਾ ਹੋਣ ਕਾਰਣ ਆਪ ਆਪਣੇ ਅੰਤਮ ਦਿਨਾਂ ਚ, ਆਪਣੇ ਪੁੱਤਰ ਬਰਗੇਡੀਅਰ ਇਕਬਾਲ ਸਿੰਘ ਕੋਲ ਨਿਓਡਾ ਵਿਖੇ ਰਹੇ ਅਤੇ ਉਥੇ ਹੀ ੧੧ ਮਾਰਚ ੧੯੯੮ ਨੂੰ ਚੜ੍ਹਾਈ ਕਰ ਗਏ। ਸਸਕਾਰ ਸਮੇਂ ਦਿੱਲੀ ਤੋਂ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸੰਗਤ ਵਧ ਚੜ੍ਹ ਕੇ ਗਈ।

**ਨਾਹਰ ਸਿੰਘ ਦੀ ਵਾਰਤਕ ਵੰਨਗੀ—**

# नई विवाह रीति अथवा आनन्दकार्य की मर्यादा

गुरु राम सिंह जी की उपस्थिति में, बैसाखी के मेले पर नामधारियों ने एकत्र हो कर विवाह सुधार तथा सामाजिक जीवन में से कुरीतियां दूर करने के सुझाव सोचे। एक प्रस्ताव यह भी था, कि जाति-पाति के बन्धन तोड़कर विवाह किये जावें। ब्राह्मणों वाली विवाह की रीति को तोड़ कर और परिवार-घातक रीतियों को हटा कर कम-से-कम व्यय में सीधे सादे ढंग से विवाह कार्य करने का निर्णय हुआ। जोगा सिंह धूरकोट वाले ने अपनी पुत्री का आनन्द कार्य इस प्रकार करने की विनय की। खोटा गांव के समुंद सिंह तथा और साथी भी आये हुए थे। उन्होंने कहा, धूरकोट छोटा सा गांव है तथा जोगा सिंह का गांव में बहुत प्रभाव भी नहीं। यदि कहीं बिरादरी का पारस्परिक झगड़ा हो गया अथवा ब्राह्मणों और दूसरे सभी लोगों ने इस नई नीति का विरोध किया तो बात सिरे नहीं चढ़ेगी तथा लोग हंसी करेंगे। हमारा गांव खोटे बड़ा गांव है। हमारी बिरादरी भी बड़ी है। आस-पास के गांव में अन्य भी बहुत से कुटुम्ब नामधारी हैं तथा मान-प्रतिष्ठा वाले पुरुष है। कोई झगड़ा दंगा हो तो हम संभाल लेंगे। यदि ब्राह्मण आदि बिगड़ेंगे तो हम जाट-विद्या का प्रयोग करके लट्ठों से ठीक कर लेंगे। यदि विवाह की नई रीति हमारे गांव खोटे से आरम्भ की जावे तो हम उत्तरदायित्व संभाल लेंगे। निर्णय खोटे के पक्ष में हुआ तथा प्रदेशों के नामधारियों को सूचनायें भेज दी गई!

बैसाखी के मेले के पश्चात् गुरु राम सिंह जी अपने जत्थे के साथ जालंधर तथा कपूरथला के ज़िलों के गांवों में प्रचार करते रहे। लगभग १ मास के पश्चात् आप हरीकेपत्तन (घाट) से होकर फिरोज़पुर के ज़िले में पहुंच गये। इस क्षेत्र में पंद्रह दिन प्रचार करके आप जेठ सुदी १० सम्वत् १९२० वि. अनुसार २ जून १८६३ खोटे गांव पहुंचे। यहां पहिले से ही दीवान नियुक्त होने के कारण तथा विवाह की नई रीति के आरम्भ को देखने के लिये नामधारी सिंह तथा आसपास के लोग अच्छी संख्या में पहुंचे हुये थे।

बाबा समुंद सिंह की लड़की तथा पौत्री के आनन्दकार्यों के अतिरिक्त ४ और विवाह जात-पाति के बन्धन तोड़ कर हुये। एक बढ़ई की लड़की का विवाह अरोड़ा कुल के लड़के से हुआ । दर्शक इस नई मर्यादा को देख कर चकित हो गये। बाबा समुंद सिंह के ब्राह्मण पुरोहित तथा गांव के अन्य ब्राह्मणों ने धमकी दी थी कि यदि विवाह पुरानी रीति के अतिरिक्त किसी अन्य रीति से किया, तो वह चिता बना कर जल मरेंगे तथा इस का पाप गुरु राम सिंह जी तथा जाट यजमानों के सिर होगा। समझाने पर जब ब्राह्मणों ने आग्रह न त्यागा तो सिक्ख भी गर्म हो गये। ब्राह्मणों ने मरने वाली धमकी को सफल न होता हुआ देख कर अफसरों के पास इनकी शिकायत करने का आश्रय लिया। ब्राह्मण तथा गांव के समस्त लागी नाई, धोबी, मिश्र, मैरासी इस नई रीति से बहुत दुखी थे, क्योंकि इस ढंग के विवाह की रीति प्रचलित होने से उनकी समस्त आय मारी जाती थी। इसलिये उन्होंने गांव के चौकीदार के कान भर कर बाघापुराना के थाना में यह रिपोर्ट कराई कि "दो तीन दिन से राम सिंह तथा उसके ५०० अनुयायी खोटे गांव में एकत्रित हुये है तथा उन की चाल-ढाल पृथक् ही प्रतीत होती है। वह सरकार के विरुद्ध बातें करते हैं। वह कहते है कि शीघ्र ही सारा देश उन का हो जावेगा। उनके पीछे सवा लाख आदमी होंगे। लगान के रूप में वह किसानों से केवल उपज का पांचवां हिस्सा ही लिया करेंगे।"

इस रिपोर्ट के पहुंचते ही थाने से एक हवालदार को मौके पर भेजा गया। ६ जून को फिरोजपुर का छोटा सुपरिन्टेन्डेन्ट पुलिस गुरु राम सिंह जी के सम्बन्ध में जांच करने के लिये खोटा गांव में पहुंचा। खोटा तथा साथ के गांवों के नम्बरदारों ने यह बयान दिये कि आप सरकार के विरुद्ध बातें करते हैं।

७ जून को फिरोजपुर के सुपरिन्टेन्डेंट पुलिस की यह रिपोर्ट लाट साहब तक पहुंचाई गई। इस पर लाट साहब ने पंजाब सरकार के मंत्री को आदेश दिया कि फिरोजपुर का डिप्टी कमिश्नर मिस्टर थाम्स तत्काल खोटा गांव पहुंचे और नम्बरदारों के बयान ले। बयानों की नकल सरकार के सचिव को भेज दे और यदि आवश्यकता समझे तो गुरु राम सिंह जी को तत्काल गिरफ्तार कर ले। इस आज्ञानुसार फिरोजपुर का डिप्टी कमिश्नर तत्काल खोटा गांव में पहुंचा और उसने गुरु राम सिंह जी को मिल कर यह हुक्म बताये एवं जारी किये कि—

(१) जिला फिरोजपुर में नामधारी सिंह कोई मेला अथवा दीवान नहीं लगा सकते। (२) गुरु राम सिंह तथा उसके शिष्यों को उसके घर भैणी जिला लुधियाना में पहुंचा दिया जावे। ९ अथवा १० जून को आप बाघापुराना के थाने में पहुंच गये। उक्त आज्ञा के फलस्वरूप आप को १४ जून तक भैणी पहुंचा दिया गया। भैणी केन्द्र पर पुलिस ने कड़ी निगरानी करनी आरम्भ कर दी। डिप्टी कमिश्नर को गिरफ्तारी के लिये एवं मिसल का पेट भरने के वास्ते उस समय पूरी सामग्री न मिल सकी, इसलिये उनकी गिरफ्तारी न हो सकी।

—नामधारी इतिहास

# ਕੂਕਾ ਲਹਿਰ ਤੇ ਪੰਜਾਬੀ ਸਾਹਿਤ ਨੂੰ ਦੇਣ

# ਆਤਮਾ ਸਿੰਘ ਸਨਖਤਰਾ

ਦੇਵਿੰਦਰ ਸਿੰਘ ਗਿੱਲ ਜੀਆ ਨੱਥਾ

"ਅੰਤ ਵਿਚ ਮੈਂ ਸਨਖਤਰਾ ਸਾਹਿਬ ਮਹੰਤ ਆਤਮਾ ਸਿੰਘ ਨੂੰ ਪ੍ਰੇਰਦਾ ਹਾਂ, ਰਹਿੰਦਾ ਕੰਮ ਉਹ ਮੁਕਾ ਸਕਣ ਸ਼ਾਇਦ ਜ਼ਮਾਨਾ ਉਨ੍ਹਾਂ ਦਾ ਹੈ। ਬਸ।"

*—ਸੰਤ ਇੰਦਰ ਸਿੰਘ ਚੱਕ੍ਰਵਰਤੀ :*
*ਕੂਕਿਆਂ ਬਾਰੇ, ਪੰਨਾ ੩੦੫, ਸੰਨ ੧੯੫੬*

"ਇਹੋ ਹੀ ਸੰਤ ਆਤਮਾ ਸਿੰਘ ਜੀ ਸਨਖਤਰਾ ਜਿਨ੍ਹਾਂ ਨੂੰ ਨਾਮਧਾਰੀ ਹੋਲਿਆਂ ਮੇਲਿਆਂ ਵਿਚ ਧਾਰਮਿਕ ਕਾਰਜਾਂ ਵਿਚ ਪ੍ਰਮੁਖਤਾ ਦਿਤੀ ਜਾਂਦੀ ਹੈ। ਆਪ ਸ਼ਾਨਦਾਰ ਅਖੰਡ ਪਾਠੀ, ਜਜ਼ਬਾਤੀ ਬੁਲਾਰੇ, ਹਾਰਦਿਕ ਕਵੀ ਤੇ ਧਰਮ ਪ੍ਰਭਾਵੀ ਲੇਖਕ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਸਾਰ ਨਿਵਾਜੇ ਇਨ੍ਹਾਂ ਸ੍ਰੀ ਮਾਨ ਜੀ ਨੂੰ ਪੰਥ ਪ੍ਰਤੀ ਸਚਾ ਦਰਦ ਤੇ ਅਖੰਡ ਪ੍ਰੇਮ ਹੈ। ਹਰ ਦੁਖ ਸੁਖ ਦਾ ਸਾਹਮਣਾ ਕਰਦੇ ਜੀਵਨ ਸੰਘਰਸ਼ ਵਿਚ ਗੁਰੂ ਚਰਨ ਆਸਰੇ ਤੁਰੇ ਜਾਂਦੇ ਹਨ।""

*—ਪ੍ਰੀਤਮ ਸਿੰਘ ਕਵੀ :*
*ਸਤਿਗੁਰੂ ਪ੍ਰਤਾਪ ਸਿੰਘ ਅੰਕ, ਪੰਨਾ ੨੦, ਬਸੰਤ ੨੦੧੮*

ਕੌਮਾਂ ਇਤਿਹਾਸ ਦੀ ਸਿਰਜਣਾ ਕਰਦੀਆਂ ਹਨ, ਭਵਿਖ ਲਈ ਨਵੀਆਂ ਪਿਰਤਾਂ ਪਾਉਂਦੀਆਂ ਹਨ, ਉਕੇ ਲਿਖਾਰੀ ਇਤਿਹਾਸ ਦੀ ਸੰਭਾਲ ਕਰਦੇ ਹਨ, ਠੀਕ ਘਟਨਾਵਾਂ ਨੂੰ ਖੋਜ ਪੜਤਾਲ ਕਰਕੇ ਲਿਖਦੇ, ਨਿਖਾਰਦੇ ਹਨ ਅਤੇ ਭਵਿਖ ਦੇ ਰਾਹ ਦਸੇਰਾ ਬਣਦੇ ਹਨ, ਸ਼ਾਇਦ ਇਸ ਕਰਕੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਵਿਚ ਲਿਖਾਰੀਆਂ ਨੂੰ ਵਡਿਆਇਆ ਹੈ, ਆਪ ਜੀ ਲਿਖਦੇ ਹਨ :

*ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ।।*
*ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥੧॥*
*(ਪੰਨਾ ੧੨੯੧)*

ਉਹ ਲਿਖਾਰੀ ਧੰਨ, ਧੰਨਤਾ ਦੇ ਯੋਗ ਹਨ ਜੋ ਆਪਣੀ ਕਲਮ ਨਾਲ ਗੁਰੂ ਦੀ ਸਿਫਤ ਕਰਦੇ ਹਨ, ਇਤਿਹਾਸ ਦੀ ਸਾਂਭ ਸੰਭਾਲ ਕਰਦੇ ਅਤੇ ਭੂਤਕਾਲ ਨੂੰ ਹੰਗਾਲ ਕੇ ਵਰਤਮਾਨ ਨੂੰ ਸਾਂਭਦੇ ਅਤੇ ਭਵਿਖ ਦੇ ਰਾਹ ਦਸੇਰਾ ਬਣ ਜਾਂਦੇ ਹਨ, ਉਹਨਾਂ ਦੇ ਇਤਿਹਾਸ ਵਿਚ ਨਾਮ ਅਮਰ ਹੋ ਜਾਂਦੇ ਹਨ। ਐਸੀ ਕਲਮੀ ਸੇਵਾ ਦੀ ਤਾਰੀਫ ਭਾਈ ਗੁਰਦਾਸ ਜੀ ਇਸ ਤਰ੍ਹਾਂ ਕਰਦੇ ਹਨ:—

*ਗੁਰਮੁਖ ਹਥ ਸਕਤ ਹੈ*
*ਸਾਧ ਸੰਗਤਿ ਗੁਰ ਕਾਰ ਕਮਾਵੈ।।*
*ਪਾਣੀ ਪੱਖਾ ਪੀਹਣਾ*
*ਪੈਰ ਧੋਇ ਚਰਣਾਮ੍ਰਿਤ ਪਾਵੈ।।*
*ਗੁਰਬਾਣੀ ਲਿਖ ਪੋਥੀਆਂ*
*ਤਾਲ ਮ੍ਰਿਦੰਗ ਰਬਾਬ ਵਜਾਵੈ।। (ਵਾਰ ੬)*

ਐਸੇ ਗੁਰਮੁਖ ਲਿਖਾਰੀਆਂ ਦੀ ਲਾਈਨ ਵਿੱਚ ਮਹੰਤ ਆਤਮਾ ਸਿੰਘ ਜੀ ਸਨਖਤਰਾ ਦਾ ਨਾਮ ਆਉਂਦਾ ਹੈ ਜਿਹਨਾਂ ਨੂੰ ਦੋ ਗੁਰੂ ਸਾਹਿਬਾਨ (ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਮਿਣਵਾਂ ਪਿਆਰ ਮਿਲਿਆ ਅਤੇ ਉਹਨਾਂ ਦੀ ਅਸੀਮ ਕਿਰਪਾ ਸਦਕਾ ਉਹਨਾਂ ਨੇ ਸਾਹਿਤ ਦੇ ਹਰ ਖੇਤਰ ਵਿਚ ਸਫਲ ਕਲਮ ਅਜਮਾਈ ਕੀਤੀ ਅਤੇ ਪੰਜਾਬੀ ਸਾਹਿਤ ਅਤੇ ਕੂਕਾ ਲਹਿਰ ਦੇ ਸਾਹਿਤ ਵਿਚ ਨਿਵੇਕਲੀ ਥਾਂ ਬਣਾ ਲਈ। ਸਤਿਗੁਰਾਂ ਦੀ ਕਿਰਪਾ ਸਦਕਾ ਉਹ ਪੂਰਨ ਗੁਰਸਿਖ, ਜਜ਼ਬਾਤੀ ਬੁਲਾਰੇ, ਨਿਪੁੰਨ ਸਟੇਜ ਸਕੱਤਰ ਅਤੇ ਕਵੀ ਦਰਬਾਰਾਂ ਵਿਚ ਸ੍ਰੇਸ਼ਠ ਕਵੀ ਹੋਇਆ ਕਰਦੇ ਸਨ। ਉਹਨਾਂ ਨੇ ਕਾਫੀ ਸਮਾਂ ਨਾਮਧਾਰੀ ਦਰਬਾਰ ਦੀ ਸਕੱਤਰੀ ਸਾਂਭੀ ਰਖੀ, ਫਿਰ ਆਨੰਦ ਕਾਰਜਾਂ ਦੀ ਸਾਰੀ ਜ਼ੁੰਮੇਵਾਰੀ ਸਾਂਭੀ ਰਖੀ। ਉਹਨਾਂ ਦੀ ਪ੍ਰੇਰਨਾ ਸਦਕਾ ਅਨੇਕ ਸਾਹਿਤਕਾਰ ਅਤੇ ਇਤਿਹਾਸਕਾਰ ਕੂਕਾ ਮੰਡਲ ਵਿਚ ਆਏ ਜਿਹਨਾਂ ਵਿਚੋਂ ਇਕ, ਇਸ ਲੇਖ ਦਾ ਲਿਖਾਰੀ ਵੀ ਹੈ।

**ਪਰਵਾਰਕ ਪਿਛੋਕੜ—**

ਮਹੰਤ ਆਤਮਾ ਸਿੰਘ ਉਸ ਭਾਗਾਂ ਵਾਲੇ ਪਰਵਾਰ ਨਾਲ ਸੰਬੰਧਤ ਸਨ ਜਿਹਨਾਂ ਨੂੰ ਗੁਰਸਿਖੀ ਦੀ ਗੁੜ੍ਹਤੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਪ੍ਰਾਪਤ ਹੋਈ ਸੀ। ਉਹਨਾਂ ਦੇ ਦਾਦਾ ਬਾਬਾ ਜੋਤਾ ਸਿੰਘ ਪਿੰਡ ਵੀਰੋਕੇ ਤਹਿਸੀਲ ਜਫਰਵਾਲ ਜ਼ਿਲਾ ਸਿਆਲਕੋਟ (ਵਰਤਮਾਨ ਪਾਕਿਸਤਾਨ) ਵਿਚ ਭਾਂਡਿਆਂ ਦੇ

**ਸ੍ਰੀ ਨਾਨਕ ਰਾਜ—**

*ਇਹ ਵਡ ਆਕਾਰੀ ਪੁਸਤਕ ਉਹਨਾਂ ਦੇ ਜਿੰਦਗੀ ਦੇ ਆਖਰੀ ਸਾਲਾਂ ਵਿਚ ੧੯੯੭ ਈ. ਵਿਚ ਪ੍ਰਕਾਸ਼ਤ ਹੋਇਆ ਸੀ ਜਦੋਂ ਕਿ ਉਹਨਾਂ ਦੀ ਸੇਹਤ ਜਵਾਬ ਦੇ ਰਹੀ ਸੀ, ਉਹ ਸੇਹਤ ਪਖੋਂ ਬਹੁਤ ਨਿਰਬਲ ਹੋ ਗਏ ਸਨ। ਇਸ ਪੁਸਤਕ ਦੇ 392 ਸਫ਼ੇ ਹਨ, ਉਹਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਤਕ ਇਤਿਹਾਸ ਨੂੰ ਕਲਮ ਦੀ ਨੋਕ ਹੇਠ ਲਿਆਂਦਾ ਹੈ, ਇਹ ਪੁਸਤਕ ਉਹਨਾਂ ਨੇ ਕਈ ਵਾਰ ਲਿਖੀ ਅਤੇ ਕਈ ਵਾਰ ਸੋਧੀ ਸੀ। ਇਸ ਨੂੰ ਨਾਮਧਾਰੀ ਦਰਬਾਰ ਨੇ ਪ੍ਰਕਾਸ਼ਤ ਕਰਵਾਇਆ ਹੈ।*

ਵਪਾਰ ਦੀ ਕਿਰਤ ਕਰਕੇ ਆਪਣਾ ਪਰਵਾਰ ਪਾਲਦੇ ਸਨ। ਸਤਿਗੁਰੂ ਰਾਮ ਸਿੰਘ ਜੀ ਦਰਪ ਦੇ ਇਲਾਕੇ ਦੇ ਪਹਿਲੇ ਦੌਰੇ (੧੯੨੦ ਬਿਕਰਮੀ) ਸਮੇਂ ਬਾਬਾ ਜੋਤਾ ਸਿੰਘ ਨੇ ਭਜਨ ਪੁਛਿਆ ਅਤੇ ਫਿਰ ਨਾਮ ਅਭਿਆਸ ਦੀ ਕਮਾਈ ਕਰਕੇ ਸਤਿਗੁਰਾਂ ਦੀ ਕਿਰਪਾ ਸਦਕਾ ਬ੍ਰਹਮ ਗਿਆਨੀ ਦੀ ਪਦਵੀ ਨੂੰ ਪ੍ਰਾਪਤ ਹੋਏ।

ਇਕ ਵਾਰ ਬਾਬਾ ਜੋਤਾ ਸਿੰਘ ਤੰਦਰੁਸਤੀ ਦੀ ਹਾਲਤ ਵਿਚ ਆਪਣੀ ਧਰਮ ਪਤਨੀ ਨੂੰ ਕਹਿਣ ਲਗੇ, ਮਿਠੇ ਚੌਲ ਛਕਣ ਨੂੰ ਜੀਅ ਕਰਦਾ ਹੈ। ਉਹਨਾਂ ਦੀ ਧਰਮ ਪਤਨੀ ਨੇ ਮਿਠੇ ਚੌਲ ਬਣਾ ਕੇ ਬਾਬਾ ਜੀ ਨੂੰ ਛਕਾਏ। ਚੌਲ ਛਕਕੇ ਅਪਣੇ ਭਰਾ ਗੰਡਾ ਸਿੰਘ ਨੂੰ ਕਹਿਣ ਲਗੇ, ਅਜ ਸ਼ਾਮ ਨੂੰ ਮੈਨੂੰ ਸੁਖਮਣੀ ਸਾਹਿਬ ਦਾ ਪਾਠ ਸੁਣਾਵੀਂ। ਸ਼ਾਮ ਨੂੰ ਪ੍ਰਸ਼ਾਦ ਛਕ ਕੇ ਗੰਡਾ ਸਿੰਘ ਗੁਟਕੇ ਤੋਂ ਸੁਖਮਣੀ ਸਾਹਿਬ ਬਾਣੀ ਦਾ ਪਾਠ ਕਰਨ ਲਗਾ, ਬਾਬਾ ਜੋਤਾ ਸਿੰਘ ਚਾਦਰ ਲੈ ਕੇ ਮੂੰਹ ਸਿਰ ਲੁਕੋ ਕੇ ਲੰਮੇ ਪੈ ਗਏ ਅਤੇ ਕਹਿਣ ਲਗੇ ਕਿ ਮੈਨੂੰ ਕਿਸੇ ਨੇ ਬੁਲਾਉਣਾ ਨਹੀਂ। ਪਾਠ ਅਜੇ ਚਲ ਹੀ ਰਿਹਾ ਸੀ, ਸ਼ਰੀਕੇ ਵਿਚੋਂ ਭਰਾ ਪਾਲਾ ਸਿੰਘ ਆ ਗਿਆ ਜੋ ਆਉਂਦਿਆਂ ਹੀ ਕਹਿਣ ਲਗਾ, ਭਰਾ ਜੀ—ਕੀ ਗਲ ਹੈ ਅਜ ਛੇਤੀ ਲੰਮੇ ਪੈ ਗਏ ਹੋ ਅਤੇ ਉਨ੍ਹਾਂ ਦੇ ਸਿਰ ਤੋਂ ਕਪੜਾ ਲਾਹ ਸੁਟਿਆ। ਬਾਬਾ ਜੋਤਾ ਸਿੰਘ ਬਹੁਤ ਗੁਸੇ ਵਿਚ ਬੋਲੇ, "ਜੋ ਹੋਣਾ ਸੀ ਤੁਹਾਨੂੰ ਪਤਾ ਲਗ ਹੀ ਜਾਣਾ ਸੀ, ਤੁਸੀਂ ਆਪਣੀ ਘੁਮਿਆਰਾਂ ਵਾਲੀ ਆਦਤ ਨਹੀਂ ਛਡਦੇ। ਏਨੇ ਬਚਨ ਕਰਕੇ ਉਹ ਫਿਰ ਚਾਦਰ ਵਿਚ ਮੂੰਹ ਸਿਰ ਲਪੇਟ ਕੇ ਲੰਮੇ ਪੈ ਗਏ, ਓਧਰ ਸੁਖਮਣੀ ਸਾਹਿਬ ਦਾ ਪਾਠ ਖਤਮ ਹੋ ਗਿਆ, ਏਧਰ ਚਾਦਰ ਚੁਕੀ ਤਾਂ ਪ੍ਰਾਣ ਪੰਖੇਰੂ ਹੋ ਚੁਕੇ ਸਨ, ਸਿਰਫ਼ ਮਿੱਟੀ ਦੀ ਢੇਰੀ ਚਾਦਰ ਵਿਚ ਲਪੇਟੀ ਰਹਿ ਗਈ।

ਬਾਬਾ ਜੀ ਦੇ ਦੋ ਸਪੁਤਰ ਰਾਜਾ ਸਿੰਘ ਅਤੇ ਬੇਲਾ ਸਿੰਘ ਸਨ। ਰਾਜਾ ਸਿੰਘ ਦਾ ਵਿਆਹ ਰਾਮੀ ਨਾਲ ਹੋਇਆ, ਉਹਨਾਂ ਦੇ ਘਰ ਜੇਠਾ ਸਿੰਘ ਦਾ ਜਨਮ ਹੋਇਆ, ਕੁਝ ਸਮੇਂ ਬਾਅਦ ਰਾਜਾ ਸਿੰਘ ਮਰ ਗਿਆ ਤਾਂ ਜੇਠਾ ਸਿੰਘ ਦੀ ਪਾਲਣਾ ਦਾ ਭਾਰ ਬੇਲਾ ਸਿੰਘ ਤੇ ਪੈ ਗਿਆ। ਸ਼ਰੀਕੇ ਰਿਸ਼ਤੇ ਦਾਰਾਂ ਨੇ ਰਾਮੀ ਦਾ ਮੁੜ ਵਿਆਹ ਬੇਲਾ ਸਿੰਘ ਨਾਲ ਕਰ ਦਿਤਾ ਅਤੇ ਦੂਜਾ ਵਿਆਹ ਮਾਤਾ ਮਾਲਾਂ ਨਾਲ ਹੋਇਆ। ਪਿੰਡ ਵੀਰੋਕੇ ਦੀ ਕਿਰਤ ਵਿਰਤ ਭਰਾ ਦੇ ਪੁੱਤਰ ਜੇਠਾ ਸਿੰਘ ਨੂੰ ਸੰਭਾਲ ਕੇ ਬੇਲਾ ਸਿੰਘ ਪਿੰਡ ਗੁਰੂ ਚੱਕ ਆ ਗਿਆ, ਉਥੇ ਆ ਕੇ ਉਹ ਪਿੰਡ ਵਿਚ ਮੂੰਜੀ ਲਗਾਉਂਦੇ, ਝਾੜਦੇ ਅਤੇ ਕਣਕ ਦੀ ਵਾਢੀ ਕਰਕੇ ਸਾਰੇ ਸਾਲ ਲਈ ਖਾਣ ਲਈ ਦਾਣੇ ਇਕਠੇ ਕਰ ਲੈਂਦੇ। ਇਸ ਪ੍ਰਕਾਰ ਬੜੀ ਔਖੀ ਗੁਜ਼ਰਨ ਹੋ ਰਹੀ ਸੀ। ਪਿੰਡ ਗੁਰੂ ਚਕ ਵਿਖੇ ਬੇਲਾ ਸਿੰਘ ਦੇ ਘਰ ਰਾਮੀ ਦੀ ਕੁਖ ਤੋਂ ਲੜਕੀ ਰੱਖੋ ਪੈਦਾ ਹੋਈ ਅਤੇ ੧੯੧੩ ਈਸਵੀ ਵਿਚ ਬੇਲਾ ਸਿੰਘ ਦੇ ਘਰ ਮਾਤਾ ਮਾਲਾਂ ਦੀ ਕੁਖ ਤੋਂ ਆਤਮਾ ਸਿੰਘ ਜੀ ਦਾ ਜਨਮ ਹੋਇਆ।

ਸਮੇਂ ਨੇ ਕਰਵਟ ਬਦਲੀ ਇਕ ਵਾਰ ਇਕ ਵਿਆਹ ਤੇ ਸੇਵਾ ਕਰਨ ਲਈ ਬੇਲਾ ਸਿੰਘ ਨੂੰ ਬੁਲਾਇਆ ਹੋਇਆ ਸੀ, ਜਦੋਂ ਬਰਾਤ ਤੁਰ ਗਈ ਤਾਂ ਸੰਤ ਪਾਲਾ ਸਿੰਘ ਸ਼ੋਰਕੋਟ, ਸੰਤ ਟਹਿਲ ਸਿੰਘ ਸਦੋਵਾਲ, ਬਾਬਾ ਹੇਮ ਸਿੰਘ ਕਪੂਰਾ ਅਤੇ ਸੰਤ ਨਥਾ ਸਿੰਘ ਹਥਵਡੀਆ ਆਦਿਕ ਸੰਤ ਬੇਲਾ ਸਿੰਘ ਦੇ ਖਹਿੜੇ ਪੈ ਗਏ ਅਤੇ ਉਹਨਾਂ ਨੂੰ ਪਰਵਾਰ ਸਮੇਤ ਪਿੰਡ ਸਨਖਤਰੇ ਲੈ ਗਏ ਅਤੇ ਧਰਮਸ਼ਾਲਾ ਦਾ ਸਾਰਾ ਕੰਮ ਉਹਨਾਂ ਨੂੰ ਸੌਂਪ ਦਿਤਾ। ਹੁਣ ਸੰਤ ਬੇਲਾ ਸਿੰਘ, ਇਲਾਕੇ ਵਿਚ ਮਹੰਤ ਬੇਲਾ ਸਿੰਘ ਨਾਮ ਨਾਲ ਪ੍ਰਸਿੱਧ ਹੋ ਗਏ ਅਤੇ ਇਹੋ ਮਹੰਤ ਲਕਬ ਆਤਮਾ ਸਿੰਘ ਦੇ ਨਾਮ ਨਾਲ ਵੀ ਜੁੜ ਗਿਆ ਸੀ।

ਸੰਮਤ ੧੯੭੫ (੧੯੧੮ ਈ.) ਨੂੰ ਸੰਤ ਪਾਲਾ ਸਿੰਘ ਸ਼ੋਰਕੋਟੀਏ, ਪੰਡਤ ਅਮਰ ਸਿੰਘ, ਸੰਤ ਟਹਿਲ ਸਿੰਘ ਸਦੋਵਾਲੀਏ, ਸੰਤ ਨਥਾ ਸਿੰਘ ਹਥਵਢੀਆ, ਸੰਤ ਭਗਵੰਤ ਸਿੰਘ ਅਤੇ ਸੰਤ ਅਣਖਾ ਸਿੰਘ ਦਾਤੇਵਾਲ ਆਪਣੇ ਜਥਿਆਂ ਸਮੇਤ ਸਨਖਤਰੇ ਦੀ ਧਰਮਸ਼ਾਲਾ ਵਿਚ ਆਏ ਅਤੇ ਇਲਾਕੇ ਦੀ ਸੰਗਤ ਨੂੰ ਇਕੱਠਾ ਕਰਕੇ ਗੁਰਮਤਾ ਕਰਕੇ ਨਾਮਧਾਰੀ ਸ੍ਰਿਸ਼ਟੀ ਸੁਧਾਰ ਸਤਿਜੁਗੀ ਆਸ਼ਰਮ ਵਿਦਿਆ ਦਾ ਚਾਨਣ ਫੈਲਾਉਣ ਲਈ ਸ਼ੁਰੂ ਕਰ ਦਿਤਾ ਜਿਥੇ ਗੁਰਮੁਖੀ, ਉਰਦੂ ਅਤੇ ਹਿੰਦੀ ਭਾਸ਼ਾਵਾਂ ਦਾ ਗਿਆਨ ਦਿਤਾ ਜਾਂਦਾ ਸੀ ਅਤੇ ਇਸਦੇ ਨਾਲ ਹੀ ਆਦਿ ਗਰੰਥ, ਦਸਮ ਗਰੰਥ ਅਤੇ ਹੋਰ ਗਰੰਥਾਂ ਦੀ ਪੜ੍ਹਾਈ ਅਤੇ ਪਾਠ ਕਰਨ ਦੀ ਸਿਖਿਆ ਦਿਤੀ

ਜਾਂਦੀ ਸੀ, ਇਸ ਆਸ਼ਰਮ ਦੇ ਪਹਿਲੇ ਪਕੇ ਤੌਰ ਤੇ ਅਧਿਆਪਕ ਸੰਤ ਬੂੜ ਸਿੰਘ, ਛਨੀਆਂ ਟੇਕ ਜ਼ਿਲ੍ਹਾ ਗੁਰਦਾਸਪੁਰ ਵਾਲੇ ਰਖੇ ਗਏ। ਉਸ ਆਸ਼ਰਮ ਵਿਚ ਪਿੰਡ ਕੱਕੇ ਕੇ, ਕਿਆਮਪੁਰ, ਰੋਹੀ, ਖਾਰਾ, ਰਤੀਆਂ, ਖਾਨਪੁਰ, ਟਪਿਆਲਾ, ਬੁਲਾਰ, ਵੀਰੋ ਕੇ, ਰੱਤਾ, ਦੇਊਆ, ਬਾਲੇ ਕੇ, ਸੈਦੂ ਦਾਤਾ, ਸਨਖਤਰਾ, ਸਜਾਦਾ, ਵਜੀਦਪੁਰ ਅਤੇ ਲਹਿਰ ਆਦਿਕ ਤੋਂ ਲਗਭਗ ੪੮ ਬੱਚੇ ਵਿਦਿਆ ਪ੍ਰਾਪਤ ਕਰਦੇ ਰਹੇ। ਇਹ ਵਿਦਿਆਲਾ ਛੇ ਸਾਲ ਹੀ ਚਲਿਆ ਅਰਥਾਤ ਸੰਮਤ ੧੯੮੧ (੧੯੨੪ ਈ.) ਵਿਚ ਬੰਦ ਹੋ ਗਿਆ। ਅਸਲ ਵਿਚ ਇਹ ਵਿਦਿਆਲੇ ਦੀ ਸਥਾਈ ਆਮਦਨ ਦਾ ਕੋਈ ਸਾਧਨ ਨਹੀਂ ਸੀ, ਦਾਨੀ ਸਜਣਾਂ ਦੇ ਦਾਨ ਅਤੇ ਕੁਝ ਚੰਦਿਆਂ ਅਤੇ ਸਨਖਤਰੇ ਦੀ ਧਰਮਸ਼ਾਲਾ ਦੇ ਨਾਮ ਲਗੀ ਜ਼ਮੀਨ ਦੀ ਆਮਦਨ ਤੇ ਉਹ ਆਸ਼ਰਮ ਚਲਦਾ ਸੀ। ਇਸ ਲਈ ਸਮੇਂ ਸਿਰ ਚੰਦੇ ਆਦਿਕ ਦੇਣ ਲਈ ਉਸ ਸਮੇਂ ਸਤਿਜੁਗ ਅਤੇ ਕੂਕਾ ਅਖਬਾਰ ਦੇ ਅੰਕਾਂ ਵਿਚ ਵਾਰ ਵਾਰ ਇਸ਼ਤਿਹਾਰ ਦਿਤੇ ਜਾਂਦੇ ਸਨ। ਉਦਾਹਰਣ ਵਜੋਂ ੧੭ ਸਤੰਬਰ ੧੯੨੨ ਈਸਵੀ ਦੇ "ਕੂਕਾ" ਅਖਬਾਰ (ਸੰਪਾਦਕ ਸੰਤ ਨਿਧਾਨ ਸਿੰਘ ਆਲਿਮ) ਦੇ ਟਾਈਟਲ ਸਫੇ ਦਾ ਇਸ਼ਤਿਹਾਰ ਇਥੇ ਹਾਜ਼ਰ ਹੈ:—

### ਸਤਿਜੁਗੀ ਆਸ਼ਰਮ ਵਲੋਂ ਚਿਤਾਵਨੀ—

ਸੂਬਤ ਸਜਨਾਂ ਪ੍ਰਤੀ ਵਿਦਤ ਹੋਏ ਕਿ ਜਿਨਾਂ ਪ੍ਰੇਮੀ ਜਨਾਂ ਨੇ ਸ੍ਰਿਸ਼ਟੀ ਸੁਧਾਰ ਸਤਿਜੁਗੀ ਆਸ਼੍ਰਮ ਸਨਖਤ੍ਰਾ ਦੀ ਸਹਾਇਤਾ ਵਾਸਤੇ ਚੰਦੇ ਲਿਖਾਏ ਸਨ ਓਹਨਾਂ ਵਿਚੋਂ ਬਹੁਤ ਸਾਰਿਆਂ ਸਜਨਾਂ ਨੇ ਚੰਦਾ ਨਹੀਂ ਭੇਜਿਆ ਸੋ ਉਹਨਾਂ ਦੇ ਸਨਮੁਖ ਬੇਨਤੀ ਹੈ ਕਿ ਕਿਰਪਾ ਕਰਕੇ ਚੰਦਾ ਜਲਦੀ ਭੇਜ ਕਰ ਆਸ਼ਰਮ ਦੀ ਰੌਣਕ ਨੂੰ ਪ੍ਰਫੁਲਤ ਕਰੋ ਅਤੇ ਆਪ ਧਾਰਮਕ ਸਹਾਇਤਾ ਵਿਚ ਲਾਭ ਨੂੰ ਪ੍ਰਾਪਤ ਕਰੋ। ਆਪ ਸਜਨਾਂ ਨੇ ਇਸ ਪਾਸੇ ਬਿਲਕੁਲ ਧਿਆਨ ਨਹੀਂ ਦਿਤਾ ਜਿਨੀ ਕੁ ਸਹਾਇਤਾ ਲਿਖਵਾਈ ਹੋਈ ਹੈ ਓਹ ਕ੍ਰਿਪਾ ਕਰਕੇ ਜਲਦੀ ਭੇਜਨ ਦੀ ਖੇਚਲ ਕਰਨੀ ਕਿਉਂਕਿ ਖਰਚ ਬਹੁਤ ਹੈ ਅਤੇ ਆਮਦਨ ਬਿਲਕੁਲ ਥੋੜੀ ਹੈ ਔਰ ਇਹੋ ਜਿਹੇ ਕੰਮ ਸਾਧ ਸੰਗਤ ਦੇ ਆਸਰੇ ਹੀ ਚਲ ਸਕਦੇ ਹਨ।

*—ਦਾਸ ਮੈਨੇਜਰ ਨਾਮਧਾਰੀ ਸ੍ਰਿਸ਼ਟੀ ਸੁਧਾਰ*
*ਸਤਿਜੁਗੀ ਆਸ਼੍ਰਮ ਸਨਖਤ੍ਰਾ ਖਾਸ ਡਾ. ਜਿਲਾ ਸਿਆਲਕੋਟ*

ਆਸ਼ਰਮ ਦੀ ਸਥਾਈ ਆਮਦਨ ਦਾ ਕੋਈ ਠੋਸ ਸਾਧਨ ਨਹੀਂ ਸੀ, ਵਾਰ ਵਾਰ ਅਖਬਾਰ ਵਿਚ ਚਿਤਾਵਨੀਆਂ ਛਪਦੀਆਂ ਸਨ ਪ੍ਰੰਤੂ ਕੋਈ ਖਾਸ ਹੁੰਗਾਰਾ ਸੰਗਤ ਵਲੋਂ ਨਾ ਮਿਲਿਆ ਜਿਸ ਕਾਰਨ ਇਹ ਆਸ਼ਰਮ ਛੇ ਸਾਲ ਚਲ ਕੇ ਬੰਦ ਹੋ ਗਿਆ ਪ੍ਰੰਤੂ ਉਸਦੀ ਛੇ ਸਾਲ ਦੀ ਕਾਰਗੁਜ਼ਾਰੀ ਨਾਮਧਾਰੀ ਇਤਿਹਾਸ ਵਿਚ ਆਪਣੀ ਅਮਿਟ ਛਾਪ ਛਡ ਗਈ।

### ਪੰਜਾਬੀ ਸਾਹਿਤ ਨੂੰ ਦੇਣ—

ਆਤਮਾ ਸਿੰਘ ਜੀ ਧਰਮਸ਼ਾਲਾ ਵਿਚ ਰਹਿਣ ਕਾਰਨ ਉਹਨਾਂ ਦੇ ਨਾਮ ਨਾਲ "ਮਹੰਤ" ਸ਼ਬਦ ਜੁੜ ਗਿਆ ਅਤੇ ਇਸਦੇ ਨਾਲ ਹੀ ਸਨਖਤਰਾ ਸ਼ਬਦ ਜੁੜ ਗਿਆ ਕਿਉਂਕਿ ਉਹ ਅਤੇ ਉਹਨਾਂ ਦੇ ਪਿਤਾ ਬੇਲਾ ਸਿੰਘ ਸਨਖਤਰੇ ਪਿੰਡ ਦੀ ਧਰਮਸ਼ਾਲਾ ਦੇ ਮਹੰਤ ਵਜੋਂ ਇਲਾਕੇ ਵਿਚ ਜਾਣੇ ਜਾਂਦੇ ਸਨ। ਇਸ ਲਈ ਸਾਹਿਤ ਜਗਤ ਵਿਚ ਉਹ ਮਹੰਤ ਆਤਮਾ ਸਿੰਘ ਸਨਖਤਰਾ ਜਾਂ ਸਨਖਤ੍ਰਵੀ ਨਾਮ ਨਾਲ ਪ੍ਰਸਿਧ ਹੋਏ।

ਉਹਨਾਂ ਨੇ ਸਤਿਜੁਗੀ ਆਸ਼ਰਮ ਵਿਚ ਆਪਣੇ ਵਿਦਿਆਰਥੀ ਕਾਲ ਸਮੇਂ ਵਿਦਿਆ ਪ੍ਰਾਪਤੀ ਦੇ ਨਾਲ ਕੁਝ ਥੋੜ੍ਹਾ ਬਹੁਤ ਲਿਖਣਾ ਵੀ ਸ਼ੁਰੂ ਕਰ ਦਿਤਾ ਸੀ ਪ੍ਰੰਤੂ ਉਹਨਾਂ ਦੀਆਂ ਮੁਢਲੀਆਂ ਲਿਖਤਾਂ ਛਪੀਆਂ ਨਹੀਂ, ਜੇ ਛਪੀਆਂ ਹੋਣਗੀਆਂ ਤਾਂ ਉਹ ਅਜ ਪ੍ਰਾਪਤ ਨਹੀਂ ਹਨ। ਮਹੰਤ ਜੀ, ੧੯੮੬ ਬਿਕਰਮੀ ਦੇ ਸਤਿਗੁਰੂ ਪ੍ਰਤਾਪ ਸਿੰਘ ਦੇ ਦਰਪ ਦੇ ਦੌਰੇ ਸਮੇਂ ਪੂਰੀ ਤਰ੍ਹਾਂ ਸਤਿਗੁਰੂ ਜੀ ਦੀ ਨਜ਼ਰ ਵਿਚ ਆਏ। ਸਤਿਗੁਰਾਂ ਨੇ ਮਹੰਤ ਆਤਮਾ ਸਿੰਘ ਜੋ ਉਸ ਸਮੇਂ ੧੬ ਸਾਲ ਦੀ ਉਮਰ ਦੇ ਸਨ, ਕੋਲੋਂ ਰਹਿਰਾਸ ਸਾਹਿਬ ਦਾ ਪਾਠ ਸੁਣਿਆ, ਭਾਵੇਂ ਮਹੰਤ ਜੀ ਦਾ ਪਾਠ ਕਾਫੀ ਚਲੰਤ ਸੀ ਪਰੰਤੂ ਸ੍ਰੀ ਭੈਣੀ ਸਾਹਿਬ ਦੇ ਵਿਦਿਆਲੇ ਦੇ ਵਿਦਿਆਰਥੀਆਂ ਵਾਂਗ ਪਾਠ ਸੁਧ ਨਹੀਂ ਸੀ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਭੈਣੀ ਸਾਹਿਬ ਆ ਕੇ ਪਾਠ ਸ਼ੁਧ ਕਰ ਲੈ।

ਉਸ ਸਮੇਂ ਜਪੁ ਪ੍ਰਯੋਗ ਦਾ ਮੇਲਾ ਸਾਵਣ ਦੇ ਮਹੀਨੇ ਹੋਇਆ ਕਰਦਾ ਸੀ। ਸੰਤ ਟਹਿਲ ਸਿੰਘ ਸਦੋਵਾਲੀਏ ਦੇ ਚਾਚੇ ਦਾ ਪੁਤ ਭਰਾ ਸੰਤ ਬੂੜ ਸਿੰਘ ਸੋਧੀ ਸਦੋਵਾਲੀਆ ਸਨਖਤਰੇ ਧਰਮਸ਼ਾਲਾ ਆਇਆ ਅਤੇ ਪ੍ਰੇਰਨਾ ਦੇ ਕੇ ਆਤਮਾ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਲੈ ਗਿਆ। ਉਹਨਾਂ ਦਿਨਾਂ ਵਿਚ ਵਿਦਿਆਲੇ ਵਿਚ ਪ੍ਰਸਿਧ ਵਿਦਿਆਰਥੀ (ਸਤਿਗੁਰੂ) ਜਗਜੀਤ ਸਿੰਘ ਜੀ, (ਮਹਾਰਾਜ) ਬੀਰ ਸਿੰਘ ਜੀ, ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਕਵੀ, ਗਿਆਨੀ ਬਲਵੰਤ ਸਿੰਘ, ਗੁਰਦਿਆਲ ਸਿੰਘ ਝਾਟੂ, ਆਤਮਾ ਸਿੰਘ ਜੱਟ ਆਦਿਕ ਵਿਦਿਆਰਥੀ ਸਿਖਿਆ ਲੈਂਦੇ ਸਨ, ਮਹੰਤ ਆਤਮਾ ਸਿੰਘ ਵੀ ਉਹਨਾਂ ਵਿਚ ਸ਼ਾਮਲ ਹੋ ਗਏ, ਉਹਨਾਂ ਦੀ ਤੇਜ਼ੀਆ ਬੁਧੀ ਹੋਣ ਕਾਰਨ ਛੇਤੀ ਹੀ ਪਾਠ ਸ਼ੁਧ ਹੋ ਗਿਆ ਅਤੇ ਉਹ ਆਦਿ ਗਰੰਥ ਅਤੇ ਦਸਮ ਗਰੰਥ ਸਾਹਿਬ ਦੇ ਪਰਪੱਕ ਨਿਪੁੰਨ ਪਾਠੀ ਬਣ ਗਏ ਅਤੇ ਇਸਦੇ ਨਾਲ ਹੀ ਗੱਦ ਭਾਵ ਵਾਰਤਕ ਅਤੇ ਕਵਿਤਾ ਲਿਖਣ ਲਗੇ। ਉਹਨਾਂ ਦੀਆਂ ਮੁਢਲੀਆਂ ਕਵਿਤਾਵਾਂ ਵਿਚੋਂ ਇਕ ਕਵਿਤਾ "ਧੰਨ ਗੁਰੂ ਰਾਮ ਸਿੰਘ" ੧੨ ਮਾਘ ੧੯੯੫ (੧੯੩੯ ਈ.) ਦੇ ਬਸੰਤ ਅੰਕ ਵਿਚ ਸਫਾ ੫੦ ਤੇ ਪ੍ਰਕਾਸ਼ਤ ਹੋਈ ਸੀ, ਜੋ ਇਸ ਪ੍ਰਕਾਰ ਹੈ :—

### ਧੰਨ ਗੁਰੂ ਰਾਮ ਸਿੰਘ

*ਇਸ ਹਿੰਦ ਵਿਚ ਸ੍ਰੀ ਦਸਮੇਸ਼ ਪਿਛੋਂ,*
*ਸਿਖ ਪੰਥ ਦਾ ਹੋ ਗਿਆ ਹਾਲ ਭਾਢਾ।*
*ਸਭ ਆਪਣੇ ਨਿਜਮ ਤੇ ਧਰਮ ਛਡੇ,*
*ਰੀਸੇ ਲੋਕਾਂ ਦੀ ਪਿਆ ਕੁਚਾਲ ਭਾਢਾ।*
*ਲਥੀ ਆਪਣੀ ਹੋਰ ਦੀ ਲਾਹ ਦੇਂਦੇ,*
*ਗੁਸੇ ਪੰਥ ਨੂੰ ਕੀਤਾ ਨਿਢਾਲ ਭਾਢਾ।*
*ਈਸੇ ਪੰਥੀਆਂ ਦੇ ਬਣੇ ਸ਼ਰਧਾਲੂ,*
*ਰੂਪ ਉਸੇ ਦਾ ਕਰਨ ਖਿਆਲ ਭਾਢਾ।*
*ਸਾਫੇ ਬੰਨ ਕੇ ਰੋਮ ਛੇਦੋਣ ਲਗੇ,*
*ਰਾਸ ਮੁਜਰੇ ਵੇਖਣ ਧਮਾਲ ਭਾਢਾ।*
*ਰੇਤ ਫੱਕਦੇ ਜਾਣ ਕੇ ਖੰਡ ਮਿਠੀ,*
*ਮਦਰਾ ਮਾਸ ਦਾ ਕਰਨ ਖਯਾਲ ਭਾਯਾ।*
*ਆਖਣ ਰਬ ਕੀ, ਜਗ ਦੀ ਮੌਜ ਲੁਟੋ,*
*ਸਿੰਘ ਨਾਮ ਪਰ ਗੀਦੀਓਂ ਹਾਲ ਭਾਢਾ।*
*ਖੋਹ ਲੈਂਵਦੇ ਮਾਤੇ ਤੋਂ ਜ਼ਰ ਜੋਰੂ,*
*ਘਟ ਕੀਤਾ, ਜੋ ਸਿਖੀ ਜਲਾਲ ਭਾਢਾ।*
*ਧੰਦਾ ਸਿਖੀ ਦਾ ਪਲਚ ਪਲਚ ਗਿਆ,*
*ਰਖ ਗਫਲਤਾਂ ਹੋਇਆ ਨਿਢਾਲ ਭਾਢਾ।*
*ਨਕ ਨਥ ਗੁਲਾਮੀ ਦੀ ਪਾ ਕਹਿੰਦੇ,*
*ਮਿਲਜਾ ਹੁਣੇ ਸਾਨੂੰ ਸ਼ਾਹ ਕਮਾਲ ਭਾਢਾ।*
*ਗੁਰੂ ਦਸਮ ਵਾਲੀ ਰਸਮ ਛਡ ਸਾਰੀ,*
*ਆਪੋ ਆਪਣਾ ਰਖਣ ਜਮਾਲ ਭਾਢਾ।*
*ਰੂਪ ਵੇਖ ਅਸਿਖੀ ਧਰਤ ਬਿਨੈ ਕੀਤੀ,*
*ਜਗ ਆਵੇ ਕੋਈ ਬੇਮਿਸਾਲ ਭਾਢਾ।*
*ਰਾਮ ਸਿੰਘ ਸਤਿਗੁਰ ਤਦੋਂ ਹੋਏ ਪੈਦਾ,*
*ਹਾ ਹਾ ਕਾਰ ਨੂੰ ਸ਼ਾਂਤ ਕਰਵਾ ਦਿਤਾ।*
*ਮਨਮਤ ਨੂੰ ਸਿਖੀ ਚੋਂ ਕਢ ਕੇ ਤੇ,*
*ਨਥ ਲਾਹੁਣ ਦਾ ਵਲ ਸਿਖਾ ਦਿਤਾ।*
*ਸਿੰਘ ਸੂਰਮੇ ਫੇਰ ਤਿਆਰ ਕਰਕੇ,*
*ਵਿਗੜੀ ਰਹਿਤ ਨੂੰ ਫੇਰ ਸੁਲਝਾ ਦਿਤਾ।*
*ਘਰਾਂ ਵਿਚ ਹਰਨਾਮ ਜਪ ਦਾਨ ਕਰਨਾ,*
*ਚਲ ਰਹੇ ਕਲੂ ਅੰਦਰ ਸਤਿਜੁਗ ਲਾ ਦਿਤਾ।*

ਇਹ ਉਹਨਾਂ ਦੇ ਸਾਹਿਤਕ ਜੀਵਨ ਦੇ ਅੰਰਿਭਕ ਸਾਲਾਂ ਵਿਚ ਰਚੀ ਕਵਿਤਾ ਸੀ, ਉਸ ਤੋਂ ਅਗਲੇ ਸਾਲ ੧੯੪੦ ਈ. ਦੇ ਬਸੰਤ ਅੰਕ ਵਿਚ ਉਹਨਾਂ ਦਾ ਲੇਖ "ਜਿਨ ਮਾਣਸੁ ਤੇ ਦੇਵਤੇ ਕੀਏ" ਛਪਿਆ ਸੀ ਜੋ ਸੰਤ ਬਾਬਾ ਜੋਤਾ ਸਿੰਘ ਢਪਈ ਵਾਲਿਆਂ ਦੇ ਜੀਵਨ ਸੰਬਧੀ ਸੀ, ਫਿਰ ਇਹੋ ਲੇਖ ਉਹਨਾਂ ਨੇ ਸੋਧ ਕੇ ਅਤੇ ਆਕਾਰ ਵਧਾਕੇ "ਬਾਬਾ ਜੋਤਾ ਸਿੰਘ ਜੀ" ਸਿਰਲੇਖ ਹੇਠ ਸਫਾ ੭੫ ਤੇ ਬਸੰਤ ਅੰਕ—ਭਾਗ ਪਹਿਲਾ (ਸੰਮਤ ੧੯੯੬—੧੯੪੦ਈ.) ਵਿਚ ਛਪਿਆ ਸੀ, ਉਹਨਾਂ ਦਾ ਦੂਜਾ ਲੇਖ ਬਾਬਾ ਸੁਰਜਨ ਸਿੰਘ ਜੀ ਆਹਲੂਵਾਲ ਇਸੇ ਅੰਕ ਵਿਚ ਪ੍ਰਕਾਸ਼ਤ ਹੋਇਆ ਸੀ। ਇਹ ਪਹਿਲੀ ਵਾਰ ਸੀ ਕਿ ਉਹਨਾਂ ਦੇ ਦੋ ਲੇਖ ਇਕ ਅੰਕ ਵਿਚ ਪ੍ਰਕਾਸ਼ਤ ਹੋਏ ਸਨ। ਉਸਤੋਂ ਅਗਲੇ ਸਾਲ (ਸੰਮਤ ੧੯੯੮—੧੯੪੧ ਈ.) ਸੰਤ ਅੰਕ—ਭਾਗ ਦੂਜਾ ਵਿਚ ਸਫਾ ੨੯ ਤੇ ਮਹੰਤ ਵਧਾਵਾ ਸਿੰਘ ਲੇਖ ਪ੍ਰਕਾਸ਼ਤ ਹੋਇਆ, ਉਹਨਾਂ ਲਿਖਤਾਂ ਨੇ ਸਾਬਤ ਕਰ ਦਿਤਾ ਸੀ ਕਿ ਉਹ ਭਵਿਖ ਵਿਚ ਸਫਲ ਲਿਖਾਰੀ ਅਤੇ ਕਵੀ ਹੋ ਸਕਦੇ ਹਨ। ਫਿਰ ਤਾਂ ਉਹਨਾਂ ਦੀ ਕਲਮ ਨਿਰੰਤਰ ਚਲਦੀ ਰਹੀ ਅਤੇ ਉਹਨਾਂ ਦੇ ਲੇਖ ਅਤੇ ਕਵਿਤਾਵਾਂ ਸਤਿਜੁਗ ਅਖਬਾਰ ਤੋਂ ਬਿਨਾਂ ਸ਼ਤਾਬਦੀ ਨਿਊਜ, ਨਵਾਂ ਹਿੰਦੋਸਤਾਨ, ਨਿਰੀਖਿਅਕ (ਛਿਮਾਹੀ ਰਸਾਲਾ) ਅਤੇ ਵਰਿਆਮ ਮਾਸਿਕ ਵਿਚ ਨਿਰੰਤਰ ਛਪਦੇ ਰਹੇ।

**ਪ੍ਰਕਾਸ਼ਤ ਪੁਸਤਕਾਂ ਦੇ ਵੇਰਵੇ—**

ਜੇ ਅਸੀਂ ੧੯੩੯ ਈਸਵੀ ਵਿਚ ਉਹਨਾਂ ਦੀ ਪ੍ਰਕਾਸ਼ਤ ਕਵਿਤਾ ਤੋਂ ਉਹਨਾਂ ਦੀ ਕਲਮ ਅਜ਼ਮਾਈ ਦਾ ਜੋੜ ਕਰੀਏ ੧੯੯੪ ਈਸਵੀ ਤਕ ਉਹਨਾਂ ਨੇ ਲਗਭਗ ੬੦ ਸਾਲ ਗੁਰੂ ਜਸ ਕਵਿਤਾਇਆ ਅਤੇ ਵਾਰਤਕ ਵਿਚ ਲਿਖਿਆ ਹੈ ਪਰੰਤੂ ਉਹਨਾਂ ਦੀਆਂ ਪੁਸਤਕਾਂ ਬਹੁਤ ਘੱਟ ਪ੍ਰਕਾਸ਼ਤ ਹੋਈਆਂ, ਅਸਲ ਵਿਚ ਉਹਨਾਂ ਨੂੰ ਪੁਸਤਕਾਂ ਲਿਖਣ ਤੇ ਪ੍ਰਕਾਸ਼ਤ ਕਰਵਾਉਣ ਦੀਆਂ ਸਹੂਲਤਾਂ ਬਹੁਤ ਘੱਟ ਮਿਲੀਆਂ। ਜੇਕਰ ਕੋਈ ਉਹਨਾਂ ਦੀ ਮਾਇਕ ਮਦਦ ਕਰਦਾ ਜਾਂ ਕੋਈ ਮਾਇਕ ਸਰੋਤ ਉਹਨਾਂ ਕੋਲ ਮੌਜੂਦ ਹੁੰਦਾ ਤਾਂ ਉਹਨਾਂ ਦੀਆਂ ਅਨੇਕ ਪੁਸਤਕਾਂ ਸਾਹਿਤ ਜਗਤ ਦੀ ਝੋਲੀ ਵਿਚ ਮੌਜੂਦ ਹੁੰਦੀਆਂ। ਉਹਨਾਂ ਦੀਆਂ ਪ੍ਰਕਾਸ਼ਤ ਪੁਸਤਕਾਂ ਇਸ ਪ੍ਰਕਾਰ ਹਨ :

**੧. ਮਾਤਾ ਸਾਹਿਬੋ ਦਾ ਪ੍ਰਸੰਗ—**

ਮਾਤਾ ਸਾਹਿਬੋ ਦਾ ਪ੍ਰਸੰਗ ਉਹਨਾਂ ਨੇ ਕਵਿਤਾ ਵਿਚ ਪਾਕਿਸਤਾਨ ਬਣਨ ਤੋਂ ਪਹਿਲਾਂ ਰਚ ਕੇ ਪ੍ਰਕਾਸ਼ਤ ਕਰਵਾਇਆ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਦੀ ਹਰਿਦੁਆਰ ਦੀ ਯਾਤਰਾ ਨਾਲ ਸੰਬੰਧਤ ਸੀ ਜਿਸਨੂੰ ਪਾਠਕਾਂ ਨੇ ਬਹੁਤ ਪਸੰਦ ਕੀਤਾ ਸੀ ਜੋ ਛੇਤੀ ਹੀ ਦੁਰਲਭ ਹੋ ਗਿਆ ਸੀ। ਮਹੰਤ ਜੀ ਕੋਲ ਵੀ ਉਸਦੀ ਕੋਈ ਕਾਪੀ ਨਹੀਂ ਬਚੀ ਸੀ। ੧੯੯੦ ਈਸਵੀ ਵਿਚ ਇਕ ਵਾਰ ਪਿੰਡ ਰੌਲੀਆ ਵਿਚ ਮੈਨੂੰ ਮਹੰਤ ਜੀ ਨੇ ਦਸਿਆ ਸੀ ਕਿ ਕੋਈ ਸਿਖ ਮੈਨੂੰ ਉਸਦੀ ਇਕ ਕਾਪੀ ਦੇ ਗਿਆ ਹੈ, ਉਹ ਬਹੁਤ ਪ੍ਰਸੰਨ ਸਨ ਅਤੇ ਕਹਿ ਰਹੇ ਸਨ, ਉਸਨੂੰ ਸੋਧ ਕੇ ਦੋਬਾਰਾ ਲਿਖ ਕੇ ਪ੍ਰਕਾਸ਼ਤ ਕਰਵਾਉਣਾ ਹੈ। ਉਹਨਾਂ ਨੇ ਦਿਨ ਰਾਤ ਮਿਹਨਤ ਕਰਕੇ ਉਸਨੂੰ ਸੋਧ ਕੇ ਲਿਖਿਆ ਪਰੰਤੂ ਉਹਨਾਂ ਦੀ ਪ੍ਰਕਾਸ਼ਤ ਕਰਵਾਉਣ ਦੀ ਇਛਾ ਪੂਰੀ ਨਾ ਹੋ ਸਕੀ। ਉਹਨਾਂ ਦੇ ਪਰਵਾਰ ਨੇ ਕੁਝ ਖਰੜਿਆਂ ਸਮੇਤ ਜਿਹਨਾਂ ਵਿਚ ਇਹ ਸੋਧੇ ਪ੍ਰਸੰਗ ਦਾ ਖਰੜਾ ਵੀ ਸੀ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੱਥਾ ਟੇਕ ਦਿਤਾ ਸੀ।

੨. ਨਾਮਧਾਰੀ ਪਰਵਾਰ ਮਾਲਾ (ਹਿੱਸਾ ਪਹਿਲਾ)—

ਇਸ ਪੁਸਤਕ ਨੂੰ ਮਹੰਤ ਆਤਮਾ ਸਿੰਘ ਜੀ ਨੇ ਆਪਣੇ ਦਿੱਲੀ ਨਿਵਾਸ ਸਮੇਂ ਸੰਤ ਮੰਗਲ ਸਿੰਘ ਲਾਇਲਪੁਰੀ ਨਾਲ ਮਿਲ ਕੇ ਤਿਆਰ ਕੀਤਾ ਸੀ। ਦਿਲੀ ਵਿਚ ਮਹੰਤ ਆਤਮਾ ਸਿੰਘ ਨੇ ਨਾਮਧਾਰੀ ਜਨ ਗਣਨਾ ਵਿਚ ਹੱਥ ਵਟਾਇਆ ਸੀ ਅਤੇ ੧੨੨ ਸਫੇ ਦੀ ਪੁਸਤਕ ਤਿਆਰ ਕੀਤੀ ਸੀ ਜੋ ਇਕ ਕਿਸਮ ਦੀ ਡਾਇਰੈਕਟਰੀ ਸੀ। ਜਿਸ ਵਿਚ ਦਿਲੀ ਵਿਚ ਰਹਿੰਦੇ ਨਾਮਧਾਰੀ ਪਰਵਾਰਾਂ ਦੀ ਪੂਰੀ ਜਾਣਕਾਰੀ ਤਸਵੀਰਾਂ ਸਮੇਤ ਦਰਜ ਕੀਤੀ ਗਈ ਸੀ। ਇਸ ਨੂੰ ਨਵਾਂ ਹਿੰਦੋਸਤਾਨ ਪਬਲਿਸ਼ਰਜ ੧੯ ਬਾਲੀ ਨਗਰ, ਨਵੀ ਦਿਲੀ —੧੫ ਨੇ ਮਾਰਚ ੧੯੬੩ ਵਿਚ ਪ੍ਰਕਾਸ਼ਤ ਕੀਤਾ ਸੀ।

੩. ਹਵਨ ਯੱਗ ਦੀ ਮਹਾਨਤਾ:—

ਮਹੰਤ ਆਤਮਾ ਸਿੰਘ ਨੇ ੨੬ ਭਾਦਰੋਂ ੨੦੨੧ (੧੯੬੪ ਈ.) ਨੂੰ ਹਵਨ ਯੱਗ ਦੀ ਮਹਾਨਤਾ ਨਾਮੀਂ ੧੨ ਸਫ਼ੇ ਦਾ ਟ੍ਰੈਕਟ ਪ੍ਰਕਾਸ਼ਤ ਕਰਵਾਇਆ ਜਿਸ ਵਿਚ ਉਹਨਾਂ ਨੇ ਹਵਨ ਯੱਗ ਕਰਨ ਦੀ ਮਰਯਾਦਾ, ਸਮਗਰੀ ਅਤੇ ਸਤਿਜੁਗ, ਤ੍ਰੇਤਾ, ਦੁਆਪਰ ਅਤੇ ਕਲਿਜੁਗ ਵਿਚ ਦਸਮ ਪਾਤਸ਼ਾਹ ਜੀ ਵਲੋਂ ਨੈਣਾ ਦੇਵੀ ਦੇ ਟਿਲੇ ਤੇ ਕੀਤਾ ਹਵਨ ਯੱਗ ਦਾ ਵਰਣਨ ਇਤਿਹਾਸਕ ਪ੍ਰਮਾਣਾਂ ਅਨੁਸਾਰ ਲਿਖਿਆ ਹੈ। ਇਸ ਤੋਂ ਬਿਨਾਂ ਸੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕਰਵਾਏ ਗਏ ਹਵਨ ਯੱਗਾਂ ਦਾ ਵੇਰਵੇ ਸਹਿਤ ਜ਼ਿਕਰ ਕੀਤਾ ਹੈ।

੪. ਸਿਖ ਗੁਰੂ ਪਰੰਪਰਾ:—

"ਗਿਆਨ ਅੰਮ੍ਰਿਤ" ਰਸਾਲੇ ਦੇ ਸੰਪਾਦਕ ਗਿਆਨੀ ਪ੍ਰਤਾਪ ਸਿੰਘ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ੧੯੭੧ ਈ. ਵਿਚ ਕਿਸ਼ਤਵਾਰ ਲੇਖ ਲੜੀ "ਗੁਰੂ ਡੰਮ ਦਾ ਗਲਤ ਪ੍ਰਾਪੇਗੰਡਾ" ਛਾਪਣਾ ਸ਼ੁਰੂ ਕੀਤਾ ਜੋ ੧੨ ਕਿਸ਼ਤਾਂ ਵਿਚ ਛਪਿਆ ਸੀ ਜਿਸ ਵਿਚ ਜਥੇਦਾਰ ਜੀ ਨੇ ਨਾਮਧਾਰੀ ਇਤਿਹਾਸ ਤੇ ਪਰੰਪਰਾ ਬਾਰੇ ਬਹੁਤ ਊਲ ਜਲੂਲ ਲਿਖਿਆ ਸੀ ਜਿਸਦਾ ਜਵਾਬ ਮਹੰਤ ਜੀ ਨੇ ਸਤਿਜੁਗ ਅਖਬਾਰ ਵਿਚ ੮੦ ਕਿਸ਼ਤਾਂ ਵਿਚ ਦਿਤਾ ਸੀ ਜਿਸ ਨੂੰ ਪਾਠਕਾਂ ਨੇ ਬਹੁਤ ਪਸੰਦ ਕੀਤਾ ਸੀ ਅਤੇ ਪਾਠਕਾਂ ਦੀ ਮੰਗ ਤੇ ਉਹ ਸਾਰਾ ਮੈਟਰ ਇਕੱਤਰ ਕਰਕੇ ਸਿਖ ਗੁਰੂ ਪਰੰਪਰਾ ਨਾਮ ਹੇਠ ਪੁਸਤਕ ਜਲੰਧਰ ਤੋਂ ਪ੍ਰਕਾਸ਼ਤ ਕਰਵਾਈ ਗਈ ਜਿਸਦੇ ੨੯੮ ਪੰਨੇ ਹਨ। ਅਜ ਕਲ ਇਹ ਪੁਸਤਕ ਦੁਰਲਭ ਹੋ ਚੁਕੀ ਹੈ, ਲੋੜ ਹੈ ਕਿ ਉਸਨੂੰ ਮੁੜ ਪ੍ਰਕਾਸ਼ਤ ਕੀਤਾ ਜਾਵੇ।

੫. ਸ੍ਰੀ ਨਾਨਕ ਰਾਜ—

ਇਹ ਵਡ ਆਕਾਰੀ ਪੁਸਤਕ ਉਹਨਾਂ ਦੇ ਜਿੰਦਗੀ ਦੇ ਆਖਰੀ ਸਾਲਾਂ ਵਿਚ ੧੯੯੭ ਈ. ਵਿਚ ਪ੍ਰਕਾਸ਼ਤ ਹੋਇਆ ਸੀ ਜਦੋਂ ਕਿ ਉਹਨਾਂ ਦੀ ਸੇਹਤ ਜਵਾਬ ਦੇ ਰਹੀ ਸੀ, ਉਹ ਸੇਹਤ ਪਖੋਂ ਬਹੁਤ ਨਿਰਬਲ ਹੋ ਗਏ ਸਨ। ਇਸ ਪੁਸਤਕ ਦੇ 392 ਸਫ਼ੇ ਹਨ, ਉਹਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਤਕ ਇਤਿਹਾਸ ਨੂੰ ਕਲਮ ਦੀ ਨੋਕ ਹੇਠ ਲਿਆਂਦਾ ਹੈ, ਇਹ ਪੁਸਤਕ ਉਹਨਾਂ ਨੇ ਕਈ ਵਾਰ ਲਿਖੀ ਅਤੇ ਕਈ ਵਾਰ ਸੋਧੀ ਸੀ। ਇਸ ਨੂੰ ਨਾਮਧਾਰੀ ਦਰਬਾਰ ਨੇ ਪ੍ਰਕਾਸ਼ਤ ਕਰਵਾਇਆ ਹੈ।

੬. ਮੇਰੀ ਜ਼ਿੰਦਗੀ ਦਾ ਸਫ਼ਰਨਾਮਾ—

ਇਹ ੫੦ ਸਫ਼ੇ ਦੀ ਪੁਸਤਕ ਉਹਨਾਂ ਨੇ ਜਿੰਦਗੀ ਦੇ ਆਖਰੀ ਸਾਲਾਂ ਵਿਚ ਉਹਨਾਂ ਦੇ ਪਰਵਾਰ ਦੇ ਕਹਿਣ ਤੇ ਲਿਖੀ ਸੀ, ਜਿਸਨੂੰ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਨੇ ੧੯੯੮ ਈ. ਵਿਚ ਪ੍ਰਕਾਸ਼ਤ ਕੀਤਾ ਸੀ ਅਤੇ ਉਹਨਾਂ ਦੇ ਭੋਗ ਸਮੇਂ ੧੦ ਜੁਲਾਈ ੧੯੯੮ ਨੂੰ ਸਤਿਗੁਰੂ ਜੀ ਨੇ ਰਲੀਜ਼ ਕੀਤਾ ਸੀ। ਉਸ ਵਿਚ ਉਹਨਾਂ ਨੇ ਆਦਿ ਕਾਲ ਸ੍ਰਿਸ਼ਟੀ ਦੀ ਰਚਨਾ ਤੋਂ ਸ਼ੁਰੂ ਕਰਕੇ ਦਾਦੇ ਬਾਬਾ ਜੋਤਾ ਸਿੰਘ ਤੋਂ ਵਿਸਤਾਰ ਸਹਿਤ ਆਪਣੇ ਖਾਨਦਾਨ ਦਾ ਵੇਰਵੇ ਸਹਿਤ ਇਤਿਹਾਸ ਲਿਖ ਕੇ ਆਪਣਾ ਇਤਿਹਾਸ ਅਤੇ ਅੱਗੋਂ ਆਪਣੇ ਪਰਵਾਰ ਦਾ ਸੰਖੇਪ ਵੇਰਵਾ ਦਿਤਾ ਹੈ।

ਸਤਿਜੁਗ ਅਖਬਾਰ ਦਾ ਸੰਪਾਦਕ ਨਿਯੁਕਤ ਹੋਣਾ—

੧੯੬੬ ਈਸਵੀ ਵਿਚ ਪ੍ਰੀਤਮ ਸਿੰਘ ਕਵੀ ਜੀ ਸਤਿਜੁਗ ਅਖਬਾਰ ਦੇ ਸੰਪਾਦਕੀ ਜ਼ੁੰਮੇਵਾਰੀ ਤੋਂ ਮੁਕਤ ਹੋ ਗਏ ਤਾਂ ਲਗਭਗ ਇਕ ਸਾਲ ਸਵਰਨ ਸਿੰਘ ਸਨੇਹੀ, ਗੁਰਭਜਨ ਸਿੰਘ ਨਾਮਧਾਰੀ ਅਤੇ ਸੰਤੋਖ ਸਿੰਘ ਸਾਜਨ ਨੇ ਸੰਪਾਦਕ ਵਜੋਂ ਕੰਮ ਕੀਤਾ, ਅਖੀਰ ੧੯੬੮ ਈਸਵੀ ਵਿਚ ਮਹੰਤ ਆਤਮਾ ਸਿੰਘ ਜੀ ਨੂੰ ਸੰਪਾਦਕ ਵਜੋਂ ਸਤਿਜੁਗ ਅਖਬਾਰ ਦੀਆਂ ਜ਼ੁੰਮੇ ਵਾਰੀਆਂ ਸੰਭਾਲੀਆਂ ਗਈਆਂ।

ਸ੍ਰੀ ਜੀਵਨ ਨਗਰ ਵਿਚ ਨਾਂ ਤਾਂ ਕੋਈ ਯੋਗ ਦਫਤਰ ਹੀ ਸੀ ਅਤੇ ਨਾ ਹੀ ਅਜ ਵਾਂਗ ਕੋਈ ਸਹੂਲਤਾਂ ਹੀ ਸਨ, ਉਹਨਾਂ ਨੂੰ ੧੫੦ ਰੁਪਏ ਮਾਸਿਕ ਤਨਖਾਹ ਮਿਲਦੀ ਸੀ ਅਤੇ ਉਹ ਉਸ ਤੇ ਹੀ ਸੰਤੁਸ਼ਟ ਰਹਿੰਦੇ ਸਨ। ਸਾਰਾ ਦਿਨ ਕੰਮ ਅਖਬਾਰ ਦੇ ਦਫਤਰ ਵਿਚ ਕਰਦੇ ਸਨ ਅਤੇ ਰਾਤ ਆਪਣੀ ਸਪੁਤਰੀ ਮਹਿੰਦਰ ਕੌਰ ਦੇ ਸਹੁਰੇ ਘਰ ਸੰਤ ਨਗਰ ਜਾ ਰਹਿੰਦੇ ਸਨ। ਇਸ ਪ੍ਰਕਾਰ ਉਹਨਾਂ ਨੇ ਪੂਰੇ ੨੨ ਸਾਲ ਸੰਪਾਦਕੀ ਕਾਰਜ ਪੂਰੇ ਤਨਦੇਹੀ ਅਤੇ ਜ਼ੁੰਮੇਵਾਰੀ ਨਾਲ ਨਿਭਾਇਆ।

ਅਖਬਾਰ ਦੇ ਦਫਤਰ ਵਿਚ ਗਰਮੀਆਂ ਸਮੇਂ ਕੋਈ ਬਿਜਲੀ ਦੇ ਪੱਖੇ ਦਾ ਵੀ ਕੋਈ ਖਾਸ ਪ੍ਰਬੰਧ ਨਹੀਂ ਸੀ ਹੁੰਦਾ। ਇਕ ਵਾਰ ਉਹਨਾਂ ਨੇ ਮੈਨੂੰ ਦਸਿਆ ਸੀ ਕਿ ਭਾਦਰੋਂ ਦੇ ਮਹੀਨੇ ਰਾਜਸਥਾਨ ਤੋਂ ਕੋਈ ਸਿਖ ਸ੍ਰੀ ਜੀਵਨ ਨਗਰ ਆਇਆ ਤਾਂ ਉਸਨੇ ਕਿਹਾ, ਮੈ ਤਾਂ ਸਤਿਜੁਗ ਦੇ ਸੰਪਾਦਕ ਦੇ ਦਰਸ਼ਨ ਕਰਨੇ ਹਨ। ਉਹ ਪੁਛਦਾ ਪੁਛਾਂਦਾ ਦਫਤਰ ਵਿਚ ਆ ਗਿਆ। ਅਗੋਂ ਮੈਂ (ਮਹੰਤ ਜੀ) ਗਰਮੀ ਤੇ ਹੁਸੜ ਕਾਰਨ ਸਾਰੇ ਕਪੜੇ ਲਾਹੇ ਹੋਏ, ਸਿਰਫ ਤੇੜ ਕਛਿਹਰਾ ਹੀ ਸੀ, ਮੰਜੇ ਤੇ ਬੈਠ ਕੇ ਇਕ ਹਥ ਪੈਨ ਅਤੇ ਦੂਜੇ ਹੱਥ ਪੱਖੀ ਦੀ ਝੱਲ

> ***ਮੈਨੂੰ ਉਹਨਾਂ ਦਾ ਪਹਿਲਾਂ ਸਵਾਲ ਇਹੋ ਹੁੰਦਾ ਕਿ ਅਜ ਕਲ ਕੀ ਲਿਖ ਰਿਹਾ ਹੈਂ, ਮੈਂ ਜਦੋਂ ਦੱਸਣਾ ਤਾਂ ਮੇਰੇ ਗਿਆਨ ਵਿਚ ਵਾਧਾ ਕਰਨ ਲਈ ਕਿੰਨਾਂ ਸਾਰਾ ਮੈਟਰ ਜ਼ੁਬਾਨੀ ਹੀ ਦਰਖਤਾਂ ਦੀ ਛਾਂ ਹੇਠ ਮੰਜੀ ਤੇ ਬੈਠਿਆਂ ਦੱਸ ਦੇਣਾ। ਉਹ ਚਲਦੇ ਫਿਰਦੇ ਨਾਮਧਾਰੀ ਸਾਹਿਤ ਤੇ ਇਤਿਹਾਸ ਦੇ ਮਹਾਨ ਕੋਸ਼ ਸਨ।***

ਮਾਰਕੇ ਸੰਪਾਦਕੀ ਲੇਖ ਲਿਖਦਾ ਵੇਖ ਕੇ ਉਹ ਸਿਖ ਬਹੁਤ ਹੈਰਾਨ ਹੋਇਆ ਤੇ ਚਲਾ ਗਿਆ। ਮੇਰੇ ਸਿਰ ਤੋਂ ਪੈਰਾਂ ਤਕ ਸਾਰਾ ਸਰੀਰ ਮੁੜਕੇ ਨਾਲ ਤਰ ਹੋਇਆ ਪਿਆ ਸੀ

ਉਹਨਾਂ ਨੇ ਆਪਣੇ ਸੰਪਾਦਕੀ ਜ਼ੁੰਮੇਵਾਰੀ ਦੇ ਸਮੇਂ ਅਨੇਕ ਬਸੰਤ ਅੰਕ ਅਤੇ ਹੋਰ ਵਿਸ਼ੇਸ਼ ਅੰਕ ਪ੍ਰਕਾਸ਼ਤ ਕਰਵਾਏ ਸਨ ਜੋ ਕਿ ਸਾਹਿਤ ਜਗਤ ਵਿਚ ਇਕ ਮੀਲ ਪਥਰ ਸਾਬਿਤ ਹੋਏ ਸਨ। ਉਹਨਾਂ ਨੇ ਬੜੀ ਰੀਝ ਅਤੇ ਲਗਨ ਨਾਲ ਗੁਰੂ ਨਾਨਕ ਅੰਕ (੧੯੬੯ ਈਸਵੀ), ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਅੰਕ (੧੯੭੨ ਈ.), ਗੁਰੂ ਤੇਗ ਬਹਾਦਰ ਸ਼ਹੀਦੀ ਅੰਕ (੧੯੭੫ ਈ.) ਸੂਬਾ ਸਾਹਿਬ ਸਿੰਘ ਅੰਕ (੧੯੭੯ ਈ.) ਅਤੇ ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਅੰਕ ਭਾਗ ਪਹਿਲਾ (੧੯੯੦ ਈ.) ਅਤੇ ਭਾਗ ਦੂਜਾ ਭਾਗ (੧੯੯੧ ਈ.) ਅਤੇ ਅਨੇਕ ਬਸੰਤ ਅੰਕ ਪ੍ਰਕਾਸ਼ਤ ਕਰਵਾਏ।

ਇਥੇ ਹੀ ਬਸ ਨਹੀਂ, ਜੇ ਅਸੀਂ ਸਿਧਾ ਜਿਹਾ ਹਿਸਾਬ ਕਰੀਏ ਤਾਂ ੨੨ ਸਾਲਾਂ ਦੇ ਸਤਿਜੁਗ ਅਖਬਾਰ ਦੇ ੧੦੫੬ ਅੰਕ ਬਣਦੇ ਹਨ ਤੇ ਹਰ ਅੰਕ ਵਿਚ ਮਹੰਤ ਜੀ ਸੰਪਾਦਕੀ ਲੇਖ ਲਿਖਿਆ ਕਰਦੇ ਸਨ ਤਾਂ ਘਟੋ ਘਟ ੧੦੫੬ ਲੇਖ ਉਹਨਾਂ ਨੇ ਅਵਸ਼ ਲਿਖੇ ਹਨ, ਇਹਨਾਂ ਤੋਂ ਬਿਨਾਂ ਉਹਨਾਂ ਨੇ ਕਈ ਵਿਦਵਤਾ ਭਰਪੂਰ ਲੜੀ ਵਾਰ ਲੇਖ ਅਤੇ ਕਵਿਤਾਵਾਂ ਵੀ ਸਮੇਂ ਸਮੇਂ ਲਿਖੀਆਂ ਜੋ ਸਤਿਜੁਗ ਵਿਚ ਛਪਦੀਆਂ ਰਹੀਆਂ।

**ਵਰਤਮਾਨ ਸਮੇਂ ਦੀ ਸਥਿਤੀ ਨੂੰ ਹੰਗਾਲਣਾ—**

ਮਹੰਤ ਆਤਮਾ ਸਿੰਘ ਜੀ ਨੇ ਨਾ ਸਿਰਫ ਸਿਖ ਇਤਿਹਾਸ ਬਾਰੇ ਹੀ ਲਿਖਿਆ, ਸਗੋਂ ਉਹਨਾਂ ਨੇ ਆਪਣੇ ਸੰਪਾਦਕੀ ਲੇਖਾਂ ਵਿਚ ਆਪਣੇ ਸਮੇਂ ਦੀ ਰਾਜਨੀਤੀ ਨੂੰ ਵੀ ਹੰਗਾਲਿਆ ਹੈ ਅਤੇ ਨਿਡਰਤਾ ਨਾਲ ਰਾਜਸੀ ਪਾਰਟੀਆਂ ਦੀਆਂ ਲੂੰਬੜ ਚਾਲਾਂ ਬਾਰੇ ਲਿਖਿਆ। ਮੇਰੇ ਕੋਲ ਇਸ ਸਮੇਂ ਸਾਲ ੨੦੪੫ (੧੯੮੮ ਈ.) ਦੀ ਸਤਿਜੁਗ ਅਖਬਾਰ ਦੀ ਫਾਈਲ ਮੌਜੂਦ ਹੈ। ਆਪ ਜੀ ੬ ਸਾਵਣ ਵੀਰਵਾਰ ੨੦੪੫ ਸੰਮਤ ਦੇ ਸੰਪਾਦਕੀ ਲੇਖ "ਪੰਥਕ ਪਾਰਟੀਆਂ ਅਤੇ ਇਹਨਾਂ ਦਾ ਭਵਿਖ" ਵਿਚ ਲਿਖਦੇ ਹਨ :—

".....ਅਜ ਜਿਥੇ ਇਹਨਾਂ ਪੰਥਕ ਪਾਰਟੀਆਂ ਦਾ ਪੰਜਾਬ ਤੇ ਕੇਂਦਰ ਸਰਕਾਰ ਵਿਚ ਕਈ ਤਰ੍ਹਾਂ ਦਾ ਵਾਦ ਵਿਵਾਦ ਚਲ ਰਿਹਾ ਹੈ, ਤੇ ਜਿਸਦੇ ਖਾਤਮੇ ਦੀ ਕੋਈ ਆਸ ਅਜੇ ਨਜ਼ਰ ਨਹੀਂ ਆ ਰਹੀ ਓਥੇ ਨਾਲ ਹੀ ਦਰਜਨਾਂ ਮੂੰਹੀਂ ਪੰਥਕ ਪਾਰਟੀਆਂ ਦਾ ਅਜਿਹਿਆਂ ਮਸਲਿਆਂ ਉਤੇ ਆਪਸੀ ਵਿਰੋਧ ਚਲ ਰਿਹਾ ਹੈ, ਜਿਸ ਦਾ ਜ਼ਿਕਰ ਕਰਨ ਨਾਲੋਂ ਇਹਨਾਂ ਪਾਰਟੀਆਂ ਤੇ ਲੀਡਰਾਂ ਵਲੋਂ ਦਿਤੇ ਜਾ ਰਹੇ ਅਖਬਾਰੀ ਬਿਆਨਾਂ ਨੂੰ ਹੀ ਪੜ੍ਹਨਾ ਕਾਫੀ ਹੋਵੇਗਾ। ਨਿਤ ਨਵੇਂ ਸੂਰਜ ਇਹ ਪਾਰਟੀਆਂ ਇਕ ਦੂਜੇ ਉਤੇ ਭਾਂਤ ਭਾਂਤ ਦੇ ਦੋਸ਼ ਅਰੋਪਤ ਕਰ ਰਹੀਆਂ ਹਨ। ਜੇਕਰ ਆਪਸੀ ਵਿਰੋਧ ਦੀ ਹਦ ਅੰਦਰ ਇਹ ਵਾਦ ਵਿਵਾਦ ਸੀਮਿਤ ਰਹਿੰਦਾ, ਤਾਂ ਵੀ ਇਕ ਵਖਰੀ ਗਲ ਸੀ, ਪਰ ਇਸਦੇ ਨਾਲ ਨਾਲ ਪਵਿੱਤਰ ਗੁਰੂ ਧਾਮਾਂ ਦੀ ਹੋ ਰਹੀ ਉਹ ਨਾ ਲਿਖੀ ਜਾ ਸਕਣ ਵਾਲੀ ਬਿਅਦਬੀ ਵੀ ਸ਼ਾਮਿਲ ਹੈ, ਜੋ ਇਹਨਾਂ ਸਿਖ ਪੰਥ ਦੀਆਂ ਦਾਅਵੇਦਾਰ ਪਾਰਟੀਆਂ ਦੀ ਅਧੋਗਤੀ ਕਾਰਨ ਭੂਤ ਕਾਲ ਵਿਚ ਹੋਈ। ਇਸ ਵਕਤ ਇਹਨਾਂ ਪਾਰਟੀਆਂ ਦੀ ਦਸ਼ਾ ਸ੍ਰੀ ਦਸਮੇਸ਼ ਪਿਤਾ ਦੇ ਇਹਨਾਂ ਮਹਾਵਾਕਾਂ ਦੀ ਪੂਰਤੀ ਸੌ ਪ੍ਰਤੀਸ਼ਤ ਕਰਦੀ ਨਜ਼ਰ ਆ ਰਹੀ ਹੈ, ਕਿ—

*"ਏਕ ਏਕ ਕੀ ਬਾਤ ਨ ਮੰਨ ਹੈ,*
*ਏਕ ਏਕ ਕੀ ਬਾਤ ਉਥਲ ਹੈ।"*

ਇਸ ਪ੍ਰਕਾਰ ਹੋਰ ਵੀ ਅਨੇਕ ਸੰਪਾਦਕੀ ਲੇਖ, ਸਿਆਸੀ ਪਾਰਟੀਆਂ ਦੀ ਏਕਤਾ (੨੦ ਸਾਵਣ), ਮਾਨਹਾਨੀ ਬਿਲ ਦੀ ਚਰਚਾ (੭ ਅਸੂ), ਈਸਟਰ ਅਤੇ ਅਸੀਂ (੨੮ ਅਸੂ) ਸਾਡੇ ਗਵਾਂਢੀ ਦੇਸ਼ ਪਾਕਿਸਤਾਨ ਵਿਚ ਨਵਾਂ ਰਾਜਸੀ ਮੋੜ (੫ ਫਗਣ), ਅਕਾਲੀ ਦਲਾਂ ਦੀ ਏਕਤਾ (੨੪ ਚੇਤਰ), ਹਰਿਆਣਾ ਰਾਜ ਵਿਚ ਸ਼ਰਾਬ ਦੀ ਹੋਰ ਖੁਲ੍ਹ (੫ ਜੇਠ ੨੦੪੬) ਆਦਿਕ ਦੇਖੇ ਜਾ ਸਕਦੇ ਹਨ ਜੋ ਉਹਨਾਂ ਦੀ ਰਾਜਨੀਤਕ ਸੂਝ ਬੂਝ ਅਤੇ ਉਹਨਾਂ ਦੀ ਲਿਖਣ ਸ਼ਕਤੀ ਨੂੰ ਦਰਸਾਉਂਦੇ ਹਨ।

**ਸਿਖ ਇਤਿਹਾਸ ਸੰਬੰਧੀ ਲੇਖ ਲੜੀਆਂ ਚਲਾਉਣੀਆਂ —**

ਆਪਣੇ ਸੰਪਾਦਕੀ ਕਾਰਜ ਦੌਰਾਨ ਉਹਨਾਂ ਨੇ ਛੋਟੇ ਲੇਖਾਂ ਤੋਂ ਬਿਨਾਂ ਅਨੇਕ ਕਿਸ਼ਤਵਾਰ ਲੇਖ ਵੀ ਲਿਖੇ ਜਿਹਨਾਂ ਦੀ

ਯਾਦ ਅਜੇ ਤਕ ਪਾਠਕਾਂ ਦੇ ਮਨਾਂ ਵਿਚ ਤਾਜਾ ਹੈ। ਉਹਨਾਂ ਦਾ ਇਕ ਖੋਜ ਭਰਪੂਰ ਲੇਖ "ਸੌ ਸਾਖੀ ਬਾਰੇ ਨਵੀਂ ਚਰਚਾ" ੩੧ ਜੇਠ ਸੰਮਤ ੨੦੪੨ ਨੂੰ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਆ ਸੀ ਜੋ ਚਾਰ ਕਿਸ਼ਤਾਂ ਵਿਚ ਪ੍ਰਕਾਸ਼ਤ ਹੋਇਆ ਸੀ, ਇਸ ਤੋਂ ਬਿਨਾਂ "ਹਵਨ ਯਗ ਸੰਬੰਧੀ ਪ੍ਰਸਨ ਦਾ ਉਤਰ" ਲੇਖ ਉਹਨਾਂ ਦਾ ਛੇ ਕਿਸ਼ਤਾਂ ਵਿਚ ਪ੍ਰਕਾਸ਼ਤ ਹੋਇਆ ਸੀ। ਇਸ ਤੋਂ ਬਿਨਾਂ ਉਹਨਾਂ ਅਕਾਲ ਤਖਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਪ੍ਰਤਾਪ ਸਿੰਘ ਜੀ ਦੇ "ਗਿਆਨ ਅੰਮ੍ਰਿਤ" ਰਸਾਲੇ ਵਿਚ ੧੨ ਕਿਸ਼ਤਾਂ ਵਿਚ ਛਪੇ ਲੇਖ "ਗੁਰੂ ਡੰਮ ਦਾ ਗਲਤ ਪ੍ਰਾਪੇਗੰਡਾ" ਦਾ ਜਵਾਬ ਸਤਿਜੁਗ ਅਖਬਾਰ ਰਾਹੀਂ ੮੦ ਕਿਸ਼ਤਾਂ ਵਿਚ ਦਿਤਾ ਸੀ ਜੋ ਆਪਣੇ ਆਪ ਵਿਚ ਇਕ ਅਨੋਖੀ ਮਿਸਾਲ ਸੀ। ਉਹਨਾਂ ਦੀ ਲੇਖਣੀ ਵਿਚ ਪੁਰਾਤਨ ਪੰਜਾਬੀ ਵਾਰਤਕ ਦੀ ਝਲਕ ਪੈਂਦੀ ਹੈ, ਉਹਨਾਂ ਦੀ ਵਾਰਤਕ ਰਚਨਾ ਵਿਚ ਸਾਖੀ ਸਾਹਿਤ ਵਾਲੀ ਰੌਚਿਕਤਾ ਹੈ। ਉਪਰੋਕਤ ੮੦ ਕਿਸ਼ਤਾਂ ਵਾਲੇ ਲੇਖ ਨੂੰ ਇਕ ਸਾਰ ਕਰਕੇ ਉਹਨਾਂ ਨੇ ਪੁਸਤਕ "ਸਿਖ ਗੁਰੂ ਪਰੰਪਰਾ" ਵਿਚ ਸਮੋ ਲਿਆ ਹੈ। ਉਹਨਾਂ ਦੀ ਸ਼ਰਧਾ ਗੁਧੀ ਲੇਖਣੀ ਦੇ ਦਰਸ਼ਨ ਕਰੋ :

"ਗਿਆਨੀ ਜੀ ਦੀ ਜਾਣਕਾਰੀ ਵਾਸਤੇ ਪੰਥ ਪ੍ਰਕਾਸ਼ ਵਿਚ ਲਿਖੇ ਉਸ ਪ੍ਰਸੰਗ ਦੇ ਵੀ ਕੁਝ ਨਮੂਨੇ ਲਿਖੇ ਜਾਂਦੇ ਹਨ, ਜਿਸਦੇ ਅਨੁਸਾਰ ਇਕ ਵਾਰ ਸੰਮਤ ੧੮੫੭ ਵਿਚ ਦਿਲੀ ਦੇ ਨਾਜ਼ਮ ਨੇ ਸ਼ਾਹਜਾਦੇ ਗੌਹਰ ਅਲੀ ਨੂੰ ਨਾਲ ਲੈ ਕੇ ਸਿੰਘਾਂ ਦੇ ਕਬਜ਼ੇ ਹੇਠ ਆਏ ਇਲਾਕੇ ਨੂੰ ਮੁੜ ਤੋਂ ਹਥਿਆਉਣ ਵਾਸਤੇ ਪੰਜਾਬ ਵਿਚ ਹੱਲਾ ਕਰਨ ਦਾ ਪ੍ਰੋਗਰਾਮ ਬਣਾਇਆ ਸੀ ਤਾਂ ਉਸ ਵਕਤ ਇਨ੍ਹਾਂ ਜਰਵਾਣਿਆਂ ਵਲੋਂ ਹੱਲਾ ਬੋਲਣ ਦੀਆਂ ਕਨਸੋਆਂ ਸੁਣ ਕੇ ਪਟਿਆਲੇ ਦੇ ਰਾਜੇ (ਮਹਾਰਾਜਾ ਸਾਹਿਬ ਸਿੰਘ) ਨੂੰ ਇਸ ਕਰਕੇ ਬੜੀ ਚਿੰਤਾ ਹੋਈ ਕਿ ਉਹ ਲੜਾਈ ਆਦਿਕ ਕੰਮ ਦੇ ਚੰਗੇ ਮਾਹਿਰ ਨਹੀਂ ਸਨ।"

ਹੋਰ ਵੀ ਉਹਨਾਂ ਨੇ ਅਨੇਕ ਲੇਖ ਐਸੇ ਕਿਸ਼ਤਵਾਰ ਲਿਖੇ ਜਿਹਨਾਂ ਦੇ ਵੇਰਵੇ ਦਿਤੇ ਜਾ ਸਕਦੇ ਪਰੰਤੂ ਲੇਖ ਦਾ ਆਕਾਰ ਬਹੁਤ ਵਧ ਜਾਵੇਗਾ, ਇਸ ਲਈ ਸੰਕੋਚ ਕਰ ਰਿਹਾ ਹਾਂ।

### ਸਾਹਿਤ ਦੇ ਹੋਰ ਪੱਖਾਂ ਨੂੰ ਯੋਗਦਾਨ—

ਕਵਿਤਾ ਦੇ ਖੇਤਰ ਵਿਚ ਵੀ ਉਹਨਾਂ ਨੇ ਬੜੀ ਪਰਬੀਨਤਾ ਨਾਲ ਕਲਮ ਚਲਾਈ ਅਤੇ ਸਮੱਸਿਆ ਪੂਰਤੀ ਤੇ ਵੀ ਕਵਿਤਾਵਾਂ ਰਚੀਆਂ। ਉਹ ਆਪਣੇ ਸਮੇਂ ਸ੍ਰੀ ਭੈਣੀ ਸਾਹਿਬ ਸਾਲਾਨਾ ਮੇਲਿਆਂ ਅਤੇ ਕਵੀ ਦਰਬਾਰਾਂ ਦਾ ਸ਼ਿੰਗਾਰ ਹੋਇਆ ਕਰਦੇ ਸਨ। ਉਹਨਾਂ ਨੂੰ ਸਟੇਜ ਸਕੱਤਰ ਦੀ ਜ਼ੁੰਮੇ ਵਾਰੀ ਸੰਭਾਲੀ ਹੁੰਦੀ ਸੀ। ਉਹਨਾਂ ਦੀਆਂ ਅਨੇਕ ਕਵਿਤਾਵਾਂ ਅਜ ਪਾਠਕਾਂ ਨੂੰ ਜ਼ੁਬਾਨੀ ਯਾਦ ਹਨ। ਉਹਨਾਂ ਨੇ ਛੰਦਾਬੰਦੀ ਕਵਿਤਾ ਅਤੇ ਖੁਲੀ ਕਵਿਤਾ ਦੋਹਾਂ ਵਿਚ ਹਥ ਅਜ਼ਮਾਈ ਕੀਤੀ ਪਰੰਤੂ ਜਿਆਦਾ ਉਹਨਾਂ ਦੀ ਕਵਿਤਾ ਛੰਦਾ ਬੰਦੀ ਵਿਚ ਹੈ। ਉਹਨਾਂ ਦੀ ਕਵਿਤਾ "ਅਤਰ ਉਡ ਗਿਆ ਭਰੇ ਦੀਵਾਨ ਵਿਚੋਂ" ਬਹੁਤ ਮਸ਼ਹੂਰ ਹੋਈ ਸੀ ਜੋ ਉਹਨਾਂ ਨੇ ਸੰਤ ਅਤਰ ਸਿੰਘ ਇੰਦਰ ਮੋਹਣੀਆਂ ਵਾਲਿਆਂ ਦੇ ਪ੍ਰਲੋਕ ਗਮਨ ਸਮੇਂ ਲਿਖੀ ਸੀ ਅਤੇ ਸਤਿਜੁਗ ਵਿਚ ਛਪੀ ਸੀ। ਇਸੇ ਤਰ੍ਹਾਂ ਸੰਮਤ ੨੦੧੪ ਦੇ ਬਸੰਤ ਅੰਕ ਵਿਚ ਛਪੀ ਕਵਿਤਾ "ਕੂਕਿਆਂ ਦਾ ਰੱਕਤ ਹੈ ਕਾਲਜ ਕੁਰਬਾਨੀਆਂ ਦਾ" ਵੀ ਪਾਠਕਾਂ ਵਿਚ ਹਰਮਨ ਪਿਆਰੀ ਰਹੀ। "ਨਾਮਧਾਰੀਆਂ ਦਾ ਪਹਿਰੇਦਾਰ ਸਤਿਜੁਗ" ਫਗਣ ੨੦੪੨—ਫਰਵਰੀ ੧੯੮੬ ਈਸਵੀ ਦੇ ਬਸੰਤ ਅੰਕ ਵਿਚ ਛਪੀ ਕਵਿਤਾ ਵੀ ਇਕ ਮਾਸਟਰ ਪੀਸ ਹੈ ਜੋ ਸਤਿਜੁਗ ਅਖਬਾਰ ਦੇ ਬੀਤ ਚੁਕੇ ਇਤਿਹਾਸ ਬਾਰੇ ਚਾਨਣਾ ਪਾਉਂਦੀ ਹੈ।

ਕਹਾਣੀ ਸਾਹਿਤ ਨੂੰ ਵੀ ਉਹਨਾਂ ਦੀ ਅਨਮੋਲ ਦੇਣ ਹੈ। ਨਾਮਧਾਰੀ ਇਤਿਹਾਸ ਨਾਲ ਸੰਬੰਧਤ ਉਹਨਾਂ ਦੀਆਂ ਅਨੇਕ ਕਹਾਣੀਆਂ ਸਤਿਜੁਗ ਅਖਬਾਰ ਦੇ ਵਿਸ਼ੇਸ਼ ਅਤੇ ਸਾਧਾਰਨ ਅੰਕਾਂ ਵਿਚ ਛਪਦੀਆਂ ਰਹੀਆਂ, ਜਿਵੇਂ ਧੌਂਕਲ ਦਾ ਟੱਲ (ਪ੍ਰਦੇਸ ਗਵਨ ਸ਼ਤਾਬਦੀ ਅੰਕ —੧੯੭੨), ਜਿਵ ਤੂ ਰਖਹਿ ਤਿਵ ਰਹਉ (ਸੂਬਾ ਸਾਹਿਬ ਸਿੰਘ ਅੰਕ—੧੯੭੯ ਈਸਵੀ), ਸ਼ਹੀਦਾਂ ਨਾਲ ਲਾਵਾਂ (ਬਸੰਤ ਅੰਕ—ਸੰਮਤ ੨੦੧੫), ਕਾਤਲਾਂ ਦੀ ਜ਼ੁਬਾਨੀ (ਬਸੰਤ ਅੰਕ ੨੦੧੩) ਆਦਿਕ ਕੁਝ ਕੁ ਸਿਰਲੇਖ ਇਥੇ ਲਿਖੇ ਹਨ। ਸਮੇਂ ਸਮੇਂ ਅਨੇਕ ਕਹਾਣੀਆਂ ਲਿਖਕੇ ਉਹਨਾਂ ਨੇ ਕਹਾਣੀ ਸਾਹਿਤ ਨੂੰ ਮਾਲਾ ਮਾਲ ਕੀਤਾ।

ਉਪਰੋਕਤ ਸਾਹਿਤਕ ਵੰਨਗੀਆਂ ਤੋਂ ਬਿਨਾਂ ਇਕ ਸਥਾਈ ਕਾਲਮ "ਗੁਰਮਤ ਵਿਚਾਰਧਾਰਾ" ਉਹਨਾਂ ਨੇ ਲਿਖਣਾ ਸ਼ੁਰੂ ਕੀਤਾ ਸੀ ਜੋ ਪਾਠਕਾਂ ਵਿਚ ਬਹੁਤ ਹਰਮਨ ਪਿਆਰਾ ਸੀ। ਉਸ ਕਾਲਮ ਰਾਹੀਂ ਵਖ ਵਖ ਵਿਸ਼ਿਆਂ ਤੇ ਗੁਰਬਾਣੀ ਦੀ ਰੌਸ਼ਨੀ ਵਿਚ ਲਿਖਿਆ ਕਰਦੇ ਸਨ। ਹਰ ਵਾਰ ਇਕ ਨਵਾਂ ਵਿਸ਼ਾ ਚੁਣਿਆ ਜਾਂਦਾ ਸੀ। ਉਹ ਵਿਸ਼ੇ ਇਸ ਪ੍ਰਕਾਰ ਸਨ : ਦਾੜ੍ਹੀ ਦੀ ਮਹੱਤਤਾ, ਅੰਮ੍ਰਿਤ, ਅੰਮ੍ਰਿਤ ਵੇਲਾ, ਮਿਤਰ, ਸੰਤੋਖ, ਵਿਛੋੜਾ, ਤਿਆਗ, ਗੁਰਮਤ, ਅਹੰਕਾਰ, ਇਸ਼ਨਾਨ, ਨਾਮ, ਗੁਰੂ, ਕੇਸਾਂ, ਦੀ ਮਹਾਨਤਾ ਆਦਿਕ।

### ਸਤਿਜੁਗ ਅਖਬਾਰ ਨੂੰ ਅਲਵਿਦਾ ਕਹਿਣਾ—

ਮਹੰਤ ਆਤਮਾ ਸਿੰਘ ਜੀ ਨੇ ੨੨ ਸਾਲ ਸਤਿਜੁਗ ਅਖਬਾਰ ਦੀ ਸੰਪਾਦਕੀ ਸੇਵਾ ਕੀਤੀ। ਆਖਰੀ ਸਾਲਾਂ ਵਿਚ ਉਹਨਾਂ ਦੀਆਂ ਅੱਖਾਂ ਦੀ ਜੋਤ ਘਟਣੀ ਸ਼ੁਰੂ ਹੋ ਗਈ ਸੀ। ੧੯੮੨ ਈਸਵੀ ਵਿਚ ਉਹਨਾਂ ਨੇ ਅੱਖ ਦਾ ਉਪਰੇਸ਼ਨ ਕਰਵਾਇਆ ਸੀ ਤਾਂ ਸਤਿਜੁਗ ਅਖਬਾਰ ਦੇ ਬਸੰਤ ਅੰਕ ਦੀ ਸੰਪਾਦਨਾਂ ਲਈ ਮੈਨੂੰ (ਇਸ ਲੇਖ ਦੇ ਲੇਖਕ) ਨੂੰ ਸ੍ਰੀ ਜੀਵਨ ਨਗਰ ਬੁਲਾਇਆ ਗਿਆ ਸੀ। ਮੈਂ ਉਸ ਬਸੰਤ ਅੰਕ ਦੀ ਸੰਪਾਦਨਾ ਕਰਵਾਈ ਸੀ। ਉਹ ਉਸ ਸਮੇਂ ਹੀ ਇਹ ਸੇਵਾ, ਬੁਢਾਪੇ ਕਾਰਨ ਛੱਡਣੀ ਚਾਹੁੰਦੇ ਸਨ ਪਰੰਤੂ ਕੋਈ ਯੋਗ ਵਿਦਵਾਨ ਨਹੀਂ ਸੀ ਮਿਲ ਰਿਹਾ, ਜੋ ਸਿਰਫ ਸੇਵਾ ਭਾਵ ਨਾਲ, ਘਟ ਤਨਖਾਹ ਲੈ ਕੇ ਕੰਮ ਕਰ ਸਕੇ। ਠੀਕ ਉਸ

ਸਮੇਂ ਸੰਤ ਆਤਮਾ ਸਿੰਘ ਜੱਟ (ਜੌਹਲ) ਨੇ ਉਹਨਾਂ ਦਾ ਸੰਪਾਦਕੀ ਕਾਰਜਾਂ ਵਿਚ ਹਥ ਵਟਾਉਣਾ ਸ਼ੁਰੂ ਕਰ ਦਿਤਾ ਅਤੇ ਫਿਰ ਆਪ ਜੀ ਮਈ ੧੯੯੦ ਈਸਵੀ ਵਿਚ ਸਦਾ ਸਦਾ ਲਈ ਸ੍ਰੀ ਜੀਵਨ ਨਗਰ ਨੂੰ ਅਲਵਿਦਾ ਕਹਿਕੇ ਆਪਣੇ ਪਰਵਾਰ ਕੋਲ ਪਿੰਡ ਰੌਲੀਆ (ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਆ ਗਏ। ਉਹਨਾਂ ਦਾ ਆਖਰੀ ਸੰਪਾਦਕੀ ਲੇਖ ੪ ਜੇਠ ਵੀਰਵਾਰ ਸੰਮਤ ੨੦੪੭ (੧੭ ਮਈ ੧੯੯2 ਈਸਵੀ) ਦੇ ਅੰਕ ਵਿਚ ਛਪਿਆ ਸੀ। ਇਹੋ ਆਖਰੀ ਅੰਕ ਉਹਨਾਂ ਨੇ ਸੰਪਾਦਨ ਕੀਤਾ ਸੀ। ਫਿਰ ਉਹ ਪੰਜਾਬ ਆ ਗਏ। ਉਹਨਾਂ ਨੇ ਸੰਪਾਦਕ ਵਜੋਂ ਇਸ ਬੀਤੇ ਸਮੇਂ ਬਾਰੇ ਕਵਿਤਾ ਲਿਖੀ ਸੀ ਜੋ ੧੮ ਜੇਠ ੨੦੪੭ (੩੧ ਮਈ ੧੯੯੦ ਈਸਵੀ) ਦੇ ਅੰਕ ਵਿਚ ਪ੍ਰਕਾਸ਼ਤ ਹੋਈ ਸੀ।

ਜਿਲਾ ਹੁਸ਼ਿਆਰਪੁਰ ਵਿਚ ਉਹਨਾਂ ਦਾ ਪਰਵਾਰ—

ਮਹੰਤ ਆਤਮਾ ਸਿੰਘ ਦਾ ਆਨੰਦ ਕਾਰਜ ਮਾਤਾ ਅਮਰ ਕੌਰ ਨਾਲ ੨੫ ਜੇਠ ੧੯੯੪ ਬਿਕਰਮੀ (੧੯੩੭ ਈ.) ਨੂੰ ਹੋ ਚੁਕਾ ਸੀ ਜਿਹਨਾਂ ਦੀ ਕੁੱਖ ਤੋਂ ਚਾਰ ਸਪੁੱਤਰ ਜੁਗਿੰਦਰ ਸਿੰਘ, ਇੰਦਰ ਸਿੰਘ, ਅਜੀਤ ਸਿੰਘ, ਹਰਮੀਤ ਸਿੰਘ ਅਤੇ ਇਕ ਸਪੁੱਤਰੀ ਬੀਬੀ ਮਹਿੰਦਰ ਕੌਰ ਪੈਦਾ ਹੋਏ। ਪਾਕਿਸਤਾਨ ਬਣਨ ਤੋਂ ਬਾਅਦ ਮਹੰਤ ਜੀ ਕੁਝ ਸਮਾਂ ਦਸੂਹਾ ਕਸਬੇ ਵਿਚ ਰਹੇ ਅਤੇ ਫਿਰ ਪਰਵਾਰ ਨੂੰ ਪਿੰਡ ਰੌਲੀਆ ਵਿਚ ਜ਼ਮੀਨ ਅਲਾਟ ਹੋ ਗਈ। ਉਹਨਾਂ ਦਾ ਵਡਾ ਸਪੁੱਤਰ ਜੁਗਿੰਦਰ ਸਿੰਘ ਅਹੀਆਪੁਰ ਕਸਬੇ ਵਿਚ ਰਿਹਾਇਸ਼ ਰਖਦਾ ਸੀ ਜਿਥੇ ਉਹ ਅਤਿਵਾਦੀਆਂ ਦੀਆਂ ਗੋਲੀਆਂ ਨਾਲ ੯ ਕਤਕ ੨੦੪੫ ਬਿਕਰਮੀ (੧੯੮੮ ਈ.) ਨੂੰ ਸ਼ਹੀਦ ਹੋ ਗਏ ਸਨ। ਬੀਬੀ ਮਹਿੰਦਰ ਕੌਰ ਦਾ ਅਨੰਦ ਸੰਤ ਨਰੈਣ ਸਿੰਘ ਸੰਤ ਨਗਰ ਵਾਲਿਆਂ ਨਾਲ ਕੀਤਾ, ਹੋਰ ਤਿੰਨ ਸਪੁੱਤਰ ਪਿੰਡ ਰੌਲੀਆ ਵਿਚ ਆਬਾਦ ਹੋ ਗਏ, ਜਿਥੇ ਉਹਨਾਂ ਦੇ ਪਰਵਾਰ ਅਗੇ ਵਧ ਫੁਲ ਰਹੇ ਹਨ ਅਤੇ ਮਹੰਤ ਜੀ ਦੀ ਘਾਲ ਕਮਾਈ ਨੂੰ ਸਦੀਵ ਕਾਲ ਲਈ ਜੀਵਤ ਰਖ ਰਹੇ ਹਨ।

ਚਾਹੇ ਮਹੰਤ ਜੀ ਬਿਰਧ ਅਵਸਥਾ ਅਤੇ ਅੱਖਾਂ ਦੀ ਜੋਤ ਘਟ ਜਾਣ ਕਾਰਨ ਸਤਿਜੁਗ ਅਖਬਾਰ ਦੀ ਸੰਪਾਦਕੀ ਸੇਵਾ ੧੯੯੦ ਈਸਵੀ ਵਿਚ ਛਡ ਆਏ ਸਨ ਪਰੰਤੂ ਉਹ ਰੌਲੀਆ ਪਿੰਡ ਆ ਜਾਣ ਤੇ ਵਿਹਲੇ ਨਾ ਬੈਠੇ । ਮੈਂ ਉਹਨਾਂ ਕੋਲ ਹਰ ਮਹੀਨੇ ਇਕ ਜਾਂ ਦੋ ਵਾਰ ਪਿੰਡ ਰੌਲੀਆ ਜਾਇਆ ਕਰਦਾ ਸਾਂ, ਮੈਂ ਜਦੋਂ ਵੀ ਉਹਨਾਂ ਨੂੰ ਦੇਖਦਾ, ਉਹ ਜਾਂ ਤਾਂ ਕੁਝ ਲਿਖ ਰਹੇ ਹੁੰਦੇ ਜਾਂ ਫਿਰ ਕੋਈ ਗਰੰਥ ਪੜ੍ਹ ਰਹੇ ਹੁੰਦੇ। ਪਿੰਡ ਆ ਕੇ ਉਹਨਾਂ ਨੇ ਆਪਣੀ ਪੁਸਤਕ "ਸ੍ਰੀ ਨਾਨਕ ਰਾਜ" ਦਾ ਖਰੜਾ ਅਨੇਕ ਵਾਰ ਸੋਧਿਆ ਜਿਸ ਨੂੰ ਨਾਮਧਾਰੀ ਦਰਬਾਰ ਨੇ ੧੯੯੭ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ ਸੀ। ਉਸ ਤੋਂ ਬਾਅਦ ਉਹਨਾਂ ਨੇ "ਮੇਰੀ ਜ਼ਿੰਦਗੀ ਦਾ ਸਫਰਨਾਮਾ" ੫੦ ਸਫੇ ਦੀ ਪੁਸਤਕ ਲਿਖੀ ਸੀ ਜਿਸਨੂੰ ਨਾਮਧਾਰੀ ਦਰਬਾਰ ਨੇ ਉਹਨਾਂ ਦੇ ਪ੍ਰਲੋਕ ਗਮਨ ਤੋਂ ਬਾਅਦ ਭੋਗ ਵਾਲੇ ਦਿਨ ਛਪਵਾ ਕੇ ਸਤਿਗੁਰੂ ਜੀ ਤੋਂ ਰਲੀਜ ਕਰਵਾਇਆ ਸੀ।

ਉਹਨਾਂ ਨੇ ਲਗਭਗ ੬੦ ਸਾਲ ਸਾਹਿਤ ਦੇ ਹਰ ਖੇਤਰ ਵਿਚ ਕਲਮ ਚਲਾਈ ਅਤੇ ਗੁਰੂ ਉਪਮਾ ਵਿਚ ਲੱਖਾਂ ਕਾਗਜ਼ਾਂ ਨੂੰ ਸ਼ਿੰਗਾਰਿਆ ਪ੍ਰੰਤੂ ਸਾਰੀ ਉਮਰ ਉਹਨਾਂ ਨੂੰ ਇਕ ਵੀ ਸਾਹਿਤਕ ਪੁਰਸਕਾਰ ਕਿਸੇ ਸੰਸਥਾ ਨੇ ਨਹੀਂ ਦਿਤਾ। ਆਖਰੀ ਉਮਰੇ ਮੱਘਰ ੨੦੪੮ ਬਿਕਰਮੀ ਨੂੰ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੇ ਉਹਨਾਂ ਨੂੰ ਸੰਤ ਤਰਨ ਸਿੰਘ ਵਹਿਮੀ ਪੁਰਸਕਾਰ ਦੇ ਕੇ ਉਹਨਾਂ ਦੀ ਘਾਲ ਕਮਾਈ ਨੂੰ ਸਲਾਹਿਆ ਪਰੰਤੂ ਹੋਰ ਕਿਸੇ ਸੰਸਥਾ ਨੇ ਉਹਨਾਂ ਦੀ ਬਾਤ ਨਾ ਪੁਛੀ। ਉਹਨਾਂ ਦੀ, ਭਾਈ ਵੀਰ ਸਿੰਘ ਜੀ ਦੇ ਲਿਖਣ ਵਾਂਗ "ਮੇਰੀ ਛਿਪੇ ਰਹਿਣ ਦੀ ਚਾਹ ਛਿਪੇ ਤੁਰ ਜਾਣ ਦੀ ...., ਵਾਲੀ ਹਾਲਤ ਹੀ ਹੋਈ। ਕਾਸ਼ ! ਉਹਨਾਂ ਦੀ ਯਾਦ ਸਦੀਵੀ ਬਣਾਉਣ ਲਈ ਉਹਨਾਂ ਦੇ ਨਾਮ ਤੇ ਕੋਈ ਯਾਦਗਾਰੀ ਸਾਹਿਤਕ ਟਰਸਟ ਸਥਾਪਤ ਕੀਤਾ ਜਾਂਦਾ ਅਤੇ ਅਭਿਨੰਦਨ ਗਰੰਥ ਪ੍ਰਕਾਸ਼ਤ ਕੀਤਾ ਜਾਂਦਾ।

ਮੈਂ ਉਹਨਾਂ ਨੂੰ ਦਰਵੇਸ਼ ਸਾਹਿਤਕਾਰ ਕਹਿੰਦਾ ਹਾਂ, ਜਿਹਨਾਂ ਨੇ ਸਾਰੀ ਜ਼ਿੰਦਗੀ ਦਰਵੇਸ਼ਾਂ ਵਾਂਗ ਜੀਵੀ ਅਤੇ ਆਪਣੀ ਲਿਖਤ ਦਾ ਮੁਖ ਉਦੇਸ਼ ਸਤਿਗੁਰਾਂ ਦੀ ਵਡਿਆਈ ਕਰਨੀ ਹੀ ਰਖਿਆ ਜੋ ਉਹਨਾਂ ਨੇ ਤੋੜ ਨਿਭਾਇਆ। ਮੈਂ ਜਦੋਂ ਵੀ ਉਹਨਾਂ ਨੂੰ ਮਿਲਣ ਜਾਣਾ ਤਾਂ ਉਹਨਾਂ ਨੇ ਘਰ ਵਿਚ ਜਾਂ ਪਿੰਡ ਰੌਲੀਆ ਤੋਂ ਚੜ੍ਹਦੇ ਪਾਸੇ ਆਪਣੀ ਜ਼ਮੀਨ ਵਿਚ ਲੱਗੀ ਬਿਜਲੀ ਦੀ ਮੋਟਰ ਨੇੜੇ ਦਰਖਤਾਂ ਦੀ ਛਾਂ ਹੇਠ ਕੁਝ ਨਾ ਕੁਝ ਪੜ੍ਹਨ ਜਾਂ ਲਿਖਣ ਵਿਚ ਰੁਝੇ ਹੋਣਾ। ਮੈਨੂੰ ਦੇਖਕੇ ਖੁਸ਼ ਹੋ ਜਾਣਾ। ਮੈਨੂੰ ਉਹਨਾਂ ਦਾ ਪਹਿਲਾਂ ਸਵਾਲ ਇਹੋ ਹੁੰਦਾ ਕਿ ਅਜ ਕਲ੍ਹ ਕੀ ਲਿਖ ਰਿਹਾ ਹੈਂ, ਮੈਂ ਜਦੋਂ ਦਸਣਾ ਤਾਂ ਮੇਰੇ ਗਿਆਨ ਵਿਚ ਵਾਧਾ ਕਰਨ ਲਈ ਕਿੰਨਾਂ ਸਾਰਾ ਮੈਟਰ ਜ਼ੁਬਾਨੀ ਹੀ ਦਰਖਤਾਂ ਦੀ ਛਾਂ ਹੇਠ ਮੰਜੀ ਤੇ ਬੈਠਿਆਂ ਦਸ ਦੇਣਾ। ਉਹ ਚਲਦੇ ਫਿਰਦੇ ਨਾਮਧਾਰੀ ਸਾਹਿਤ ਤੇ ਇਤਿਹਾਸ ਦੇ ਮਹਾਨ ਕੋਸ਼ ਸਨ। ਕੁਝ ਸਮਾਂ ਬੀਮਾਰ ਰਹਿਕੇ ਨੀਮ ਬਿਹੋਸ਼ੀ ਦੀ ਹਾਲਤ ਵਿਚ ੩੦ ਜੂਨ ੧੯੯੮ ਈਸਵੀ ਨੂੰ ਇਸ ਨਾਸ਼ਮਾਨ ਸੰਸਾਰ ਨੂੰ ਅਲਵਿਦਾ ਕਹਿਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ। ਉਹਨਾਂ ਦੀ ਯਾਦ ਵਿਚ ੧੦ ਜੁਲਾਈ ੧੯੯੮ ਈਸਵੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਆਦਿ ਗਰੰਥ ਸਾਹਿਬ ਦੀ ਬਾਣੀ ਦੇ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਸੰਤ ਤਰਸੇਮ ਸਿੰਘ ਸਾਬਕਾ ਸਕੱਤਰ ਦੇ ਯਤਨਾਂ ਨਾਲ ਮਹੰਤ ਜੀ ਦੀ ਪ੍ਰਕਾਸ਼ਤ ਕੀਤੀ ਆਖਰੀ ਰਚਨਾ "ਮੇਰੀ ਜ਼ਿੰਦਗੀ ਦਾ ਸਫ਼ਰਨਾਮਾ" ਸਤਿਗੁਰੂ ਜੀ ਨੇ ਰਲੀਜ਼ ਕੀਤੀ। ਪਰਵਾਰ ਵਲੋਂ ਮਹੰਤ ਜੀ ਦੀ ਯਾਦ ਵਿਚ ਬਹੁਤ ਵੱਡਾ ਮੇਲਾ ਕੀਤਾ, ਮੀਂਹ ਅਧਿਕ ਪੈਣ ਅਤੇ ਵੇਈਂ ਵਿਚ ਹੜ੍ਹ ਆਉਣ ਕਾਰਨ ਵੀ ਸੰਗਤ ਨਾ ਰੁਕੀ, ਅਪਾਰ ਸੰਗਤ ਉਸ ਯਾਦਗਾਰੀ ਮੇਲੇ ਵਿਚ ਮਹੰਤ ਜੀ ਨੂੰ ਸ਼ਰਧਾਂਜਲੀ ਅਰਪਣ ਕਰਨ ਲਈ ਪਿੰਡ ਰੌਲੀਆ ਪਹੁੰਚੀ।

ਸਨਖਤਰਾ ਜੀ ਦੀ ਵਾਰਤਕ ਵੰਨਗੀ—

# ਬੀੜ ਨੂੰ ਬਿਆਸਾ ਦਰਿਆ ਕੋਲ ਅਮਾਨਤ

ਗੁਰੂ ਜੀ ਫਿਰ ਨਰਾਜ਼ ਹੋਏ ਤੇ ਹੁਕਮ ਕੀਤਾ ਕਿ ਇਸ ਬੀੜ ਨੂੰ ਚਰਨ ਦਾਸ ਹੁਣੇ ਹੀ ਉਸ ਪਾਸ ਛੱਡਕੇ ਆਵੇ, ਮੱਖਣ ਸ਼ਾਹ ਬੇਨਤੀ ਕੀਤੀ ਕਿ ਹੁਣ ਵਾਪਸ ਉਥੇ ਬੀੜ ਦੇਣ ਜਾਣਾ ਅਸੰਭਵ ਪ੍ਰਤੀਤ ਹੁੰਦਾ ਹੈ, ਤਾਂ ਗੁਰੂ ਜੀ ਨੇ ਫਿਰ ਬਚਨ ਕੀਤਾ, "ਮੈਂ ਕਿਸੇ ਪੋਥੀ ਦੀ ਕਮਾਈ ਨਹੀਂ ਖਾਣੀ" ਬੀੜ ਨੂੰ ਬਿਆਸਾ ਦਰਿਆ ਕੋਲ ਅਮਾਨਤ ਰੱਖ ਕੇ ਧੀਰ ਮਲ ਨੂੰ ਸੁਨੇਹਾ ਭੇਜ ਦਿੰਦੇ ਹਾਂ ਕਿ ਉਹ ਆ ਕੇ ਏਥੋਂ ਬੀੜ ਕਢਵਾ ਕੇ ਲੈ ਜਾਵੇ ਤੇ ਏਸ ਤਰ੍ਹਾਂ ਹੀ ਕੀਤਾ ਗਿਆ। ਇਕ ਰਾਹੀ ਦੇ ਹੱਥ ਗੁਰੂ ਜੀ ਨੇ ਧੀਰਮਲ ਨੂੰ ਬੀੜ ਕਢਵਾ ਕੇ ਲੈ ਜਾਣ ਵਾਸਤੇ ਸੁਨੇਹਾ ਭੇਜ ਦਿਤਾ।

ਸੂਰਜ ਪ੍ਰਕਾਸ਼ ਦੇ ਲਿਖਣ ਅਨੁਸਾਰ ਧੀਰਮਲ ਦੇ ਬੀੜ ਨੂੰ ਲਿਜਾਣ ਦੇ ਸਿਲਸਿਲੇ ਵਿਚ ਗੁਰੂ ਤੇਗ ਬਹਾਦਰ (ਜੋ ਵਰਤਮਾਨ ਕਾਲ ਵਿਚ ਗੁਰਗੱਦੀ ਉਤੇ ਸਨ) ਬਾਬਤ ਸਪੱਸ਼ਟੀਕਰਨ ਵੇਖਣ ਸੁਣਨ ਵਿਚ ਆਇਆ। ਜਿਵੇਂ ਕਿ ਜਦੋਂ ਧੀਰ ਮਲ ਨੂੰ ਗੁਰੂ ਜੀ ਦਾ ਬੀੜ ਲਿਜਾਣ ਸਬੰਧੀ ਸੁਨੇਹਾ ਮਿਲਿਆ, ਤਾਂ ਉਸ ਨੂੰ ਸੁਣਕੇ ਉਸਦੇ ਮਨ ਵਿਚ ਕਈ ਉਤਰਾਉ ਚੜ੍ਹਾਉ ਆਏ, ਜਦੋਂ ਕਦੇ ਉਸ ਨੂੰ ਗੁਰੂ ਕੇ ਸੁਨੇਹੇ ਉਤੇ ਵਿਸ਼ਵਾਸ ਆਉਣ ਲਗਦਾ ਤਾਂ ਉਸੇ ਵੇਲੇ ਸੀਂਹੇ ਵਰਗੇ ਮਸੰਦ ਉਸ ਨੂੰ ਮਖੌਲ ਕਰਨ ਲਗ ਜਾਂਦੇ ਤੇ ਧੀਰਮਲ ਫਿਰ ਬੇ ਵਿਸ਼ਵਾਸੀ ਦੀ ਹਨੇਰੀ ਨਾਲ ਡੱਕੋ ਡੋਲੇ ਖਾਣ ਲਗਾ, ਜਿਹਾ ਕਿ ਸੂਰਜ ਪ੍ਰਕਾਸ਼ ਅਨੁਸਾਰ–

*"ਗੁਨ ਗਨ ਸੁਣ ਉਪਜੇ ਵਿਸਵਾਸ,*
*ਦੁਸਟ ਮਸੰਦ ਸੁ ਦੇਤ ਬਿਨਾਸ।।*
*ਇਮ ਕੇਤਕ ਦਿਨ ਜਬਹਿ ਬਿਤਾਏ,*
*ਧੀਰਮਲ ਬਹੁ ਚਿੰਤ ਉਪਾਇ।।" –ਰਾਸ ੧੧ ਵੀਂ*

ਆਖਰ ਇਕ ਦਿਨ ਉਸ ਸੁਨੇਹੇ ਦਾ ਪੂਰਾ ਪਤਾ ਕਰਨ ਵਾਸਤੇ ਟੋਭੇ 'ਤੇ ਸੰਗਲ ਰੱਸੇ ਆਦਿਕ ਸਾਮਾਨ ਤੇ ਕੁਝ ਸਾਥੀ ਲੈ ਕੇ ਧੀਰਮਲ ਉਸ ਸੁਨੇਹੇ ਵਾਲੇ ਆਦਮੀ ਸਣੇਂ ਬਿਆਸਾ ਦੇ ਕੰਢੇ ਉਸ ਥਾਂ ਉਤੇ ਜਿਥੇ ਉਸ ਆਦਮੀ ਨੇ ਦੱਸਿਆ ਸੀ ਤੰਬੂ ਲਾ ਦਿੱਤੇ ਤੇ ਖੋਜ ਸ਼ੁਰੂ ਕਰ ਦਿੱਤੀ ਜਿਹਾ ਕਿ :-

*"ਖੋਜਨ ਲਗੇ ਫਿਰਨ ਜਲ ਮਾਂਹੀ,*
*ਖੇਵਟ ਬ੍ਰਿੰਦ ਪਾਏ ਸੋ ਨਾਹੀ।*
*ਖੋਜਹਿ ਕਰ ਸਿਉ ਟੁਬੀ ਮਾਰਹਿ,*
*ਇਤ ਉਤ ਬਿਚਰਹਿ ਬਾਰ ਪਛਾਰਹਿ"*

ਜਦ ਇਤਨਾ ਜਤਨ ਕਰਨ ਤੇ ਕੋਈ ਪਤਾ ਨ ਲਗਾ ਤਾਂ ਫਿਰ–

*"ਸ੍ਰੀ ਨਾਨਕ ਕੋ ਕਿਤਕ ਮਨਾਵਹਿ,*
*ਕਰਹੁ ਕ੍ਰਿਪਾ ਜਿਮ ਗ੍ਰਿਬ ਸੁ ਪਾਵੈ।*
*ਅਚਹੁ ਤਿਹਾਵਲ ਸਭ ਤ੍ਰਿਪਤਾਇ,*
*ਕਰੈ ਹਮੇਸ਼ ਕਿਤਕ ਦਿਨ ਜਾਇ।"*

ਪਰ ਕਿਸੇ ਵੀ ਮੰਨਤ ਨਾਲ ਕੋਈ ਸਫਲਤਾ ਪ੍ਰਾਪਤ ਨ ਹੋ ਸਕੀ। ਭਾਵੇਂ ਸਾਰੇ ਟੋਭੇ ਹਠ ਹਾਰ ਗਏ ਸਨ ਪਰ ਧੀਰਮੱਲ ਨੂੰ ਏਥੋਂ ਖਾਲੀ ਵੀ ਜਾਣਾ ਮੁਸ਼ਕਲ ਪ੍ਰਤੀਤ ਹੋ ਰਿਹਾ ਸੀ। ਆਖਿਰਕਾਰ ਸੁਨੇਹਾ ਦੇਣ ਵਾਲੇ ਉਸ ਸਿੱਖ ਨੇ ਸ੍ਰੀ ਧੀਰਮਲ ਨੂੰ ਮਸ਼ਵਰਾ ਦਿੱਤਾ ਜਿਹਾ ਕਿ –

*"ਸੋ ਨਰ ਬੋਲਯੋ ਪੁਨਹ ਬਤਾਵੈ,*
*ਜੋ ਤੁਮ ਚਹੋ ਗਰੰਥ ਕੋ ਪਾਵੈ*
*ਹੋਹ ਢੀਠ ਹੁਇ ਆਪ ਅਗੇਰੇ,*
*ਇਸ ਪ੍ਰਕਾਰ ਮਚ ਮਾਨਹੁ ਮੇਰੇ*
*ਹੈ ਨਿਸ ਕਪਟ ਤਜੋ ਅਹੰਮਤ ਕੋ,*
*ਧਰਹੁ ਭਾਉ ਸੁਧਾ ਕਰ ਚਿਤ ਕੋ।*
*ਸ੍ਰੀ ਨਾਨਕ ਆਦਿਕ ਸੁਖ ਧਾਮ,*
*ਤੇਗ ਬਹਾਦਰ ਲਗ ਲਿਹੁ ਨਾਮ।*
*ਜਬ ਤੁਮ ਕਰਹੁ ਇਸੀ ਬਿਧ ਕਾਜ,*
*ਗੁਰੂ ਨਿਭਾਵਨ ਨਾਮ ਕੀ ਲਾਜ।*
*ਧੀਰ ਮਲ ਬਾਨੀ ਸੁਨ ਮਾਨੀ,*
*ਕੀਨ ਸਰਾਹਨ ਨੀਕ ਬਖਾਨੀ।*
*ਨਿਰਹੰਕਾਰ ਹੁਇ ਮਨ ਬਾਨੀ,*
*ਪਦ ਅਰ ਪਾਨ ਪਖਾਰਹਿ ਪਾਨੀ।*
*ਸਰਲ ਰਿਦਾ ਹੋਇ ਸੁ ਖਰਯੋ,*
*ਨੌਂ ਸਤਿਗੁਰ ਕਾ ਸਿਮਰਨ ਕਰਿਓ।*
*ਪਾਂਚ ਬਾਰ ਸਭਕੈ ਲੈ ਨਾਮ,*
*ਕਰ ਕੋ ਜੋਰਤ ਕਰਯੋ ਪ੍ਰਨਾਮ।*
*ਆਪਨੋ ਕਾਰਜ ਆਪ ਕਰੀਜੈ,*
*ਪਾਨ ਨਿਸ਼ਾਨੀ ਕੋ ਬਿਧਿ ਤੀਜੈ।*
*ਪੰਜ ਹਜ਼ਾਰ ਰਜਤਪਨ ਫੇਰ,*
*ਪੰਚਾਮ੍ਰਿਤ ਕਰਵਾਏ ਓਸ ਬੇਰ।*
*ਇਨ ਸਬ ਮਹਿ ਕੀਨਸ ਅਰਦਾਸ,*
*ਖਰੇ ਹੋਇ ਸਲਿਤਾ ਕੇ ਪਾਸ।*
*ਨਵ ਗੁਰੂਅਨ ਕੋ ਕਰ ਕਰ ਨਮੋ,*
*ਸਿਮਰਯੋ ਗ੍ਰੰਥ ਬਹੁਤ ਤਿਸ ਸਮੋ।"*

ਇਸ ਪ੍ਰਕਾਰ ਜਦੋਂ ਬਾਬੇ ਧੀਰਮਲ ਨੇ ਉਸ ਸਿੱਖ ਦੇ ਆਖਣ ''ਤੇ ਸਮੇਂ ਦੇ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਸਾਰੇ ਸਤਿਗੁਰਾਂ ਅਗੇ ਸਨਿਮਰ ਅਰਦਾਸਾ ਕਰਕੇ ਟੋਭਿਆਂ ਨੂੰ ਜਲ ਵਿਚ ਭੇਜਿਆ ਤਾਂ ਛੇਤੀ ਹੀ ਇਕ ਟੋਭੇ ਦਾ ਹੱਥ ਸ੍ਰੀ ਗ੍ਰੰਥ ਸਾਹਿਬ ਦੀ ਮੰਜੀ (ਪੀੜ੍ਹੇ) ਨੂੰ ਪੈ ਗਿਆ ਤੇ ਫਿਰ ਬੜੀ ਅਹਤਿਆਤ ਨਾਲ ਬੀੜ ਕਢਵਾ ਕੇ ਧੀਰਮਲ ਪ੍ਰਸੰਨਤਾ ਸਹਿਤ ਬਕਾਲੇ ਦੇ ਥਾਂ ਕਰਤਾਰਪੁਰ ਬੀੜ ਨੂੰ ਬੜੇ ਅਦਬ ਨਾਲ ਲੈ ਆਇਆ। ਉਪ੍ਰੋਕਤ ਇਤਿਹਾਸਕ ਵਾਰਤਾ ਵਰਤਮਾਨ ਸਮੇਂ ਦੇ ਸਤਿਗੁਰੂ ਦੀ ਸ਼ਕਤੀ ਤੇ ਉਸਦੀ ਅਰਾਧਨਾ ਕਰਨ ਦੀ ਇਕ ਪ੍ਰਤੱਖ ਮਿਸਾਲ ਹੈ, ਇਸ ਨੂੰ ਕੋਈ ਮੰਨੇ ਜਾਂ ਨ ਮੰਨੇ ਇਹ ਇਕ ਵੱਖਰੀ ਗੱਲ ਹੈ। ■

# ਕਵੀ ਜੀ ਨੂੰ ਯਾਦ ਕਰਦਿਆਂ

ਗੁਰਬਚਨ ਸਿੰਘ ਭੁੱਲਰ

ਪ੍ਰੀਤਮ ਸਿੰਘ ਕਵੀ ਜਨਮ 1910 ਈ., ਪਿਤਾ ਸੂਬਾ ਫੂਲਾ ਸਿੰਘ, ਪਿੰਡ ਭਫਰਨੇ, ਜ਼ਿਲ੍ਹਾ ਲਹੌਰ ਮਾਤਾ ਮਾਲਾਂ। ਚੜ੍ਹਾਈ ਕੀਤੀ 25 ਮਈ, 2002 ਸ੍ਰੀ ਭੈਣੀ ਸਾਹਿਬ। ਆਖ਼ਰ, ਸਭ ਨੇ ਜਾਣਾ ਹੈ। ਉਹ ਕਈ ਵਿਸ਼ੇਸ਼ਤਾਵਾਂ ਦੇ ਸੁਆਮੀ ਸਨ। ਇਕ ਵਿਸ਼ੇਸ਼ਤਾ ਚੜ੍ਹਦੀ ਕਲਾ ਅਤੇ ਆਪਣੇ ਵਿਸ਼ਵਾਸਾਂ ਵਿਚ ਦ੍ਰਿੜ ਵਿਸ਼ਵਾਸ ਸੀ। ਉਹਨਾਂ ਦਾ ਵਿਸ਼ਵਾਸ ਸੀ ਕਿ ਉਹ ਸੌ ਸਾਲ ਪਾਰ ਕਰਨਗੇ। ਮੈਂ ਹਸਦਾ, ਤੁਸੀਂ ਇਹ ਦਾਅਵਾ ਕਿਵੇਂ ਕਰ ਸਕਦੇ ਹੋ। ਜਦੋਂ ਕਿ ਨਿਰਣਾ ਤਾਂ ਧੁਰ ਤੋਂ ਆਈ ਚੀਰੀ ਨੇ ਕਰਨਾ ਹੈ? ਉਹ ਅਡੋਲ ਆਵਾਜ਼ ਵਿਚ ਉੱਤਰ ਦਿੰਦੇ, ਲਓ ਤੁਸੀਂ ਦੇਖ ਲੈਣਾਂ, ਸੌ ਸਾਲ ਤੋਂ ਪਹਿਲਾਂ ਮੇਰੀ ਚੀਰੀ ਹੀ ਨਹੀਂ ਆਉਣੀ। ਉਹਨਾਂ ਦਾ ਵਿਸ਼ਵਾਸ ਅਤੇ ਆਯੂ ਦੇ ਸਨਮੁੱਖ ਉਹਨਾਂ ਦਾ ਬਲੀ ਸਰੀਰ ਉਹਨਾਂ ਦੇ ਦਾਅਵੇ ਨੂੰ ਸੱਚ ਲੱਗਣ ਲਾ ਦਿੰਦੇ। ਕਈ ਸੱਜਣ ਜਿਨ੍ਹਾਂ ਦੀ ਕਵੀ ਜੀ ਨਾਲ ਮਖੌਲੀ ਮਿੱਤਰਤਾ ਤੱਕ ਨਿਕਟਤਾ ਸੀ, ਟਿੱਚਰ ਕਰਦੇ ਕਿ ਉਹ ਹਰ ਸਾਲ ਆਪਣੀ ਉਮਰ ਵਿਚ ਦੋ ਸਾਲ ਜੋੜ ਲੈਂਦੇ ਹਨ ਤਾਂ ਜੋ ਸੌ ਵਰ੍ਹੇ ਜਿਊਣ ਦਾ ਸੰਕਲਪ ਝੂਠਾ ਨਾ ਪਵੇ।

ਕੁਝ ਸਾਲ ਪਹਿਲਾਂ ਉਹ ਮੈਨੂੰ ਦਿੱਲੀ ਦੇ ਕਨਾਟ ਪਲੇਸ ਵਿਚ ਮਿਲ ਪਏ। ਕਈ ਮਹੀਨਿਆਂ ਮਗਰੋਂ ਮਿਲੇ ਸਨ। ਸਰੀਰ ਕੁਝ ਝੰਵਿਆ ਜਿਹਾ, ਕੁਝ ਕੁਮਲਾਇਆ ਜਿਹਾ ਲੱਗਿਆ, ਜਿਵੇਂ ਉਹ ਦੀਵਾ ਹੁੰਦਾ ਹੈ ਜਿਸਦਾ ਤੇਲ ਘਟਣ ਲੱਗ ਪਿਆ ਹੋਵੇ। ਉਂਝ ਉਹਨਾਂ ਦੀ ਮੁਸਕਰਾਹਟ ਅਤੇ ਆਵਾਜ਼ ਪਹਿਲਾਂ ਵਾਲੀ ਹੀ ਸੀ।

ਫੇਰ ਉਹਨਾਂ ਨਾਲ ਮੁਲਾਕਾਤ ਸ੍ਰੀ ਭੈਣੀ ਸਾਹਿਬ ਵਿਖੇ ਹੋਈ। ਦੀਵੇ ਦਾ ਤੇਲ ਪ੍ਰਤੱਖ ਘਟਿਆ ਦਿਸਦਾ ਸੀ। ਤਣੇ ਹੋਏ ਤਨ ਵਾਲੀ ਪ੍ਰਭਾਵਸ਼ੀਲਤਾ ਜਾਂਦੀ ਰਹੀ ਸੀ। ਅੰਗ ਬਾਗੀ ਹੋ ਕੇ ਆਪ ਮੁਹਾਰੇ ਹੁੰਦੇ ਜਾਂਦੇ ਸਨ। ਉਹਨਾਂ ਨੇ ਮੁਸਕਰਾਉਣ ਦਾ ਯਤਨ ਕੀਤਾ।

ਸਾਡੇ ਦੇਸ਼ ਵਿਚ ਬੁਢਾਪਾ, ਜੇ ਪਰਵਾਰ ਸਰੀਰਕ ਸੇਵਾ ਕਰਦਾ ਹੋਵੇ, ਤਦ ਵੀ, ਕਾਫ਼ੀ ਔਖਾ ਬੀਤਦਾ ਹੈ। ਇਸਦਾ ਕਾਰਨ ਇਹ ਕਿ ਮਨੁੱਖ ਕੇਵਲ ਸਰੀਰ ਹੀ ਨਹੀਂ।

ਕਵੀ ਜੀ ਨੇ ਆਪਣੇ ਇਕ ਲੇਖ ਵਿਚ ਸੰਤ ਨਿਧਾਨ ਸਿੰਘ ਆਲਿਮ ਜੀ ਦੀ ਇਕ ਕਵਿਤਾ ਦਾ ਜ਼ਿਕਰ ਕੀਤਾ ਸੀ। ਉਸ ਵਿਚ ਆਲਿਮ ਜੀ ਨੇ ਸੌ-ਸਾਲਾ ਮਨੁੱਖੀ ਜੀਵਨ ਨੂੰ ਦਸ ਦਹਾਕਿਆਂ ਵਿਚ ਵੰਡ ਕੇ "ਏਕੇ ਬਿੰਦੀ ਦਾਹ, ਮੁੰਡੇ ਨੂੰ ਗੇਂਦ ਖੇਡਣ ਦਾ ਚਾਅ" ਨਾਲ ਗੱਲ ਆਰੰਭ ਕੀਤੀ ਸੀ। ਅੱਸੀ ਸਾਲ ਤੋਂ ਵੱਧ ਦੀ ਉਮਰ ਉੱਤੇ ਪੁੱਜੇ ਵਿਅਕਤੀ ਬਾਰੇ ਆਲਿਮ ਜੀ ਨੇ ਲਿਖਿਆ ਸੀ-

*ਆਠੇ ਬਿੰਦੀ ਅੱਸੀ।*
*ਮੰਗੇ ਦਹੀਂ ਤੇ ਮਿਲਦੀ ਲੱਸੀ।*
*ਨਾਏਂ ਬਿੰਦੀ ਨੱਬੇ।*
*ਬਾਬੇ ਦਾ ਕੋਈ ਦਾਅ ਨਾ ਫੱਬੇ।*
*ਦਾਹੇ ਬਿੰਦੀ ਸੌ।*
*ਭੜਵਿਆ ਜੀਊਣਾ ਈ ਤਾਂ ਜਿਊ,*
*ਨਹੀਂ ਢਠੇ ਖੂਹ ਵਿਚ ਪਊ,*
*ਪਰ ਤੂੰ ਸਾਡੇ ਮਗਰੋਂ ਲਹੁ।*

ਪਤਾ ਲੱਗਿਆ ਕਿ ਉਹਨਾਂ ਨੂੰ ਸਤਿਗੁਰੂ ਜੀ ਨੇ ਭੈਣੀ ਸਾਹਿਬ ਬੁਲਾ ਲਿਆ ਹੈ। ਜਿਥੇ ਕੇਵਲ ਉਹਨਾਂ ਦੇ ਤਨ ਦੀ ਸਾਂਭ-ਸੰਭਾਲ ਦੇ ਆਦੇਸ਼ ਹੀ ਨਹੀਂ ਦਿੱਤੇ ਗਏ, ਮਨ ਦੀ ਸ਼ਾਂਤੀ ਅਤੇ ਸਹਿਜਤਾ ਦੇ ਪ੍ਰਬੰਧ ਵੀ ਕੀਤੇ ਗਏ ਹਨ। ਮੈਨੂੰ ਲੱਗਿਆ ਕਿ ਮੇਰੀ ਇਕ ਵਾਰ ਲਿਖੀ ਹੋਈ ਇਹ ਗੱਲ ਸੱਚੀ ਹੋ ਗਈ ਹੈ ਕਿ ਆਲਿਮ ਜੀ ਦੀ ਇਸ ਕਵਿਤਾ ਨੂੰ ਕਵੀ ਜੀ ਬਦਲ ਕੇ ਇਉਂ ਕਰ ਲੈਣਗੇ-

*ਆਠੇ ਬਿੰਦੀ ਅੱਸੀ।*
*ਮਿਲਦਾ ਦਹੀਂ ਜੇ ਮੰਗੇ ਲੱਸੀ।*
*ਨਾਏਂ ਬਿੰਦੀ ਨੱਬੇ।*
*ਬਾਬੇ ਦਾ ਹਰ ਇਕ ਦਾਅ ਹੀ ਫੱਬੇ।*
*ਦਾਹੇ ਬਿੰਦੀ ਸੌ,*
*ਹੁਣ ਤਾਂ ਜਿਊਣ ਦਾ ਚੱਜ ਆਇਆ,*
*ਦੂਜੀ ਸਦੀ ਦੇ ਰਾਹੇ ਪਓ,*
*ਗਿਣਤੀ ਫੇਰ ਸ਼ੁਰੂ ਕਰ ਲਓ।*
*ਏਕੇ ਬਿੰਦੀ ਦਾਹ,*
*ਮੁੰਡੇ ਨੂੰ ਦੂਜੀ ਸਦੀ ਦਾ ਚਾਅ।*

ਉਹਨਾਂ ਨੂੰ ਸੁਨੇਹਾ ਭਾਵੇਂ ਉਹਨਾਂ ਦੇ ਮਿਥੇ ਤੋਂ ਕੁਝ ਛੇਤੀ ਆ ਗਿਆ ਪਰ ਇਕ ਅਰਥਾਂ ਵਿਚ ਸੌ ਸਾਲ ਵਾਲਾ ਇਰਾਦਾ ਪੂਰਾ ਹੋ ਗਿਆ ਹੈ। ਉਹ ਏਨਾ ਕਲਮੀ ਕੰਮ ਕਰ ਗਏ ਹਨ ਜੋ ਬਹੁਤ ਸਾਰੇ ਹੋਰ ਆਦਮੀ ਸੌ ਸਾਲ ਮਿਲਣ ਨਾਲ ਵੀ ਨਾ ਕਰ ਸਕਣ।

ਕਵੀ ਜੀ ਨਾਲ ਮੇਰੀ ਪਹਿਲੀ ਮੁਲਾਕਾਤ 1968 ਵਿਚ ਹੋਈ ਸੀ। ਅਸਲ ਵਿਚ ਉਹਨੂੰ ਮੁਲਾਕਾਤ ਕਹਿਣਾ ਠੀਕ ਨਹੀਂ। ਇਹ ਕਹਿਣਾ ਵਧੇਰੇ ਵਾਜਬ ਹੋਵੇਗਾ ਕਿ ਮੈਂ ਉਹਨਾਂ ਨੂੰ ਉਸ ਸਮੇਂ ਪਹਿਲੀ ਵਾਰ ਦੇਖਿਆ ਸੀ।

ਮੈਂ ਨਵਯੁਗ ਪ੍ਰੈਸ ਵਿਖੇ ਭਾਪਾ ਪ੍ਰੀਤਮ ਸਿੰਘ ਜੀ ਕੋਲ ਬੈਠਾ ਸੀ ਕਿ ਕਵੀ ਜੀ ਆ ਗਏ। ਭਾਪਾ ਜੀ ਨੇ ਇਕ ਦੂਜੇ ਦੇ ਨਾਂ ਦੱਸ ਕੇ ਰਸਮੀ ਜਾਣ-ਪਛਾਣ ਕਰਵਾਈ। ਇਹਨਾਂ ਨੇ ਭਾਪਾ ਜੀ ਨਾਲ ਕਿਸੇ ਕੰਮ ਲਈ ਅਗਲੇ ਦਿਨ ਦਾ ਸਮਾਂ ਨਿਸਚਿਤ ਕੀਤਾ ਅਤੇ ਕੁਝ ਚਿਰ ਪਿੱਛੋਂ ਚਲੇ ਗਏ। ਮਗਰੋਂ ਮੈਂ ਭਾਪਾ ਜੀ ਨੂੰ ਪੁੱਛਿਆ ਕਿ ਇਹ ਸੱਜਨ ਕੀ ਚੀਜ਼ ਹਨ। ਪਤਾ ਲੱਗਿਆ, ਇਹ ਕਵਿਤਾ ਲਿਖਦੇ ਹਨ, ਇਸ ਲਈ ਕਵੀ ਹਨ ਅਤੇ ਕਾਮਰੇਡ ਹਨ, ਇਸ ਲਈ ਪਾਰਟੀ ਦੇ ਅਵਾਮੀ ਪ੍ਰਿੰਟਿੰਗ ਪ੍ਰੈਸ, ਜਲੰਧਰ, ਦੇ ਪ੍ਰਬੰਧਕ ਬਣਨ ਜਾ ਰਹੇ ਹਨ, ਜਿਸ ਖ਼ਾਤਰ ਪ੍ਰੈਸ ਦੇ ਕਾਰ-ਵਿਹਾਰ ਬਾਰੇ ਅਗਲੇ ਦਿਨਾਂ ਵਿਚ ਕੁਝ ਜਾਣਨਾ ਚਾਹੁੰਦੇ ਹਨ। ਕੂਕਾ ਵੀ ਅਤੇ ਕਾਮਰੇਡ ਵੀ ! ਮੈਨੂੰ ਇਹ ਸੱਜਣ ਕਾਫ਼ੀ ਦਿਲਚਸਪ ਲੱਗੇ।

ਉਹਨਾਂ ਨਾਲ ਸਿੱਧਾ ਵਾਹ ਕੇਵਲ ਉਹਨਾਂ ਨੂੰ ਦੇਖਣ ਵਾਲੀ ਇਸ ਮੁਲਾਕਾਤ ਤੋਂ ਕੋਈ ਸੱਤ ਸਾਲ ਮਗਰੋਂ ਪਿਆ। 1975 ਵਿਚ ਪ੍ਰਸਿੱਧ ਲੋਕ-ਆਗੂ ਅਤੇ ਇਤਿਹਾਸਕਾਰ ਸੋਹਣ ਸਿੰਘ ਜੋਸ਼ ਹੁਰਾਂ ਨੇ ਮੈਨੂੰ ਆਗਿਆ ਕੀਤੀ ਕਿ ਜੇ ਮੈਂ ਉਹਨਾਂ ਦੀ ਕਾਮਾਗਾਟਾ ਮਾਰੂ ਬਾਰੇ ਪੁਸਤਕ ਦਾ ਅੰਗਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਕਰ ਦੇਵਾਂ ਤਾਂ ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ ਪ੍ਰਕਾਸ਼ਿਤ ਕਰ ਦੇਵੇਗਾ। ਮੇਰੀ ਇਕੋ ਬੇਨਤੀ ਸੀ ਕਿ ਮੇਰੇ ਅਨੁਵਾਦ ਦੇ ਪਰੂਫ਼ ਮੈਥੋਂ ਪੜ੍ਹਾਉਣ ਦਾ ਪ੍ਰਬੰਧ ਕਰ ਦਿੱਤਾ ਜਾਵੇ ਕਿਉਂਕਿ ਦੂਜਿਆਂ ਦੇ ਪੜ੍ਹੇ ਪਰੂਫ਼ਾਂ ਨਾਲ ਨਾ ਮੈਨੂੰ ਵਿਸ਼ਵਾਸ ਬੱਝਦਾ ਹੈ ਅਤੇ ਨਾ ਹੀ ਮੇਰੀ ਤਸੱਲੀ ਹੁੰਦੀ ਹੈ।

ਤੇ ਕੁਝ ਦਿਨਾਂ ਪਿੱਛੋਂ ਕਵੀ ਜੀ ਰਾਜੌਰੀ ਗਾਰਡਨ ਵਾਲੇ ਮੇਰੇ ਕਿਰਾਏ ਦੇ ਮਕਾਨ ਵਿਚ ਆ ਪਧਾਰੇ। ਪੁਸਤਕ ਅਵਾਮੀ ਪ੍ਰਿੰਟਿੰਗ ਪ੍ਰੈਸ, ਜਲੰਧਰ ਵਿਚ ਛਪ ਰਹੀ ਸੀ ਅਤੇ ਰਾਜੌਰੀ ਗਾਰਡਨ, ਉਹਨਾਂ ਤੋਂ ਪਤਾ ਲੱਗਿਆ, ਉਹਨਾਂ ਦਾ ਆਪਣਾ ਪੱਕਾ ਨਿਵਾਸ ਸੀ। ਕਹਿਣ ਲੱਗੇ, "ਮੈਂ ਸੋਚਿਆ, ਘਰ ਵੀ ਚੱਕਰ ਮਾਰ ਆਉਂਦਾ ਹਾਂ, ਪਰੂਫ਼ ਵੀ ਦੇ ਆਉਂਦਾ ਹਾਂ।" ਉਹਨਾਂ ਇਕੱਲੇ ਪਰੂਫ਼ ਹੀ ਨਾ ਦਿੱਤੇ, ਨਾਲ ਮਿਸਰੀ ਅਤੇ ਇਲਾਇਚੀਆਂ ਵੀ ਦਿੱਤੀਆਂ। ਉਸ ਸਮੇਂ ਤੋਂ ਸਾਡੇ ਸੰਬੰਧਾਂ ਵਿਚੋਂ ਮਿਸਰੀ ਦੀ ਮਿਠਾਸ ਅਤੇ ਇਲਾਇਚੀਆਂ ਦੀ ਖੁਸ਼ਬੋ ਕਦੀ ਫਿੱਕੀ ਨਹੀਂ ਪਈ।

ਇਸ ਪਿੱਛੋਂ, ਖਾਸ ਕਰਕੇ ਉਹਨਾਂ ਦੇ ਦਿੱਲੀ ਪਰਤਣ ਮਗਰੋਂ ਅਕਸਰ ਮੁਲਾਕਾਤਾਂ ਹੁੰਦੀਆਂ ਰਹੀਆਂ। ਅਸੀਂ ਉਹਨਾਂ ਦੇ ਨਿਵਾਸ ਵਿਖੇ ਵੀ ਗਏ ਅਤੇ ਕਈ ਵਾਰ ਉਹਨਾਂ ਨੇ ਸਾਡੇ ਗਰੀਬਖਾਨੇ ਵਿਚ ਵੀ ਚਰਨ ਪਾਏ। ਉਹਨਾਂ ਦੀ ਸਾਥਣ ਬੀਬੀ ਗੁਰਬਚਨ ਕੌਰ ਸਦਾ ਉਹਨਾਂ ਦੇ ਨਾਲ ਹੁੰਦੀ। ਉਹਨਾਂ ਦੇ ਚਿਹਰੇ ਉੱਤੇ ਕਵੀ ਜੀ ਤੋਂ ਵੀ ਵੱਧ ਮੁਸਕਰਾਹਟ, ਸਹਿਜਤਾ ਅਤੇ ਮਿੱਠਤ ਰਹਿੰਦੀ। ਕਵੀ ਜੀ ਮਿਲਦਿਆਂ ਹੀ ਖੀਸੇ ਵਿਚੋਂ ਮਿਸਰੀ ਅਤੇ ਇਲਾਇਚੀਆਂ ਦੇਣ ਦੀ ਰਸਮ ਪੂਰੀ ਕਰਨ ਦੇ ਨਾਲ ਹੀ ਆਖਦੇ, ਤੁਸੀਂ ਮੈਨੂੰ ਇਸ ਲਈ ਵੀ ਪਿਆਰੇ ਹੋ ਕਿ ਤੁਹਾਡਾ ਨਾਂ ਗੁਰਬਚਨ ਹੈ।

ਸ਼ਾਇਦ, ਸਾਡੇ ਆਪਸੀ ਪਿਆਰ-ਸਤਿਕਾਰ ਦਾ ਇਕ ਆਧਾਰ ਸਾਡੀ ਵਿਚਾਰਧਾਰਕ ਸਾਂਝ ਸੀ। ਉਹਨਾਂ ਦਾ ਪੱਕੇ ਨਾਮਧਾਰੀ ਹੁੰਦਿਆਂ ਪੱਕੇ ਕਮਿਊਨਿਸਟ ਹੋਣਾ ਇਸ ਸਾਂਝ ਨੂੰ ਵਧੀਕ ਮਨਮੋਹਕ ਬਣਾ ਦਿੰਦਾ ਸੀ। ਮੈਂ ਹੱਸਦਾ, ਤੁਸੀਂ ਮਾਰਕਸਵਾਦੀ ਸਿਧਾਂਤ ਨੂੰ ਸਥਾਨਕ ਸਥਿਤੀਆਂ ਨਾਲ ਅਨੁਕੂਲਣ ਦੀ ਇਕ ਵਧੀਆ ਮਿਸਾਲ ਹੋ। ਉਹਨਾਂ ਨਾਲ ਨੇੜਤਾ ਦੇ ਲੰਮੇ ਸਾਲਾਂ ਵਿਚ ਭਾਵੇਂ ਉਹਨਾਂ ਦੀ ਮਾਰਕਸਵਾਦੀ ਸੋਚ ਦੀ ਨਿਰੰਤਰਤਾ ਅਤੇ ਅਡੋਲਤਾ ਬਾਰੇ ਕੋਈ ਸ਼ੱਕ ਨਹੀਂ ਸੀ ਰਹਿ ਗਿਆ, ਤਾਂ ਵੀ ਮੈਨੂੰ ਉਸ ਸਮੇਂ ਖੁਸ਼ੀ ਭਰੀ ਹੈਰਾਨੀ ਹੋਈ ਜਦੋਂ ਪਤਾ ਲੱਗਿਆ ਕਿ ਆਪਣੇ ਜੀਵਨ ਦੇ ਸਭ ਤੋਂ ਕਠਿਨ ਅੰਤਲੇ ਕੁਝ ਸਾਲ ਭੈਣੀ ਸਾਹਿਬ ਦੇ ਨਿਰੋਲ ਧਾਰਮਿਕ ਮਾਹੌਲ ਵਿਚ ਬਿਤਾਉਣ ਮਗਰੋਂ ਵੀ ਉਹਨਾਂ ਦੀ ਇਹ ਇੱਛਾ ਜਿਉਂ-ਦੀ-ਤਿਉਂ ਬਣੀ ਰਹੀ ਕਿ "ਮੇਰੇ ਮਗਰੋਂ ਕੋਈ ਰਸਮ ਨਾ ਹੋਵੇ, ਮੈਂ ਕਮਿਊਨਿਸਟ ਹਾਂ।"

ਉਹ ਇਕ ਅਜਿਹੇ ਵਿਅਕਤੀ ਸਨ ਜਿਨ੍ਹਾਂ ਨਾਲ ਸੰਪਰਕ ਹਰ ਵਾਰ ਇਕ ਸੁਖਦਾਇਕ ਅਨੁਭਵ ਹੁੰਦਾ ਸੀ। ਉਹਨਾਂ ਨਾਲ ਮੁਲਾਕਾਤ ਹੋ ਜਾਵੇ ਤਾਂ ਕਹਿਣਾ ਹੀ ਕੀ, ਨਹੀਂ ਤਾਂ ਉਹਨਾਂ ਦੀ ਚਿੱਠੀ, ਫੋਨ ਰਾਹੀਂ ਉਹਨਾਂ ਦੀ ਗੱਲਬਾਤ ਜਾਂ ਉਹਨਾਂ ਦੀ ਰਚਨਾ ਹੀ ਉਤਸ਼ਾਹ ਅਤੇ ਆਨੰਦ ਦਾ ਸੋਮਾ ਹੋ ਨਿੱਬੜਦੀ ਸੀ। ਉਤਸ਼ਾਹ ਇਸ ਲਈ ਕਿ ਉਹ ਆਪਣੇ ਵਾਸਤੇ ਮਿਥੀ ਹੋਈ ਬਹੁ-ਸੂਤਰੀ ਜੀਵਨ-ਚਾਰ ਅਨੁਸਾਰ ਸਦਾ ਹੀ ਤੰਦਰੁਸਤ, ਸਾਫ਼-ਸੁਥਰੇ ਅਤੇ ਬਣੇ-ਫੱਬੇ ਹੋਏ ਹੋਣ ਸਦਕਾ ਚੜ੍ਹਦੀ ਕਲਾ ਵਿਚ ਮੁਸਕਰਾਹਟਾਂ ਬਖੇਰਦੇ ਮਿਲਦੇ ਸਨ। ਆਨੰਦ ਇਸ ਲਈ ਕਿ ਉਹਨਾਂ ਦੀ ਇਸੇ ਜੀਵਨ-ਜਾਚ ਦਾ ਇਕ ਹੋਰ ਸੂਤਰ ਦੂਜਿਆਂ ਦੀਆਂ ਕਮਜ਼ੋਰੀਆਂ ਨੂੰ ਅਣਗੌਲਿਆਂ ਕਰਕੇ ਉਹਨਾਂ ਦੇ ਗੁਣਾਂ ਦੀ ਪ੍ਰਸੰਸਾ ਕਰਨਾ ਸੀ।

ਕਵੀ ਜੀ ਨੂੰ ਆਮ ਕਰਕੇ ਲੋਕ ਨਾਮਧਾਰੀ ਇਤਿਹਾਸਕਾਰ ਕਹਿੰਦੇ ਹਨ, ਪਰ ਮੈਂ ਉਹਨਾਂ ਨੂੰ ਨਾਮਧਾਰੀ ਇਤਿਹਾਸਕਾਰਾਂ ਦਾ ਇਤਿਹਾਸਕਾਰ ਕਹਿੰਦਾ ਹਾਂ। ਇਤਿਹਾਸਕਾਰ ਬੀਤੇ ਨੂੰ ਸਾਕਾਰ ਕਰਨ ਲਈ ਭਾਂਤ-ਸੁਭਾਂਤੇ ਸੋਮੇ ਲੱਭਦੇ, ਫਰੋਲਦੇ ਅਤੇ ਵਰਤਦੇ ਹਨ। ਪਰ ਕਵੀ ਜੀ ਨੇ

ਭਵਿੱਖੀ ਨਾਮਧਾਰੀ ਇਤਿਹਾਸਕਾਰਾਂ ਲਈ ਮੂਲ-ਸਮੱਗਰੀ ਬੜੇ ਸੁਚੱਜੇ ਢੰਗ ਨਾਲ ਅਤੇ ਵਿਧੀਬੱਧ ਰੂਪ ਵਿਚ ਪੇਸ਼ ਕਰ ਦਿੱਤੀ ਹੈ।

ਨਾਮਧਾਰੀ ਪੰਥ ਦੀਆਂ ਸਰਗਰਮੀਆਂ ਦਾ ਕੇਂਦਰ-ਬਿੰਦੂ ਸਤਿਗੁਰੂ ਜਗਜੀਤ ਸਿੰਘ ਜੀ ਹਨ। ਕਵੀ ਜੀ ਨੇ ਉਹਨਾਂ ਦੀ ਕਾਰਜਾਵਲੀ ਅਤੇ ਵਿਚਾਰਾਵਲੀ ਨੂੰ ਜਿਸ ਬਰੀਕੀ ਨਾਲ ਪੇਸ਼ ਕੀਤਾ ਹੈ, ਇਹ ਉਹਨਾਂ ਦੀ "ਬੀਤੇ ਦੀਆਂ ਪੈੜਾਂ" ਨਾਂ ਦੀ ਪੁਸਤਕ-ਲੜੀ ਵਿਚ ਪ੍ਰਤੱਖ ਹੈ। ਇਸ ਲੜੀ ਵਿਚ ਕਈ-ਕਈ ਸੌ ਪੰਨਿਆਂ ਵਾਲੀਆਂ ਬਾਰਾਂ ਪੁਸਤਕਾਂ ਛਪ ਚੁੱਕੀਆਂ ਹਨ ਅਤੇ ਵੱਡੀ ਮਾਤਰਾ ਵਿਚ ਸਮੱਗਰੀ ਲਗਭਗ ਵੀਹ ਸੈਂਚੀਆਂ ਉਹ ਛਪਣਯੋਗ ਰੂਪ ਵਿਚ ਛੱਡ ਗਏ ਹਨ। ਇਹਨਾਂ ਪੁਸਤਕਾਂ ਵਿਚ ਮਨੁੱਖੀ ਜੀਵਨ ਸੰਬੰਧੀ ਸਤਿਗੁਰੂ ਜੀ ਦੇ ਗਹਿਰ-ਗੰਭੀਰ ਉਪਦੇਸ਼ ਵੀ ਅੰਕਿਤ ਹਨ। ਇਹਨਾਂ ਪੰਨਿਆਂ ਉੱਤੇ ਅਸਾਧਾਰਨ ਅਰਥਾਂ ਵਾਲੇ ਉਹਨਾਂ ਦੇ ਸਾਧਾਰਨ ਕਾਰਜਾਂ ਅਤੇ ਵਚਨਾਂ ਦਾ ਵੇਰਵਾ ਵੀ ਹੈ। ਤੇ ਇਹਨਾਂ ਪੰਨਿਆਂ ਉੱਤੇ ਉਹਨਾਂ ਦੇ ਸੁਭਾਅ ਦਾ ਇਕ ਅਨੋਖਾ ਪੱਖ, ਵਿਨੋਦੀ ਪੱਖ ਦਰਸਾਉਣ ਵਾਲੀਆਂ ਗੱਲਾਂ ਵੀ ਮਿਲਦੀਆਂ ਹਨ। ਜਿਨ੍ਹਾਂ ਵਿਚ ਉਹ "ਛੋਤੀ" ਨੂੰ "ਛੇ-ਤੀਹ" ਅਤੇ "ਬੱਚਾ" ਨੂੰ "ਬਚਾਅ" ਬਣਾ ਦਿੰਦੇ ਹਨ। ਕਵੀ ਜੀ ਆਪਣੀ ਪੁਸਤਕ ਦੇ ਮਿਥੇ ਹੋਏ ਵਿਸ਼ਾ-ਵਸਤੂ ਅਨੁਸਾਰ ਪਾਠਕ ਨੂੰ ਸਤਿਗੁਰੂ -ਸੋਚਾਂ, ਸਤਿਗੁਰੂ-ਰਹਿਤਲ ਬਾਰੇ ਪੂਰੀ ਜਾਣਕਾਰੀ ਦੇਣ ਲਈ ਕਿੰਨੇ ਜਤਨਸ਼ੀਲ ਸਨ, ਇਸ ਦਾ ਪਤਾ ਉਸ ਸਮੇਂ ਪੂਰੀ ਤਰ੍ਹਾਂ ਲੱਗ ਜਾਂਦਾ ਹੈ, ਜਦੋਂ ਉਹ ਸਤਿਗੁਰੂ ਜੀ ਦਾ ਨਿੱਜੀ ਬਰੀਫ਼ਕੇਸ ਤੱਕ "ਚੋਰੀਓਂ" ਖੋਲ੍ਹ ਕੇ, ਫਰੋਲ ਕੇ ਪਾਠਕ ਨੂੰ ਇਕ-ਇਕ, ਛੋਟੀ-ਵੱਡੀ, ਘੱਟ-ਵੱਧ ਮਹੱਤਵਪੂਰਨ ਵਸਤ ਦੇ ਦਰਸ਼ਨ ਕਰਵਾ ਦਿੰਦੇ ਹਨ।

ਇਸ "ਦਲੇਰੀ" ਦਾ ਕਾਰਨ ਸ਼ਾਇਦ ਇਹ ਸੀ ਕਿ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਅਤੇ ਮਿੱਤਰਤਾ ਦੇ ਪਾਤਰ ਉਹਨਾਂ ਦੇ ਇਕ ਪਿਆਰੇ ਸਿੱਖ ਹੀ ਨਹੀਂ ਸਨ ਸਗੋਂ ਬਾਲ ਅਵਸਥਾ ਦੇ ਬੇਲੀ ਵੀ ਸਨ ਅਤੇ ਸਹਿਪਾਠੀ ਵੀ। ਕਵੀ ਜੀ ਦੀ ਇਹ ਕੋਈ ਘੱਟ ਵਡਿਆਈ ਨਹੀਂ ਕਿ ਉਹ ਰਿਸ਼ਤਿਆਂ ਦੇ ਇਹਨਾਂ ਸਭਨਾਂ ਰੰਗਾਂ ਵਿਚਕਾਰ ਸੰਤੁਲਨ ਰੱਖਣਾ ਜਾਣਦੇ ਸਨ। ਉਹਨਾਂ ਨੂੰ ਭਲੀ ਭਾਂਤ ਪਤਾ ਸੀ ਕਿ ਇਕ ਰਿਸ਼ਤੇ ਦਾ ਅਧਿਕਾਰ ਖੇਤਰ ਕਿਥੋਂ ਤੱਕ ਹੈ। ਜਿਸ ਤੋਂ ਅੱਗੇ ਸੀਮਾਂ ਆ ਜਾਂਦੀ ਹੈ ਅਤੇ ਦੂਜੇ ਰਿਸ਼ਤੇ ਦੀ ਰਿਆਸਤ ਸ਼ੁਰੂ ਹੋ ਜਾਂਦੀ ਹੈ। ਉਹ ਇਹਨਾਂ ਸੀਮਾ-ਰੇਖਾਵਾਂ ਨੂੰ ਕਦੀ ਧੁੰਦਲੀਆਂ ਨਹੀਂ ਸਨ ਪੈਣ ਦਿੰਦੇ ਅਤੇ ਦੋ ਰਿਸ਼ਤਿਆਂ ਨੂੰ ਖਲਤ-ਮਲਤ ਨਹੀਂ ਸਨ ਹੋਣ ਦਿੰਦੇ।

"ਬੀਤੇ ਦੀਆਂ ਪੈੜਾਂ" ਤੋਂ ਇਲਾਵਾ ਕਵੀ ਜੀ ਨੇ ਸਿਮਰਨ (ਕਵਿਤਾ) ਸੂਬਾ ਸਾਹਿਬ ਸਿੰਘ, ਸੂਬਾ ਰਤਨ ਸਿੰਘ, ਸ੍ਰੀ ਜੀਵਨ ਨਗਰ, ਸ੍ਰੀ ਭੈਣੀ ਸਾਹਿਬ, ਸਤਿਗੁਰੂ ਜਗਜੀਤ ਸਿੰਘ ਇਕ ਪਰਿਵਰਤਨ, ਇਸਤ੍ਰੀਆਂ ਦਾ ਪਹਿਲਾ ਮੁਕਤੀ ਦਾਤਾ ਪੁਸਤਕਾਂ ਲਿਖੀਆਂ। ਲੇਖਕ ਹੋਣ ਦੇ ਨਾਲ-ਨਾਲ ਉਹ ਇਕ ਚੰਗੇ ਪੱਤਰਕਾਰ ਵੀ ਸਨ ਅਤੇ ਪ੍ਰਭਾਵਸ਼ਾਲੀ ਬੁਲਾਰੇ ਵੀ ਜਿਨ੍ਹਾਂ ਨੂੰ ਲਿਖਣ-ਬੋਲਣ ਤੋਂ ਪਹਿਲਾਂ ਇਹ ਪੂਰੀ ਤਰ੍ਹਾਂ ਸਪੱਸ਼ਟ ਹੁੰਦਾ ਸੀ ਕਿ ਉਹਨਾਂ ਨੇ ਕੀ ਕਹਿਣਾ ਹੈ ਅਤੇ ਕਿਵੇਂ ਕਹਿਣਾ ਹੈ। ਸੰਗੀਤ-ਕਲਾ ਦੇ ਵੀ ਉਹ ਚੰਗੇ ਗਿਆਤਾ ਸਨ।

ਉਹਨਾਂ ਦੀ ਇਸ ਕਲਮੀ ਸਿਦਕ-ਦਿਲੀ ਵੱਲ ਦੇਖਦਿਆਂ ਉਸ ਸਮੇਂ ਖੁਸ਼ੀ ਮਹਿਸੂਸ ਹੋਣੀ ਸੁਭਾਵਿਕ ਸੀ, ਜਦੋਂ ਉਹਨਾਂ ਨੇ ਮੈਨੂੰ "ਬੀਤੇ ਦੀਆਂ ਪੈੜਾਂ" ਦੀ ਛੇਵੀਂ ਸੈਂਚੀ ਦੇ ਮੁੱਖ-ਸ਼ਬਦ ਲਿਖਣ ਲਈ ਆਖਿਆ! 1995 ਦੀ ਵਿਸਾਖੀ ਵਾਲੇ ਦਿਨ ਉਹਨਾਂ ਨੂੰ ਸੌਂਪੀ ਆਪਣੀ ਉਸ ਲਿਖਤ ਵਿਚ ਮੈਂ ਉਹਨਾਂ ਦੇ ਇਸ ਇਤਿਹਾਸਕ ਕਾਰਜ ਦੀ ਉਪਰੋਕਤ ਮਹੱਤਤਾ ਉੱਤੇ ਜ਼ੋਰ ਦਿੱਤਾ ਸੀ।

ਜਿਵੇਂ ਮੈਂ ਆਰੰਭ ਵਿਚ ਕਿਹਾ ਹੈ, ਕਵੀ ਜੀ ਚਲੇ ਗਏ ਹਨ ਕਿਉਂਕਿ ਆਖ਼ਰ ਸਭ ਨੇ ਹੀ ਜਾਣਾ ਹੁੰਦਾ ਹੈ। ਪਰ ਇਹ ਆਪਣੇ ਪਿੱਛੇ ਅਜਿਹੀ ਕਲਮ-ਕਮਾਈ ਛੱਡ ਗਏ ਹਨ ਜੋ ਸੌ ਸਾਲ ਤਾਂ ਕੀ, ਉਹਨਾਂ ਨੂੰ ਬਹੁਤ ਵਧੀਕ ਸਮੇਂ ਤੱਕ ਜੀਵਤ ਰੱਖੇਗੀ।

ਕਵੀ ਜੀ, ਤੁਹਾਡੀਆਂ ਪੋਥੀਆਂ ਵਿਚ ਤੁਹਾਡਾ ਚਿਹਰਾ ਮੁਸਕਰਾ ਰਿਹਾ ਹੈ, ਉਹੋ ਸਜੀਵ ਸਜਿੰਦ ਮੁਸਕਰਾਹਟ।

ਕਵੀ ਜੀ ਦੀ ਵਾਰਤਕ ਵੰਨਗੀ—

# ਸ੍ਰੀ ਰਾਮ ਰਾਮ ਜੀ

ਭੈਣੀ ਸਾਹਿਬ ਵਿਚ ਇਕ 'ਰਾਮ ਰਾਮ' ਜੀ ਹਨ ਜੋ ਇਸ ਘੜੀ 75 ਸਾਲਾਂ ਦੇ ਹਨ ਤੇ ਭੈਣੀ ਸਾਹਿਬ ਵਿਚ ਸਾਧਾਰਨ ਪਾਠ, ਅਖੰਡ ਪਾਠ, ਕਥਾ ਵਾਰਤਾ ਆਦਿ ਕੀਤਾ ਕਰਦੇ ਹਨ। ਭੈਣੀ ਸਾਹਿਬ ਤੋਂ ਬਾਹਰ ਵੀ ਨਾਮਧਾਰੀ ਮਰਿਆਦਾ ਅਨੁਸਾਰ ਪਾਠ ਕਰਨ ਕਰਵਾਣ ਲਈ ਜਾਂਦੇ ਹਨ। ਬਾਹਰੋਂ ਜਾਂ ਏਥੋਂ ਜੋ ਵੀ ਭੇਟਾ-ਪੂਜਾ ਮਿਲੇ ਗੁਰੂ ਕੇ ਲੰਗਰ ਦੇ ਅਰਪਣ ਕਰਦੇ ਹਨ। ਪੰਡਿਤ ਜੀ ਅਤੇ ਪੂਰਬਾ ਦੀ ਗੈਰ ਮੌਜੂਦਗੀ ਸਮੇਂ ਗੁਰੂ ਕੀ ਹਜ਼ੂਰੀ ਵਿਚ ਦੀਵਾਨਾਂ ਦੀ ਅਰਦਾਸ ਵੀ ਕਰਦੇ ਹਨ। ਮੈਂ ਇਹਨਾਂ ਨੂੰ ਪੁੱਛਿਆ : ਤੁਹਾਡਾ ਅਸਲ ਨਾਂ ਕੀ ਹੈ? ਕਹਿਣ ਲੱਗੇ : ਮੇਰਾ ਨਾਂ ਤਾਂ

ਰਾਮ ਜੀ ਦਾਸ ਸੀ ਤੇ ਜਿਨ੍ਹਾਂ ਕੋਲੋਂ ਮੈਂ ਅੱਖਰ ਗਿਆਨ ਹਾਸਲ ਕੀਤਾ ਉਹਨਾਂ ਦਾ ਨਾਂ ਵੀ ਰਾਮ ਜੀ ਦਾਸ ਸੀ। ਮੇਰਾ ਜਨਮ ਰਾਮਗੜ੍ਹੀਆਂ ਕੁਲ ਵਿਚੋਂ ਹੈ। ਪਿਤਾ ਦਾ ਨਾਂ ਤਾਂ ਕ੍ਰਿਸ਼ਨ ਸਿੰਘ ਹੈ ਪਰ ਮੈਂ ਰਾਮ ਜੀ ਦਾਸ ਹੀ ਹੋ ਗਿਆ। ਉਸਤਾਦ ਤੋਂ ਵੱਖਰਾ ਨਾਮ ਪਰਗਟ ਕਰਨ ਲਈ ਮੈਨੂੰ ''ਰਾਮ ਰਾਮ'' ਕਿਹਾ ਜਾਣ ਲੱਗਾ ਅਤੇ ਏਥੇ ਵੀ ਮੇਰਾ ਇਹੋ ਨਾਂ ਪ੍ਰਸਿਧ ਹੋ ਗਿਆ। ਹਰਜ ਵੀ ਕੀ ਹੈ ਮੇਰਾ ਨਾਂ ਲਿਆਂ ਅਕਾਲ ਪੁਰਖ ਦਾ ਨਾਮ ਆਪਣੇ-ਆਪ ਲਿਆ ਜਾਂਦਾ ਹੈ।

ਇਹ ਬਜ਼ੁਰਗ ਜਾਮਣਾਂ ਦੇ ਰੁਖ ਹੇਠ ਬੈਠਾ ਇਕ ਨੌਜਵਾਨ ਨੂੰ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿਖਾਂ ਰਿਹਾ ਸੀ।

## ਸਤਿਗੁਰੂ ਜੀ ਦੀ ਉਦਾਰਤਾ

ਹਰਭਜਨ ਸਿੰਘ ਸਿਤਾਰ ਨਾਲ ਗੱਲ ਚਲਦਿਆਂ, ਸਤਿਗੁਰੂ ਜਗਜੀਤ ਸਿੰਘ ਜੀ ਦੀ ਉਦਾਰਤਾ ਬਾਰੇ ਗੱਲ ਚੱਲ ਪਈ। ਉਹ ਤੜੱਕ ਬੋਲਿਆ : ਕਿਨ ਹੋਣੈਂ ਸਤਿਗੁਰੂ ਜੀ ਵਰਗਾ ' ਹੋਰਨਾਂ ਦੀ ਮਦਦ ਤਾਂ ਕਰਦੇ ਹੀ ਹਨ ਪਰ ਜਦੋਂ ਕਦੇ ਸਾਨੂੰ ਵੀ ਜ਼ਰੂਰਤ ਪਈ ਹੈ, ਪੰਜ-ਪੰਜ ਸੌ ਰੁਪਿਆ ਮਹੀਨਾਂ ਦੇਣ ਤੋਂ ਇਲਾਵਾ, ਇਹਨਾਂ ਸਾਡੀ ਮੰਗ ਤੋਂ ਦੂਣੀ ਰਕਮ ਦਿਤੀ ਹੈ। ਇਕ ਦਿਨ ਅਸੀਂ (ਮੈਂ ਤੇ ਗੁਰਦੇਵ) ਸਤਿਗੁਰੂ ਜੀ ਨਾਲ ਊਟੀ ਵਿਚ ਸਾਂ (ਇਹ ਤਾਮਲਨਾਡੂ ਦਾ ਸ਼ਹਿਰ ਊਟਕਮੰਡ ਹੈ) ਤਾਂ ਸਾਨੂੰ ਥੋੜੀ ਰਕਮ ਦੀ ਲੋੜ ਪਈ। ਕੁਛ ਖ਼ਰੀਦਣਾ ਸੀ ਪਰ ਜੇਬਾਂ ਖਾਲੀ ਸਨ। ਸਤਿਗੁਰੂ ਜੀ ਨੂੰ ਕੇਵਲ ਪੰਜਾਹ ਰੁਪੈਆਂ ਵਾਸਤੇ ਅਰਜ਼ ਕੀਤੀ। ਉਹਨਾਂ ਆਪਣੇ ਖਜ਼ਾਨਚੀ ਨੂੰ 100 ਰੁਪੈਆ ਦੇਣ ਦੀ ਆਗਿਆ ਕੀਤੀ। ਸੰਤ ਮਹਿੰਦਰ ਸਿੰਘ ਪੂਰਬਾ ਜੁ ਹਜ਼ੂਰ ਦਾ ਖ਼ਜ਼ਾਨਚੀ ਹੈ, ਖਰਚ ਵਲੋਂ ਕੁਛ ਤੰਗੀ ਮਹਿਸੂਸ ਕਰ ਰਿਹਾ ਸੀ। ਸਤਿਗੁਰਾਂ ਫ਼ਰਮਾਇਆ : ਤੂੰ ਇਹਨਾਂ ਨੂੰ ਤਾਂ 100 ਰੁਪਏ ਦੇਹ, ਆਪਣਾ ਸਰ ਜਾਵੇਗਾ।

ਇਹ ਲਿਖਦਿਆਂ ਮੈਨੂੰ ਦਰਸ਼ਨ ਸਿੰਘ (ਮਹਿਰਿਆਂ ਦੇ ਘਰ ਦਾ ਜਨਮ) ਭੈਣੀ ਸਾਹਿਬ ਦਾ, ਯਾਦ ਆ ਗਿਆ ਏ। 20.3.78 ਨੂੰ ਜਦੋਂ ਮੈਂ ਕਟਾਣੀਓਂ, ਉਹਦੇ ਰਿਕਸ਼ੇ ਤੇ ਭੈਣੀ ਸਾਹਿਬ ਆ ਰਿਹਾ ਸਾਂ ਤਾਂ ਸਹਿਜ ਭਾ ਪੁਛ ਬੈਠਾ :

'ਇਹ ਰਿਕਸ਼ਾ ਬੈਂਕ ਤੋਂ ਰਕਮ ਲੈ ਕੇ ਬਣਾਇਆ ਈ ?'

'ਨਹੀਂ ਜੀ, ਬੈਂਕ ਤਾਂ ਸਾਡੇ ਪਾਸ ਇਕੋ ਹੈ ਅਤੇ ਉਹ ਬੈਂਕ ਆਪਣੇ ਆਪ ਰਕਮ ਦਿੰਦਾ ਹੈ।'

ਅਤੇ ਦਰਸ਼ਨ ਸਿੰਘ ਨੇ ਆਪਣਾ ਦਿਲ ਖੋਲ੍ਹ ਕੇ ਰੱਖ ਦਿੱਤਾ :

'ਮੈਂ ਜ਼ਿਲਾ ਗੁਰਦਾਸਪੁਰ ਦਾ ਵਸਨੀਕ ਹਾਂ। ਘਰੋਂ ਲੜ ਕੇ ਆ ਗਿਆ ਸਾਂ, ਭੈਣੀ ਸਾਹਿਬ ਆ ਕੇ ਫਲ ਵੇਚਿਆ ਕਰਦਾ ਸਾਂ। ਮੇਲੇ ਹੋਲਿਆਂ ਵਿਚ ਚੁਖੇਰੇ ਵੱਟਕ ਹੋ ਜਾਂਦੀ। ਇਕ ਦਿਨ ਸਤਿਗੁਰੂ ਜੀ ਨੇ ਸੱਦ ਕੇ ਆਖਿਆ : ਕਾਕਾ, ਫਲਾਂ ਨੂੰ ਛੱਡ, ਰਿਕਸ਼ਾ ਬਣਾ ਲੈ ਅਤੇ ਕਟਾਣੀ ਤੋਂ ਭੈਣੀ ਸਾਹਿਬ ਨੂੰ ਸਵਾਰੀਆਂ ਢੋਂਦਾ ਰਿਹਾ ਕਰ। 'ਸੱਚੇ ਪਾਤਸ਼ਾਹ, ਰਿਕਸ਼ਾ ਲਈ ਪੈਸੇ?' ਮੈਂ ਅਰਜ਼ ਕੀਤੀ ਤਾਂ ਹਜ਼ੂਰ ਨੇ ਆਪਣੇ ਖ਼ਜ਼ਾਨਚੀ ਨੂੰ ਹੁਕਮ ਦੇ ਕੇ ਮੈਨੂੰ 800 ਰਪਏ ਦਿਵਾ ਦਿਤੇ। ਤਦ ਤੋਂ ਮੌਜ ਬਣੀ ਹੋਈ ਹੈ। ਰਿਕਸ਼ਾ ਖ਼ਰੀਦ ਲਿਆ। ਵਿਆਹ ਹੋ ਗਿਆ। ਘਰ ਖ਼ਰੀਦ ਲਿਆ ਹੈ। ਦੋ ਬੱਚੇ ਵੀ ਹੋ ਗਏ ਨੇ ਅਤੇ ਮੈਂ ਮੌਜ ਨਾਲ ਜ਼ਿੰਦਗੀ ਬਤੀਤ ਕਰ ਰਿਹਾ ਹਾਂ।'

ਇਸ ਦੇ ਨਾਲ ਹੀ ਮੈਨੂੰ ਆਪਣੇ ਨਾਲ ਘਟੀ ਇਕ ਘਟਨਾ ਚੇਤੇ ਆ ਗਈ। ਸੰਨ 1974 ਵਿਚ ਮੈਂ ਕਮਿਊਨਿਸਟ ਪਾਰਟੀ ਆਫ਼ ਇੰਡੀਆਂ ਦੇ 'ਨਵਾਂ ਜ਼ਮਾਨਾਂ' ਅਖ਼ਬਾਰ ਨਾਲ ਸੰਬੰਧਤ ਇਕ ਕੋਆਪਰੇਟਿਵ ਪ੍ਰੈਸ ਦਾ ਮੈਨੇਜਰ ਸਾਂ। ਕੋਆਪਰੇਟਿਵ ਦਾ ਪੂਰਾ ਨਾਂ ਹੈ : ਦੀ ਅਵਾਮੀ ਕੋਆਪਰੇਟਿਵ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਸੋਸਾਇਟੀ ਲਿਮਟਿਡ, ਜਲੰਧਰ ਅਤੇ ਇਸ ਸੁਸਾਇਟੀ ਦਾ ਸਕੱਤਰ ਵੀ ਮੈਂ ਹੀ ਸਾਂ। ਸਤਿਗੁਰੂ ਜੀ ਦੇ ਉਸ ਵੇਲੇ ਦੇ ਹਜ਼ੂਰੀ ਸਕੱਤਰ ਗੁਰਭਜਨ ਸਿੰਘ ਦੁਆਰਾ ਸੰਦੇਸ਼ ਪੁਜਾ ਕਿ ਮੈਂ ਜੂਨ-ਜੁਲਾਈ ਦੇ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਦੇ ਦੌਰੇ ਸਮੇਂ ਸ੍ਰੀ ਹਜ਼ੂਰ ਦੇ ਨਾਲ ਜਾਣਾ ਹੈ, ਆਪਣਾ ਪਾਸਪੋਰਟ ਤਿਆਰ ਕਰਵਾ ਲਵਾਂ।

ਅਤੇ ਦੋ ਮਹੀਨਿਆਂ ਦਾ ਇਹ ਟੂਰ, ਬਿਨਾਂ ਇਕ ਦਮੜੀ ਪੱਲਿਓਂ ਖ਼ਰਚਿਆਂ, ਸਤਿਗੁਰੂ ਜੀ ਨਾਲ ਕੀਤਾ। ਵਾਪਸੀ ਦੇ ਦਿਨੀਂ ਮੇਰਾ ਫ਼ਿਕਰ ਸੀ ਕਿ ਇਸ ਵਾਰ ਮੇਰੀ ਸੁਸਾਇਟੀ ਮੈਨੂੰ ਮੇਰੀ ਪ੍ਰੈਸ ਤੋਂ ਗ਼ੈਰਹਾਜ਼ਰੀ ਦੇ ਆਧਾਰ ਤੇ ਦੋ ਮਹੀਨੇ ਦੀ ਤਨਖ਼ਾਹ ਨਹੀਂ ਦੇਵੇਗੀ। (ਪਹਿਲਾਂ 1972 ਵਿਚ ਜਦੋਂ ਮੈਂ ਥਾਈਲੈਂਡ, ਮਲੇਸ਼ੀਆ, ਸਿੰਘਾਪੁਰ ਦਾ ਟੂਰ ਕੀਤਾ ਸੀ ਤਾਂ ਮੇਰੇ ਸਾਥੀਆਂ ਨੇ ਮੈਨੂੰ ਦੋ ਮਹੀਨੇ ਦੀ ਤਨਖਾਹ ਦੇ ਦਿਤੀ ਸੀ, ਪਰ ਐਤਕਾਂ ਨਾਂਹ ਹੋਣ ਦਾ ਡਰ ਸੀ)। ਕੈਨੇਡਾ ਤੋਂ ਵਾਪਸ ਆ ਕੇ ਯੂ.ਕੇ. ਵਿਚ ਇਕ ਦਿਨ ਸੋਚਿਆ ਕਿ ਜੇ 1000 ਰੁਪੈ ਸਤਿਗੁਰੂ ਜੀ ਵਲੋਂ ਮਿਲ ਜਾਵੇ ਤਾਂ ਮੈਂ ਘਰ ਜਾ ਕੇ ਕੁਛ ਲੈਣ ਦੇਣ ਭੁਗਤਾ ਲਵਾਂ। ਪ੍ਰੰਤੂ ਸਤਿਗੁਰੂ ਜੀ ਨੇ ਬਿਨਾਂ ਮੇਰੇ ਕਿਸੇ ਤਰ੍ਹਾਂ ਦੇ ਪ੍ਰਗਟਾਵੇ ਦੇ ਭਾਰਤ ਵਾਪਸੀ ਤੋਂ ਇਕ ਦਿਨ ਪਹਿਲਾਂ ਕਹਿ ਦਿਤਾ : ਦਸੀਂ ਨਾ ਕਿਸੇ ਨੂੰ ਪਰ ਜੇ ਘਰ ਜਾ ਕੇ ਤੈਨੂੰ ਦੋ ਕੁ ਹਜ਼ਾਰ ਮਿਲ ਜਾਵੇ ਤਾਂ ਤੇਰਾ ਸਰ ਜਾਵੇਗਾ ?

ਸੁਭਾਵਕ ਸੀ ਮੈਂ ਇਹ ਸੁਣ ਕੇ ਆਨੰਦਤ ਵੀ ਹੁੰਦਾ ਤੇ ਕ੍ਰਿਤਗਯ ਵੀ। ਪਰ ਮੇਰੇ ਬਿਨਾਂ ਕੁਛ ਕਹਿਣ ਤੋਂ ਇਸ ਤਰ੍ਹਾਂ ਕੀਤੀ ਗਈ ਮੇਰੀ ਮਦਦ ਨੇ ਮੈਨੂੰ ਸਤ੍ਰਿਗੁਰੂ ਜੀ ਦੇ ਅੰਤਸਤਲ ਦਾ ਪਤਾ ਦੇ ਦਿਤਾ।

■

ਇਨ੍ਹਾਂ ਟੈਲੀਫੋਨ ਡਾਇਰੈਕਟਰੀਆਂ ਅਤੇ ਉਨ੍ਹਾਂ ਦਾ ਥਾਈ ਨਾਮ ਵੀ ਅੰਕਿਤ ਕੀਤਾ। ਬਾਅਦ ਦੇ ਐਡੀਸ਼ਨਾਂ ਵਿਚ ਆਪ ਨੇ ਸਭਨਾਂ ਦੇ ਨਾਮ ਗੁਰਮੁਖੀ ਲਿੱਪੀ ਵਿਚ ਵੀ ਨਾਲੋ ਨਾਲ ਦਿਤੇ। ਸ੍ਰੀ ਪ੍ਰੀਤਮ ਸਿੰਘ ਜੀ ਕਵੀ ਆਪ ਦੇ ਇਸ ਉਦੱਮੀ ਕਾਰਜ ਬਾਰੇ ਇੰਜ ਲਿਖਦੇ ਹਨ :

"ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਥਾਈਲੈਂਡ ਆਇਆਂ, ਆਰਟ ਪੇਪਰ ਤੇ ਬਹੁਤ ਵਧੀਆ ਛਪੀ ਹੋਈ, ਹਰੇ ਰੰਗ ਦੀ ਕਵਰ ਵਾਲੀ "ਨਾਮਧਾਰੀ ਟੈਲੀਫੋਨ ਡਾਇਰੈਕਟਰੀ ਆਫ ਥਾਈਲੈਂਡ" ਨਾਮਧਾਰੀ ਸੰਗਤ ਦੇ ਵਿਸ਼ਾਲ ਇਕੱਠ ਸਮੇਂ, ਸ੍ਰੀ ਸਤਿਗੁਰੂ ਜੀ ਦੁਆਰਾ ਰਿਲੀਜ਼ ਹੋਈ। ਇਸ ਨੂੰ ਤੱਕ ਕੇ ਉਸ ਆਦਮੀ ਦੇ ਉਦੱਮ ਦੇ ਸਦਕੇ ਜਾਣ ਨੂੰ ਜੀ ਕਰ ਆਇਆ, ਜਿਸਨੂੰ ਬੈਂਕਾਕ ਅਤੇ ਥਾਈ ਦੇਸ਼ ਵਿਚ ਵਸਦੇ ਨਾਮਧਾਰੀਆਂ ਦੇ ਐਡਰੈਸ ਅਤੇ ਟੈਲੀਫੋਨ ਨੰਬਰ ਇਕੱਤਰ ਕਰਨ ਦਾ ਖ਼ਿਆਲ ਸੁੱਝਿਆ ਅਤੇ ਫਿਰ ਉਸਨੇ ਘਰ-ਘਰ ਨਾਲ ਸੰਪਰਕ ਸਥਾਪਿਤ ਕਰਕੇ ਅੱਤੀ ਖਾਸੀ ਮਿਹਨਤ ਨਾਲ ਇਸਨੂੰ ਛਪਵਾਉਣ ਦਾ ਪ੍ਰਬੰਧ ਕੀਤਾ।"

ਆਪ ਦੁਆਰਾ ਸੰਕਲਿਤ ਅਤੇ ਰਚਿਤ "ਗੁਰੂ ਬੰਸਾਵਲੀ" ਪੁਸਤਕ ਭਾਵੇਂ 1994 ਵਿਚ ਸਾਹਮਣੇ ਆਈ ਪਰ ਇਸ ਬਾਰੇ ਮੇਰੇ ਨਾਲ ਵਿਚਾਰ ਵਟਾਂਦਰਾ ਚਿਰਾਂ ਤੋਂ ਹੁੰਦਾ ਆ ਰਿਹਾ ਸੀ। ਆਪ ਨੇ ਗੁਰੂ ਸਾਹਿਬਾਨ ਦੀਆਂ ਆਗਮਨ ਅਤੇ ਜੋਤੀ ਜੋਤ ਸਮਾਉਣ ਦੀਆਂ ਤਿਥੀਆਂ, ਮਾਤਾਵਾਂ, ਪਿਤਾ ਅਤੇ ਪ੍ਰਕਾਸ਼ ਸਥਾਨ, ਆਨੰਦ ਕਾਰਜ ਸੰਜੋਗ ਤਿਥੀ ਸਹਿਤ, ਗੁਰੂ ਸਾਹਿਬਾਨ ਦੀ ਸੰਤਾਨ ਦੇ ਨਾਮ ਅਤੇ ਗੁਰੂ ਸਾਹਿਬਾਨ ਵਲੋਂ ਰਚੀਆਂ ਬਾਣੀਆਂ ਦਾ ਵੇਰਵਾ ਬੜੀ ਖੋਜ ਅਤੇ ਜਤਨਾਂ ਨਾਲ ਇਕੱਠਾ ਕੀਤਾ। ਇਸ ਸਾਰੀ ਖੋਜ ਉਤੇ ਵਰਤਮਾਨ ਸਤਿਗੁਰੂ ਜੀ ਨੂੰ ਮੁਹਰ ਲਾਉਣ ਵਾਸਤੇ ਅਰਜ਼ ਕੀਤੀ। ਸਤਿਗੁਰੂ ਜੀ ਨੇ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਨੂੰ ਇਹਨਾਂ ਵੇਰਵਿਆਂ ਨੂੰ ਵਾਚਣ ਵਾਸਤੇ ਹੁਕਮ ਲਾਇਆ। ਏਧਰ ਆਪ ਗੁਰੂ ਸਾਹਿਬਾਨ ਦੇ ਜੀਵਨ ਦੇ ਮੁੱਖ ਕਾਰਜਾਂ ਬਾਰੇ ਵੀ ਲਿਖੀ ਜਾ ਰਹੇ ਸਨ। ਸ੍ਰ. ਜਸਵਿੰਦਰ ਸਿੰਘ, ਮੇਰੇ ਅਤੇ ਸ੍ਰ. ਨਰਿੰਜਨ ਸਿੰਘ, "ਜਯੋਤੀ" ਜੀ ਨਾਲ ਸਲਾਹ ਮਸ਼ਵਰਾ ਕਰਨ ਉਪਰੰਤ ਇਸ ਪੁਸਤਕ ਦਾ ਖਰੜਾ ਤਿਆਰ ਹੋ ਗਿਆ। ਖੁਰਾਣਾ ਜੀ ਨੇ ਜਿਥੇ ਮੇਰੇ ਜ਼ਿੰਮੇ ਇਸ ਖਰੜੇ ਨੂੰ ਤਰਤੀਬ ਦੇ ਕੇ ਛਾਪਣ ਦੀ ਜ਼ਿੰਮੇਵਾਰੀ ਲਾਈ, ਉਥੇ ਸ੍ਰੀ ਅਮਰ ਭਾਰਤੀ ਜੀ ਪਾਸ ਇਸ "ਗੁਰੂ ਬੰਸਾਵਲੀ" ਪ੍ਰਤੀ ਕੁਝ ਸ਼ਬਦ ਲਿਖਣ ਦੀ ਅਰਜ਼ ਕੀਤੀ। ਭਾਰਤੀ ਜੀ ਇਸ ਪੁਸਤਕ ਪ੍ਰਤੀ ਲਿਖਦੇ ਹਨ :

"ਸਤਿਗੁਰੂ ਨਾਨਕ ਪਰੰਪਰਾ ਦੇ ਸਤਿਗੁਰੂ ਸਾਹਿਬਾਨ ਦੇ ਆਗਮਨ, ਗ੍ਰਹਿਸਥ ਜੀਵਨ ਵਿਚ ਪ੍ਰਵੇਸ਼, ਗੁਰ ਗੱਦੀ ਦੀ ਪ੍ਰਾਪਤੀ ਤੇ ਗੁਰ ਗੱਦੀ ਦੇ ਅਰਪਣ ਦੀਆਂ ਮਿਤੀਆਂ ਦੀ ਜਾਣਕਾਰੀ ਦੇਂਦੀ ਇਸ ਪੁਸਤਕ ਨੂੰ ਵੇਖਕੇ ਲਗਦਾ ਹੈ ਕਿ ਸ੍ਰੀ ਸੁਰਜੀਤ ਸਿੰਘ ਖੁਰਾਣਾ ਨੇ ਗੁਰਸਿੱਖਾਂ ਤੇ ਗੁਰਮਤ ਦੇ ਜਗਿਆਸੂਆਂ ਦੀ ਇਕ ਵੱਡੀ ਲੋੜ ਪੂਰੀ ਕੀਤੀ ਹੈ .....। ਸਤਿਗੁਰੂ ਨਾਨਕ ਦੇਵ ਜੀ ਤੋਂ ਲੈਕੇ ਸਤਿਗੁਰੂ ਜਗਜੀਤ ਸਿੰਘ ਜੀ ਤਕ ਗੁਰੂ ਵੰਸ਼ ਦੀ ਬੰਸਾਵਲੀ ਦੇ ਵਰਣਨ ਤੋਂ ਇਸ ਪੁਸਤਕ ਦੇ ਕਿਸੇ ਵੀ ਪਾਠਕ ਦੀ ਇਕ ਪ੍ਰਕਾਰ ਨਾਲ ਸਹਿਜੇ ਹੀ ਗੁਰ ਇਤਿਹਾਸ ਤਕ ਪਹੁੰਚ ਹੋ ਜਾਂਦੀ ਹੈ....। ਲੰਮੀਆਂ ਸਾਖੀਆਂ ਲਈ ਤਾਂ ਕੋਈ ਵੱਡੇ ਤੋਂ ਵੱਡੇ ਆਕਾਰ ਦੀ ਪੁਸਤਕ ਵੀ ਛੋਟੀ ਲੱਗ ਸਕਦੀ ਹੈ-ਪਰ ਜੇਕਰ ਜ਼ਰੂਰੀ ਘਟਨਾਵਾਂ ਨੂੰ ਵੇਖਣਾ ਸਮਝਣਾ ਹੋਵੇ ਤਾਂ ਇਹ ਪੁਸਤਕ ਇਕ ਸੰਦਰਭ ਗ੍ਰੰਥ ਦਾ ਕੰਮ ਦੇਣ ਦੇ ਯੋਗ ਹੈ...।"

ਖੁਰਾਣਾ ਜੀ ਨੇ ਇਹ ਪੁਸਤਕ ਹਰ ਚਾਹਵਾਨ ਨੂੰ ਮੁਫਤ ਅਤੇ ਖੁਦ ਪਹੁੰਚ ਕਰਕੇ ਦਿਤੀ। ਸੰਤ ਸੁਰਜੀਤ ਸਿੰਘ ਖੁਰਾਣਾ ਦੀ ਅਣਥਕ ਮੇਹਨਤ, ਖੋਜ, ਧਾਰਮਕ ਲਗਨ, ਸਾਹਿਤਕ ਰੁੱਚੀ ਅਤੇ ਪੰਥ ਪ੍ਰਤੀ ਸਮਰਪਤ ਭਾਵਨਾ ਦੀ ਇਹ ਪੁਸਤਕ ਜਿਉਂਦੀ ਜਾਗਦੀ ਮਿਸਾਲ ਹੈ।

ਸੰਤ ਖੁਰਾਣਾ ਜੀ ਪੰਥ ਦੇ ਅਖ਼ਬਾਰ "ਸਤਿਜੁਗ" ਅਤੇ "ਵਰਤਮਾਨ ਹਿੰਦੁਸਤਾਨ" ਨਾਲ ਆਖ਼ਰੀ ਸਮੇਂ ਤਕ ਜੁੜੇ ਰਹੇ। ਥਾਈਲੈਂਡ ਦੀਆਂ ਧਾਰਮਕ ਅਤੇ ਸਮਾਜਕ ਸਰਗਰਮੀਆਂ ਨੂੰ ਆਪ ਬੜੇ ਸੁੰਦਰ ਅੱਖਰਾਂ ਵਿਚ ਲਿਖਕੇ ਇਹਨਾਂ ਅਖ਼ਬਾਰਾਂ ਨੂੰ ਛਾਪਣ ਵਾਸਤੇ ਭੇਜਦੇ ਰਹੇ। ਇਹ ਰਿਪੋਰਟਾਂ ਏਨੀਆਂ ਤਰਤੀਬਵਾਰ, ਤਿਥੀਆਂ ਅਤੇ ਨਾਵਾਂ ਦੇ ਵੇਰਵੇ ਸਹਿਤ ਹੁੰਦੀਆਂ ਕਿ ਸਤਿਗੁਰੂ ਜੀ ਆਪ ਨੂੰ "ਅੱਖੀਂ ਡਿੱਠਾ ਹਾਲ" ਨਾਮ ਨਾਲ ਸੰਬੋਧਨ ਕਰਨ ਲਗ ਪਏ। ਖੁਰਾਣਾ ਜੀ ਦੇ ਇਸ ਰਿਪੋਰਟਿੰਗ ਗੁਣ ਸਦਕਾ ਹੀ ਸਤਿਗੁਰੂ ਜੀ ਸੰਗ ਆਪ ਨੂੰ ਯੋਰਪ (ਅਮਰੀਕਾ, ਇੰਗਲੈਂਡ ਅਤੇ ਕੈਨੇਡਾ) ਜਾਣ ਦਾ ਸੁਭਾਗ ਪ੍ਰਾਪਤ ਹੋਇਆ। ਪਹਿਲਾਂ ਮੁੱਲਵਾਨ ਟੈਲੀਫੋਨ ਡਾਇਰੈਕਟਰੀਆਂ ਤੇ ਫਿਰ ਇਕ ਇਤਿਹਾਸਕ ਪੁਸਤਕ "ਗੁਰੂ ਬੰਸਾਵਲੀ" ਤੇ "ਅੱਖੀਂ ਡਿੱਠਾ ਹਾਲ" ਸਦਕਾ ਖੁਰਾਣਾ ਜੀ ਦੀ ਪਛਾਣ ਦਾ ਘੇਰਾ ਹਮੇਸ਼ਾ ਵਾਧੇ ਵਿਚ ਹੀ ਰਿਹਾ।

ਸ੍ਰ. ਸੁਰਜੀਤ ਸਿੰਘ ਖੁਰਾਣਾ ਦਾ ਜਨਮ 14 ਜੂਨ 1928 ਨੂੰ ਮਾਤਾ ਵਿਦਿਆ ਦੇਵੀ (ਵੇਦ ਕੌਰ) ਅਤੇ ਪਿਤਾ ਸ੍ਰ. ਕਰਤਾਰ ਸਿੰਘ ਖੁਰਾਣਾ ਦੇ ਗ੍ਰਹਿ ਵਿਖੇ ਹੋਇਆ। ਆਪ ਦੱਸਦੇ ਸਨ ਕਿ ਆਪ ਦੇ ਦਾਦਾ ਸ੍ਰ. ਸੁੰਦਰ ਸਿੰਘ ਖੁਰਾਣਾ ਹਰ ਸਮੇਂ ਨਿਤਨੇਮ ਵਿਚ ਲੀਨ ਰਹਿੰਦੇ ਸਨ। ਆਪ ਦੇ ਪਿਤਾ ਜੀ ਵਿਹਾਰਕ ਪੱਖ ਤੋਂ ਹਮੇਸ਼ਾ ਅਤੇ ਇਕਦਮ ਸੱਚੇ ਸੁੱਚੇ ਰਹੇ। ਆਪ ਦੇ ਮਾਤਾ ਜਿਨ੍ਹਾਂ ਦੇ ਦਰਸ਼ਨ ਕਰਨ ਅਤੇ ਸਨੇਹ ਪ੍ਰਾਪਤ ਕਰਨ ਦਾ ਸੁਭਾਗ ਸਾਨੂੰ ਵੀ ਲੰਮਾ ਸਮਾਂ ਪ੍ਰਾਪਤ ਹੋਇਆ, ਉਹਨਾਂ ਨੇ ਜਿਥੇ ਸਦਾ ਸੁੱਚ ਸੋਧ ਨੂੰ ਤਰਜੀਹ ਦਿਤੀ ਉਥੇ ਕਦੀ ਵੀ ਚਮੜੇ ਦੀ ਬੋਕੀ ਵਾਲੇ ਅਤੇ ਟੂਟੀ ਦੇ ਪਾਣੀ ਦੀ ਵਰਤੋਂ ਨਹੀਂ ਕੀਤੀ। ਖੁਰਾਣਾ ਜੀ ਦੱਸਦੇ ਸਨ ਕਿ ਉਹਨਾਂ ਦੇ ਮਾਤਾ ਜੀ ਨੇ ਪ੍ਰਾਰੰਭ ਤੋਂ ਹੀ ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਰਹਿਣ ਦੀ ਪ੍ਰੇਰਨਾ ਦਿਤੀ ਸੀ ਤੇ ਇਸ "ਤੇ ਪਰਪੱਕ ਰਹਿਣ ਦਾ ਸਦਾ ਪਹਿਰਾ

ਦਿਤਾ। ਖੁਰਾਣਾ ਜੀ ਨੇ ਆਪਣੇ ਬਜ਼ੁਰਗਾਂ ਦੀ ਯਾਦ ਹਮੇਸ਼ਾ ਮਨ ਵਿਚ ਵਸਾਈ ਰੱਖੀ। ਆਪ ਆਪਣੇ ਕਾਰਜਾਂ ਵਾਸਤੇ ਆਪਣੇ ਬਜ਼ੁਰਗਾਂ ਦੀ ਅੰਤ੍ਰੀਵ ਪ੍ਰੇਰਨਾ ਮੰਨਦੇ ਸਨ।

ਨਾਮਧਾਰੀ ਪੰਥ ਦੇ ਜਾਣੇ ਪਛਾਣੇ ਵਿਚਾਰਵਾਨ ਅਤੇ ਸਾਹਿਤਕਾਰ ਸੇਠ ਖ਼ਜ਼ਾਨ ਸਿੰਘ ਜੀ ਇਨਸਾਫ ਹੁਰਾਂ ਨਾਲ ਕੁੱਝ ਰਿਸ਼ਤੇਦਾਰੀ ਹੋਣ ਕਾਰਨ ਖੁਰਾਣਾ ਜੀ ਨੂੰ ਉਹਨਾਂ ਦਾ ਸੰਪਰਕ ਵੀ ਮਿਲਿਆ। ਇਨਸਾਫ ਜੀ ਤੋਂ ਬਾਅਦ ਉਹਨਾਂ ਦੇ ਸਪੁੱਤਰਾਂ ਨਾਲ ਵੀ ਆਪ ਦਾ ਸਨੇਹ ਸੰਪਰਕ ਚਲਦਾ ਰਿਹਾ। ਇਨਸਾਫ ਜੀ ਦੇ ਸਪੁੱਤਰ ਸੇਠ ਜਗਤਾਰ ਸਿੰਘ ਸਚਦੇਵ ਆਪ ਦੀ ਸਿਮ੍ਰਿਤੀ ਵਿਚ ਲਿਖਦੇ ਹਨ "ਭਾਵੇਂ ਆਪ ਜੀ ਨਾਲ ਰਿਸ਼ਤੇਦਾਰੀ ਏਨੀ ਨਜ਼ਦੀਕੀ ਨਹੀਂ ਸੀ ਪਰ ਫਿਰ ਵੀ ਜਿਹੜਾ ਉਹਨਾਂ ਦਾ ਮਿਲਵਰਤਨ ਸੀ, ਉਸੇ ਮਿਲਵਰਤਨ ਨੇ ਐਸਾ ਮਾਹੌਲ ਬਣਾ ਦਿਤਾ ਕਿ ਇਕ ਦੂਜੇ ਨੂੰ ਬਹੁਤ ਨੇੜੇ ਕਰ ਦਿਤਾ। ਸੰਤ ਸੁਰਜੀਤ ਸਿੰਘ ਖੁਰਾਣਾ ਦਾ ਸੁਭਾਅ ਸਾਧਾਂ ਸੰਤਾਂ ਵਰਗਾ ਸੀ। ਜਿਥੇ ਆਪ ਨੇ ਗੁਰੂ ਘਰ ਵਿਚ ਬਹੁਤ ਸ਼ਰਧਾ ਭਾਵ ਰੱਖੀ ਉਥੇ ਆਪ ਆਪਣੇ ਪੰਥ ਬਾਰੇ, ਆਪਣੀ ਕੌਮ ਬਾਰੇ ਬਹੁਤ ਵੱਡੀ ਸੋਚ ਰੱਖਦੇ ਸਨ। ਸੇਵਾ ਭਾਵ ਨੂੰ ਹਮੇਸ਼ਾ ਮੁੱਖ ਰੱਖਣਾ। 1955-56 ਦੇ ਲਗਭਗ ਦਾਸ ਆਪਣੇ ਪਿਤਾ (ਇਨਸਾਫ ਜੀ) ਅਤੇ ਵੱਡੇ ਭਾਈ ਸੇਠ ਜਸਪਾਲ ਸਿੰਘ ਨਾਲ ਕਲਕੱਤੇ ਦੇ ਰਸਤੇ ਦਿੱਲੀ ਪਹੁੰਚੇ...।ਦਿੱਲੀ ਵਿਖੇ ਸੰਤ ਸੁਰਜੀਤ ਸਿੰਘ ਦੇ ਘਰ ਜਾ ਕੇ ਮਿਲੇ। ਸੰਤ ਸੁਰਜੀਤ ਸਿੰਘ ਜੀ ਬੜੇ ਆਦਰ ਭਾਵ ਨਾਲ ਮਿਲੇ। ਬਹੁਤ ਹੀ ਪਿਆਰ ਨਾਲ ਬਿਠਾਇਆ। ਉਸ ਸਮੇਂ ਆਪ ਦਿੱਲੀ ਵਿਖੇ ਗਾਂਧੀ ਨਗਰ ਨਿਵਾਸ ਕਰਦੇ ਸਨ। ਉਹਨਾਂ ਜਿਸ ਢੰਗ ਨਾਲ ਆਓ ਭਗਤ ਕੀਤੀ, ਦਾਸ ਵੇਖਕੇ ਬਹੁਤ ਹੀ ਪ੍ਰਭਾਵਤ ਹੋਇਆ। ਉਸ ਤੋਂ ਉਪਰੰਤ ਵੀ ਜਦੋਂ ਕੋਈ ਵੀ ਸਾਡੇ ਵਿਚੋਂ ਦਿੱਲੀ ਜਾਂਦਾ ਤਾਂ ਆਪ ਬਹੁਤ ਹੀ ਪ੍ਰੇਮ ਪਿਆਰ ਨਾਲ ਮਿਲਦੇ ਸਨ। 1968 ਵਿਚ ਜਦੋਂ ਆਪ ਬੈਂਕਾਕ ਆਏ ਤਾਂ ਆਪ ਨੇ ਆਪਣਾ ਕਾਰ ਵਿਹਾਰ ਬੈਂਕਾਕ ਵਿਖੇ ਹੀ ਆਰੰਭ ਕਰ ਦਿਤਾ। ਬੈਂਕਾਕ ਵਾਸੀ ਉਹਨਾਂ ਦੇ ਮਿਲਵਰਤਨ ਨੂੰ ਤੱਕਕੇ ਬਹੁਤ ਪ੍ਰਭਾਵਤ ਹੋਏ।"

ਇਸੇ ਤਰ੍ਹਾਂ ਸੰਤ ਖੁਰਾਣਾ ਜੀ ਨੂੰ ਪੰਥ ਦੇ ਜਾਣੇ ਪਛਾਣੇ ਕੁੱਝ ਅਗਾਂਹਵਧੂ ਵਿਚਾਰਾਂ ਵਾਲੇ ਵਿਅਕਤੀਆਂ ਸੇਠ ਸੇਵਾ ਸਿੰਘ ਸਚਦੇਵ ਅਤੇ ਗਿਆਨੀ ਹਰਬੰਸ ਸਿੰਘ ਸਚਦੇਵ ਦਾ ਵੀ ਸੰਪਰਕ ਮਿਲਿਆ। ਇਹਨਾਂ ਦੀ ਸੰਗਤ ਸਦਕਾ ਖੁਰਾਣਾ ਜੀ ਵਿਚਾਰਵਾਨਾਂ ਦੀ ਲੜੀ ਵਿਚ ਗਿਣੇ ਜਾਣ ਲਗ ਪਏ। ਭਾਵੇਂ ਆਪ ਨਾਮਧਾਰੀ ਸੰਗਤ ਆਫ ਥਾਈਲੈਂਡ ਦੇ ਐਗਜੈਟਿਵ ਮੈਂਬਰ ਨਹੀਂ ਸਨ ਪਰ ਸਾਰੇ ਕੰਮਾਂ ਨੂੰ ਨੇਪਰੇ ਚੜ੍ਹਾਉਣ ਵਾਸਤੇ ਸਦਾ ਤਤਪਰ ਰਹਿੰਦੇ ਸਨ। ਥਾਈਲੈਂਡ ਦੀ ਨਾਮਧਾਰੀ ਸੰਗਤ ਅਤੇ ਨਾਮਧਾਰੀ ਪਰਵਾਰਾਂ ਵਿਚ ਇਕਜੁੱਟਤਾ ਕਾਇਮ ਕਰਨ ਵਾਸਤੇ ਆਪ ਇਕ ਪੁਲ ਦਾ ਕੰਮ ਕਰਦੇ ਸਨ। ਖੁਰਾਣਾ ਜੀ ਦੇ ਸੁਭਾਅ ਵਿਚ ਸ਼ਾਮਲ ਸੀ ਕਿ ਕਿਸੇ ਵੀ ਧਾਰਮਕ ਅਤੇ ਸਮਾਜਕ ਸਮਾਗਮ ਵਿਚ ਇਕ ਸਰਗਰਮ ਵਿਅਕਤੀ ਵਜੋਂ ਹਿੱਸਾ ਲੈਂਦੇ। ਇਥੋਂ ਤਕ ਕਿ ਕੀਰਤਨੀ ਜੱਥੇ ਨਾਲ ਕੀਰਤਨ ਕਰਨ ਵਿਚ ਵੀ ਸਾਥ ਦਿੰਦੇ। ਸਤਿਗੁਰੂ ਜੀ ਦੇ ਥਾਈਲੈਂਡ ਦਰਸ਼ਨ ਦੇਣ ਉਤੇ ਉਹਨਾਂ ਨਾਲ ਪਹੁੰਚੇ ਹਰ ਸਿੱਖ ਦਾ ਪੂਰਾ ਵੇਰਵਾ ਆਪਣੇ ਪਾਸ ਨੋਟ ਕਰ ਲੈਂਦੇ। ਹਰ ਇਕ ਨੂੰ ਬੈਂਕਾਕ ਦਾ ਨਾ ਕੇਵਲ ਜੁਗਰਾਫੀਆ ਪੂਰੀ ਤਰ੍ਹਾਂ ਸਮਝਾਉਂਦੇ ਬਲਕਿ ਇਕ ਗਾਈਡ ਵਜੋਂ ਵੀ ਸਾਥ ਦਿੰਦੇ। ਇਸ ਤਰ੍ਹਾਂ ਖੁਰਾਣਾ ਜੀ ਦੀ ਹਰ ਇਕ ਨਾਲ ਇਕ ਤਰ੍ਹਾਂ ਦੀ ਨਿਜੀ ਸਾਂਝ ਪੈਦਾ ਹੋ ਜਾਂਦੀ। ਪਰ ਲਿਖਣ ਦਾ, ਸਾਂਝ ਪੈਦਾ ਕਰਨ ਦਾ ਕਾਰਜ ਕਰਨ ਵਿਚ ਇਹਨਾਂ ਦੀ ਜੀਵਨ ਸਾਥਣ ਮਾਤਾ ਸੁਰਜੀਤ ਕੌਰ ਦਾ ਸਦਾ ਸਹਿਯੋਗ ਰਿਹਾ। ਉਹਨਾਂ ਪਰਵਾਰਕ ਜ਼ੁੰਮੇਵਾਰੀਆਂ ਨੂੰ ਸੰਭਾਲਣ ਵਿਚ ਭਰਪੂਰ ਹਿੱਸਾ ਪਾਇਆ ਤੇ ਸੇਵਾ ਲਈ ਉਤਸ਼ਾਹਤ ਕੀਤਾ।

ਜ਼ਿੰਦਗੀ ਦੇ ਸਫ਼ਰ ਦੇ ਅੰਤਿਮ ਦਿਨਾਂ ਵਿਚ ਖੁਰਾਣਾ ਜੀ ਉਤੇ ਕਈ ਇਕ ਬੀਮਾਰੀਆਂ ਨੇ ਇਕੱਠਾ ਹਮਲਾ ਬੋਲ ਦਿਤਾ। ਬੈਂਕਾਕ ਵਾਸੀ ਸਪੁੱਤਰਾਂ ਨੇ ਆਪ ਨੂੰ ਬੜੇ ਵੱਡੇ ਖਰਚ ਵਾਲੇ ਹਸਪਤਾਲ ਵਿਚ ਦਾਖਲ ਕਰਵਾਇਆ। ਡਾਕਟਰਾਂ ਇਲਾਜ ਸ਼ੁਰੂ ਕਰ ਦਿਤਾ ਅਤੇ ਇਲਾਜ ਦੀਆਂ ਮਸ਼ੀਨਾਂ ਆਪ ਦੇ ਸਵਾਸਾਂ ਨੂੰ ਕਾਇਮ ਰੱਖਣ ਵਾਸਤੇ ਜਤਨ ਵਿਚ ਲਗ ਗਈਆਂ। ਸਤਿਗੁਰੂ ਜੀ ਭਾਰਤ ਤੋਂ ਵਿਸ਼ੇਸ਼ ਰੂਪ ਵਿਚ ਬੈਂਕਾਕ ਹਸਪਤਾਲ ਵਿਖੇ ਆਪ ਨੂੰ ਦਰਸ਼ਨ ਦੇਣ ਵਾਸਤੇ ਗਏ। ਆਪ ਦੀ ਆਵਾਜ਼ ਉਦੋਂ ਸਾਥ ਛੱਡਦੀ ਜਾ ਰਹੀ ਸੀ। ਸੋ ਆਪ ਨੇ ਲਿਖਕੇ ਸਤਿਗੁਰੂ ਜੀ ਤੋਂ ਬੰਦ-ਖਲਾਸੀ ਦੀ ਮੰਗ ਕੀਤੀ :-

"ਸੱਚੇ ਪਾਤਸ਼ਾਹ ਜੀ,

ਮੈਂ ਆਪ ਦਾ ਜਿੰਨਾਂ ਵੀ ਧੰਨਵਾਦ ਕਰਾਂ ਉਹ ਬਹੁਤ ਹੀ ਘੱਟ ਹੈ। ਦਾਸ ਦੀ ਅਰਜ਼ ਹੈ ਕਿ ਦਾਸ ਦੀ ਉਮਰ ਵੀ ਆਪ ਜੀ ਨੂੰ ਲਗ ਜਾਵੇ। ਅੱਗੋਂ ਏਹੋ ਜਿਹੀ ਬੀਮਾਰੀ ਪੰਥ ਵਿਚ ਕਿਸੇ ਹੋਰ ਨੂੰ ਨਾ ਲੱਗੇ। ਮੇਰੇ ਪਿਛਲੇ ਔਗਣ ਬਖ਼ਸ਼ ਲਏ ਜਣ। ਅਗੋਂ ਵਾਸਤੇ ਦਾਸ ਤੇ ਦਾਸ ਦੇ ਸਾਰੇ ਪਰਵਾਰ 'ਤੇ ਕਿਰਪਾ ਕਰੋ।" -18 ਫਰਵਰੀ 2000 ਸ਼ੁਕਰਵਾਰ

19 ਫਰਵਰੀ 2000 ਨੂੰ ਸਤਿਗੁਰੂ ਜੀ ਦੇ ਚਰਨਾਂ ਵਿਚ ਫਿਰ ਲਿਖ ਕੇ ਰੁੱਕਾ ਭੇਜਿਆ- "ਕਿਸੇ ਤਰੀਕੇ ਨਾਲ ਹਸਪਤਾਲ ਵਿਚੋਂ ਕੱਢ ਜਾਓ।" ਖੁਰਾਣਾ ਜੀ 22 ਫਰਵਰੀ 2000 ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। 9 ਮਾਰਚ 2000 ਨੂੰ ਖੁਰਾਣਾ ਜੀ ਦੇ ਭੋਗ ਸਮਾਗਮ 'ਤੇ ਸਤਿਗੁਰੂ ਜੀ ਫਿਰ ਉਚੇਚੇ ਤੌਰ ਤੇ ਬੈਂਕਾਕ ਪਹੁੰਚੇ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਖੁਰਾਣਾ ਜੀ ਦੇ ਚੰਗੇ ਕਾਰਜਾਂ ਵੱਲ ਸੰਗਤ ਦਾ ਧਿਆਨ ਦੁਆਇਆ। ਸੇਠ ਸੇਵਾ ਸਿੰਘ ਸਚਦੇਵ ਹੁਰਾਂ ਭਾਵ ਭਿੰਨੀ ਸ਼ਰਧਾਂਜਲੀ ਵਿਚ ਸੰਤ ਸੁਰਜੀਤ ਸਿੰਘ ਖੁਰਾਣਾ ਦੇ ਪਿਛੋਕੜ ਅਤੇ ਉਹਨਾਂ ਵਲੋਂ ਥਾਈਲੈਂਡ ਦੀ ਨਾਮਧਾਰੀ ਸੰਗਤ ਅਤੇ ਉਥੇ ਵਸਦੇ ਪਰਵਾਰਾਂ ਨੂੰ ਮਿਲੇ ਸਹਿਯੋਗ ਦੀ ਵਿਸਤਾਰ ਨਾਲ ਚਰਚਾ ਕੀਤੀ। ■

# ਸੰਤ ਮਹਿੰਦਰ ਸਿੰਘ ਪਨਿਹਾਰੀ

ਸੁਰਜੀਤ ਸਿੰਘ ਜੀਤ (ਲੰਡਨ)

ਇਨਸਾਨ ਕਹਿਣ ਨੂੰ ਤਾਂ ਇਕ ਵਿਅਕਤੀ ਹੈ, ਪਰ ਜੇ ਗੌਰ ਨਾਲ ਦੇਖੀਏ ਤਾਂ ਘੱਟ ਤੋਂ ਘੱਟ ਤਿੰਨ ਵਿਅਕਤੀਆਂ ਦਾ ਇਕ ਸੁਮੇਲ ਹੈ ਜੋ ਕਿਸੇ "ਇਕ" ਹੁਕਮੀ ਦੇ ਹੁਕਮ ਅਨੁਸਾਰ ਇਕੱਠੀਆਂ ਹੋਈਆਂ ਹਨ। ਇਕ ਪ੍ਰਸ਼ਨ ਉੱਠਦਾ ਹੈ, "ਬ੍ਰਹਿਮੰਡ ਮੈਂ ਤੀਨ ਦੇਵਤੇ ਹੈਂ" ਇਸ ਦਾ ਉੱਤਰ ਸੰਤ ਸੰਤੋਖ ਸਿੰਘ ਬਾਹੋਵਾਲ ਜੀ ਨੇ ਆਪਣੇ ਗ੍ਰੰਥ ਸਤਿਗੁਰੂ ਬਿਲਾਸ ਵਿਚ ਇਵੇਂ ਦਿੱਤਾ ਹੈ, "ਪੌਣ ਬਿਸ਼ਨ ਹੈ, ਬ੍ਰਹਮਾ ਜਲ ਹੈ, ਅਗਨੀ ਸ਼ਿਵ ਹੈ, ਪ੍ਰੰਤੂ ਜੀਵ ਪੰਜ ਤੱਤਾਂ ਦਾ ਪੁਤਲਾ ਹੈ। ਇਹ ਦੇਵ ਧਰਤੀ ਨਹੀਂ, ਇਹ ਮਾਤ ਲੋਕ ਹੈ ਜਿਥੇ ਦੇਵਤਿਆਂ ਵਰਗੇ ਪੰਜ ਤੱਤ ਦੇ ਪੁਤਲੇ ਆਪਣੀ ਜੀਵਨ ਯਾਤਰਾ ਪੂਰੀ ਕਰਦੇ ਹਨ। ਉਹ ਤਿੰਨ ਵਿਅਕਤੀਆਂ ਤੇ ਪੰਜਾਂ ਤੱਤਾਂ ਦਾ ਇਕ ਇਕੱਠ ਅਕਾਲ ਪੁਰਖ ਸਤਿਗੁਰੂ ਦੇ ਹੁਕਮ ਅੰਦਰ ਤਨ, ਮਨ, ਧਨ ਗੁਰੂ ਨੂੰ ਸੌਂਪ ਆਪਣੀ ਜੀਵਨ ਯਾਤਰਾ ਸਫਲ ਕਰਕੇ ਫਿਰ ਉਸ ਦੇ ਚਰਨਾਂ ਵਿਚ ਜਾ ਵਿਰਾਜਦੇ ਹਨ। ਅਜਿਹੇ ਹੀ ਇਕ ਮਹਾਨ ਪੁਰਖ ਸੰਤ ਮਹਿੰਦਰ ਸਿੰਘ ਜੀ ਪਨਿਹਾਰੀ ਆਪਣੀ ਸੰਸਾਰ ਯਾਤਰਾ ਸਫਲ ਕਰ ਗਏ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿੰਨ ਸੇਵਕ ਸੰਤ ਮਹਿੰਦਰ ਸਿੰਘ ਜੀ 82 ਕੁ ਸਾਲ ਦੀ ਉਮਰ ਭੋਗ ਕੇ 23 ਦਸੰਬਰ 2002 ਨੂੰ ਚੜ੍ਹਾਈ ਕਰ ਗਏ।

ਸੰਤ ਮਹਿੰਦਰ ਸਿੰਘ ਦਾ ਪਹਿਲਾ ਨਗਰ ਵੱਡੀ ਸਰਹਾਲੀ ਹਰੀਕਿਆਂ ਤੋਂ ਤਰਨ ਤਾਰਨ ਸੜਕ ਉੱਪਰ ਸਥਿਤ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਆਪ ਭਾਰਤ ਦੀ ਵੰਡ ਸਮੇਂ ਪਨਿਹਾਰੀ ਨਜ਼ਦੀਕ ਸਰਸਾ ਆ ਵਸੇ ਸਨ। ਆਪ ਜੀ ਦੇ ਪੜਦਾਦਾ ਸੰਤ ਸ਼ਾਮ ਸਿੰਘ ਜੋ ਆਪਣੇ ਸਮੇਂ ਦੇ ਵੱਡੇ ਜ਼ਿਮੀਦਾਰ ਅਤੇ ਮੰਨੇ ਪ੍ਰਮੰਨੇ ਸ਼ਾਹੂਕਾਰ ਸਨ। ਜਿਨ੍ਹਾਂ ਆਪਣੀ ਬਹੁਤ ਸਾਰੀ ਜਾਇਦਾਦ ਗਰੀਬਾਂ ਵਿਚ ਵੰਡ ਦਿੱਤੀ। ਦੇਵ ਨੇਤ ਪ੍ਰਭੂ ਦੀ ਕਿ ਕੁਝ ਜ਼ਮੀਨ ਬਾਕੀ ਰਹਿ ਗਈ ਜੋ ਆਪ ਜੀ ਦੇ ਪੁੱਤਰਾਂ -ਪੰਥ ਰਤਨ ਸੰਤ ਜਿਉਣ ਸਿੰਘ (ਸਰਹਾਲੀ ਵਾਲੇ), ਸੰਤ ਮੀਹਾਂ ਸਿੰਘ ਜੀ ਅਤੇ ਸੰਤ ਕਿਸ਼ਨ ਸਿਘ ਜੀ ਜਿਨ੍ਹਾਂ ਨੇ ਗੁਰਬਾਣੀ ਦੀ ਇਸ ਪੰਗਤੀ ਨੂੰ ਵੀ ਪ੍ਰਤੱਖ ਕਰ ਵਿਖਾਇਆ, ਜੋ ਅਜੇ ਤਕ ਸਿੱਖ ਇਤਿਹਾਸ ਵਿਚ ਮਿਸਾਲ ਵਿਚ ਨਹੀਂ ਸੀ ਆਈ-

*ਭਖੜੁ ਭਾਗੀ ਮੀਂਹੁ ਵਰਸੈ*
*ਭੀ ਗੁਰੁ ਦੇਖਣ ਜਾਈ।।*
*ਸਮੁੰਦੁ ਸਾਗਰ ਹੋਵੈ ਬਹੁ ਖਾਰਾ,*
*ਗੁਰਸਿਖ ਲੰਘਿ ਗੁਰ ਪਹਿ ਜਾਈ।।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ-ਗਮਨ ਸਮੇਂ ਖਾਰਾ ਸਮੁੰਦਰ ਪਾਰ ਕਰਕੇ ਸੰਤ ਮੀਹਾਂ ਸਿੰਘ ਜੀ ਨੇ ਸਰਕਾਰੀ ਸਖਤੀਆਂ ਦੀ ਪ੍ਰਵਾਹ ਨਾ ਕਰਦੇ ਹੋਏ, ਬਰਮਾ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਵਾਸ ਸਥਾਨ ਉੱਪਰ ਲਗੇ ਪਹਿਰਿਆਂ ਦੀ ਪ੍ਰਵਾਹ ਨਾ ਕਰਦੇ ਹੋਏ, ਗੁਰੂ ਜੀ ਦੀ ਜੁਦਾਈ ਦੀਆਂ ਜੰਜ਼ੀਰਾਂ ਤੋੜ ਸਤਿਗੁਰਾਂ ਦੀ ਪਵਿੱਤਰ ਨਿੱਘੀ ਗੋਦੀ ਦਾ ਅਨੰਦ ਮਾਣਿਆ ਅਤੇ ਸੰਗਤਾਂ ਲਈ ਪਵਿੱਤਰ ਹੁਕਮਨਾਮੇ ਸੰਗਤਾਂ ਦੇ ਭਲੇ ਲਈ "ਗੁਰ ਉਪਦੇਸ਼" ਗੁਰੂ ਸ਼ਬਦ ਸੰਗਤਾਂ ਨੂੰ ਲਿਆ ਕੇ ਦਿੱਤੇ। ਗੁਰੂ ਜੀ ਦੇ ਲੰਗਰ ਵਿਚ ਲੱਗੀ ਮਾਇਆ, ਗਰੀਬਾਂ ਨੂੰ ਕੀਤਾ ਹੋਇਆ ਦਾਨ, ਸਤਿਗੁਰੂ ਦਰ ਦੀ ਸੇਵਾ ਦਾ ਫ਼ਲ ਅੱਜ ਸੰਤਾਂ ਦੇ ਪਰਵਾਰ ਵਿਚੋਂ ਪ੍ਰਤੱਖ ਦੇਖਿਆ ਜਾ ਸਕਦਾ ਹੈ। ਸੰਤ ਜਿਉਣ ਸਿੰਘ ਜੀ ਵਲੋਂ ਬਣਾਇਆ ਗੁਰਦਵਾਰਾ ਅੱਜ ਵੀ ਸੰਤਾਂ ਦੀ ਪ੍ਰਤੀਬੱਧਤਾ, ਸ਼ਰਧਾ ਤੇ ਭਗਤੀ ਦੀ ਪ੍ਰਤੱਖ ਮਿਸਾਲ ਹੈ। ਇਹ ਸੰਤ ਜੀ ਵੀ ਸੰਤ ਮਹਿੰਦਰ ਸਿੰਘ ਜੀ ਦੇ ਵਡੇਰਿਆ ਵਿਚੋਂ ਸਨ।

ਉੱਪਰ ਲਿਖੇ ਸੰਤਾਂ ਦੇ ਪੜਪੋਤੇ ਤੇ ਪੋਤਰੇ ਸੰਤ ਮਹਿੰਦਰ ਸਿੰਘ ਜੀ ਬਹੁਤ ਹੀ ਉੱਚ ਕੋਟੀ ਦੇ ਵਿਦਵਾਨ ਸਨ। ਆਪ ਜੀ ਨੇ ਸਿੱਖ ਪੰਥ ਵਿਚੋਂ ਅਲੋਪ ਹੋ ਰਹੀ ਬ੍ਰਹਮ ਵਿਦਿਆ "ਵੇਦਾਂਤ" ਨੂੰ ਪ੍ਰਗਟ ਹੀ ਨਹੀਂ ਕੀਤਾ ਸਗੋਂ ਪ੍ਰਭੂ ਪ੍ਰੇਮੀਆਂ ਦੇ ਲਾਭ ਲਈ ਪੁਰਾਤਨ ਆਦਿ ਗਿਆਨ ਦਾ ਪ੍ਰਕਾਸ਼ ਆਪਣੀਆਂ ਪੁਸਤਕਾਂ ਰਾਹੀਂ ਕੀਤਾ, ਜੋ ਵਿਦਵਤਾ ਭਰਪੂਰ ਸੰਤਾਂ ਦੀ ਸੰਗਤਾਂ ਨੂੰ ਦੇਣ ਹੈ।

"ਵੇਦਾਂਤ" ਕੋਈ ਓਪਰੀ ਅਤੇ ਅਨੋਖੀ ਵਿਦਿਆ ਨਹੀਂ ਹੈ ਸਗੋਂ ਇਹ ਵੀ ਜਗਿਆਸੂ, ਮਹਾਨ ਵਿਦਵਾਨ ਰਿਸ਼ੀਆਂ ਦੀ ਕ੍ਰਿਤ ਹੈ, ਜਿਸ ਨੂੰ ਮੱਧ ਕਾਲ ਸਮੇਂ ਸ੍ਰੀ ਗੁਰੂ ਨਾਨਕ ਦੇਵ

ਜੀ ਨੇ ਅਤੇ ਉਨ੍ਹਾਂ ਦੇ ਜਾਨਸ਼ੀਨਾਂ ਨੇ ਆਪਣੀ ਉੱਤਰੀ ਭਾਰਤ ਦੀ ਪ੍ਰਚਲਤ ਭਾਸ਼ਾ ਵਿਚ ਆਪਣੇ ਪਵਿੱਤਰ ਉਪਦੇਸ਼ (ਗੁਰਬਾਣੀ, ਗੁਰੂ-ਬਾਣੀ) ਸੁਖੈਨ ਅਤੇ ਸਮੇਂ ਦੀ ਪ੍ਰਚਲਤ ਗੁਰਮੁਖੀ (ਗੁਰ-ਬਾਣੀ) ਵਿਚ ਉਚਾਰਨ ਕਰ ਦਿੱਤੇ। ਜਿਸ ਨੂੰ ਅੱਜ ਗੁਰਬਾਣੀ ਦਾ ਦਰਜਾ ਦਿੱਤਾ ਜਾਂਦਾ ਹੈ।

ਸੰਤ ਮਹਿੰਦਰ ਸਿੰਘ ਜੀ ਨੇ ਬ੍ਰਹਮ ਵਿਦਿਆ "ਵੇਦਾਂਤ" ਦਾ ਗੂੜ੍ਹ ਅਧਿਅਨ ਕੀਤਾ ਅਤੇ ਉਸ ਨੂੰ ਗੁਰਬਾਣੀ ਅਨੁਸਾਰ ਆਪਣੇ ਸਰੀਰ ਉੱਪਰ ਹੰਢਾਇਆ। ਇਸ ਦੇ ਗਿਆਨ ਦੇ ਨਾਲ ਨਾਲ ਆਪ ਜੀ ਵੇਦਾਂਤ ਦੇ ਗੁਣਾਂ ਨਾਲ ਵੀ ਭਰਪੂਰ ਸਨ। ਆਪ ਜੀ ਨੇ ਦਾਸ ਨੂੰ ਦੱਸਿਆ ਕਿ "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਦੇ ਸਭ ਤੋਂ ਵੱਡੇ ਵੇਦਾਂਤੀ ਹਨ।" ਦਾਸ ਨੇ ਪੁਛਿਆ ਇਹ ਕਿਵੇਂ ਹੋ ਸਕਦਾ ਹੈ? ਸੰਤ ਜੀ ਨੇ ਦਸਿਆ ਕਿ ਵੇਦਾਂਤ ਅਤੇ ਗੁਰਬਾਣੀ ਇਹ ਕਹਿੰਦੀ ਹੈ ਕਿ "ਮਾਇਆ ਨਾਗਨੀ ਹੈ", ਪਰ ਅੱਜ ਦਾ ਪ੍ਰਤੱਖ ਸਤਿਗੁਰੂ ਵੇਦਾਂਤ ਤੋਂ ਅਗਾਂਹ ਦੀ ਅਤੇ ਸਮੇਂ ਦੇ ਹਾਣ ਦੀ ਗੱਲ ਕਰਦਾ ਹੋਇਆ ਫਰਮਾਉਂਦਾ ਹੈ, "ਜਿਥੇ ਮਾਇਆ ਆਵੇ ਤੁਸੀਂ ਉਥੇ "ਸਬਰ" ਨੂੰ ਨਾਲ ਹੀ ਰੱਖ ਲਓ ਫਿਰ ਮਾਇਆ ਨਾਗਨੀ ਨਹੀਂ ਰਹੇਗੀ। ਦੱਸ ਕਾਕਾ ਸਤਿਗੁਰੂ ਵੇਦਾਂਤ ਦੇ ਵਿਦਵਾਨ-ਬ੍ਰਹਮ ਕਿਵੇਂ ਨਾ ਹੋਏ ਜੋ ਸਮੇਂ ਅਨੁਸਾਰ ਵੇਦਾਂਤ-ਗਿਆਨ ਵਿਦਿਆ ਗੁਰਬਾਣੀ ਦਾ ਪ੍ਰਚਾਰ ਕਰ ਰਹੇ ਹਨ।"

ਸੰਤ ਜੀ ਨੇ ਆਪਣੇ ਜੀਵਨ ਕਾਲ ਵਿਚ ਪੂਰਨ ਗੁਰਮੁਖੀ ਗੁਰਸਿੱਖੀ ਵਾਲਾ ਜੀਵਨ ਪ੍ਰਤੱਖ ਮਿਸਾਲ ਬਣ ਕੇ ਜੀਵਿਆ ਹੈ। ਆਪ ਜੀ ਉੱਚ-ਕੋਟੀ ਦੇ ਵਿਦਵਾਨ, ਸਿਰਫ ਕਿਤਾਬੀ ਵਿਦਵਾਨ ਹੀ ਨਹੀਂ ਸਗੋਂ ਨਾਮ ਅਭਿਆਸੀ, ਪੂਰਨ ਭਜਨੀਕ ਸਾਧੂ ਬਿਰਤੀ ਵਾਲੇ ਗੁਣੀ ਗਿਆਨੀ ਗੁਰਸਿਖ ਸਨ। ਆਪ ਜੀ ਨੂੰ ਨਿਮਰਤਾ ਦੇ ਪੁੰਜ ਪੂਰਨ ਬ੍ਰਹਮ ਅਵਤਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਜ਼ਦੀਕੀ ਰਿਸ਼ਤੇਦਾਰ (ਕੁੜਮ) ਹੋਣ ਦੇ ਬਾਵਜੂਦ ਵੀ ਸ੍ਰੀ ਸਤਿਗੁਰੂ ਜੀ ਇਨ੍ਹਾਂ ਸੰਸਾਰੀ ਰਿਸ਼ਤਿਆਂ ਤੋਂ ਬਹੁਤ ਉੱਪਰ ਉੱਠ (ਸੰਤਾਂ ਨੂੰ) ਪੂਰਨ ਗੁਰਸਿੱਖੀ ਵਾਲਾ ਜੀਵਨ ਜੀਊਣ ਦੀ ਜਾਚ ਦੱਸਦੇ ਰਹੇ ਅਗੋਂ ਸੰਤ ਜੀ ਵੀ ਆਪਣੀ ਬਿਰਤੀ, ਲਗਨ ਅਤੇ ਵੇਦਾਂਤ ਵਿਦਿਆ ਦੀ ਖੋਜ ਵਿਚ ਹੀ ਵਿਚਰਦੇ ਰਹੇ। ਕਦੇ ਵੀ ਗੁਰੂ-ਸਿੱਖ ਦੇ ਰਿਸ਼ਤੇ ਤੋਂ ਅਗੇ ਨਹੀਂ ਸਨ ਗਏ।

ਮਨੁੱਖ ਇਕ ਪੌਣ-ਪਾਣੀ ਤੇ ਹੱਡ ਚੰਮ ਦਾ ਪਿੰਜਰ ਹੈ ਅਤੇ ਦੂਸਰੀ ਜੋ (ਰੂਹ) ਪੰਛੀ ਵਾਂਗਰ ਵਿਚ ਟਿਕੀ ਹੋਈ ਹੈ "ਹਾਡ ਮਾਸ ਨਾੜੀ ਕੋ ਪਿੰਜਰ ਪੰਖੀ ਬਸੈ ਬਿਚਾਰਾ।।" ਪਰ ਗਹੁ ਕੀਤਿਆਂ ਪਤਾ ਲਗਦਾ ਹੈ ਕਿ ਇਨ੍ਹਾਂ ਦੋਹਾਂ ਦਾ ਪ੍ਰਸਪਰ ਸੰਬੰਧ ਤੇ ਲਗਾਉ ਪੈਦਾ ਕਰਨ ਲਈ ਦੋਹਾਂ ਦੇ ਜੁੜਨ ਦੇ ਸਮੇਂ ਤੋਂ ਹੀ ਇਕ ਤੀਸਰੀ ਸ਼ੈ "ਮਨ" ਪੈਦਾ ਹੋ ਜਾਂਦੀ ਹੈ-ਮਨ, ਚਿੱਤ, ਬੁੱਧੀ, ਅਹੰਮ। ਗੁਰਬਾਣੀ ਵਿਚਾਰ ਤੇ ਆਮ ਵਰਤਾਰਾ ਸਾਨੂੰ ਇਸ ਨਤੀਜੇ "ਤੇ ਪੁਚਾਂਦਾ ਹੈ ਕਿ ਜੀਵ ਆਪਣੀ ਮੁਖਤਾਰੀ ਮਨ ਨੂੰ ਸੌਂਪਦਾ ਤੇ ਮਨ ਆਪਣੀ ਇੱਛਾ ਅਨੁਸਾਰ ਤਨ ਨੂੰ ਚਲਾਉਂਦਾ ਹੈ। ਪਰ ਮਨ ਤੇ ਤਨ ਪ੍ਰਸਪਰ ਮਿਲਵਰਤਨ ਹੋਣ ਕਰਕੇ ਇਕ ਦੂਜੇ ਦੇ ਅਸਰ ਕਬੂਲ ਕਰਦੇ ਰਹਿੰਦੇ ਹਨ। ਭਾਵੇਂ ਵਿਸ਼ੇਸ਼ ਕਰਕੇ ਮਨ ਦੀ ਹਕੂਮਤ ਹੀ ਤਨ 'ਤੇ ਪ੍ਰਭਾਵ ਪਾਉਂਦੀ ਹੈ, ਪਰ ਮਨ ਦਾ ਸੁਭਾਉ ਕੁਝ ਅਲਬੇਲਾ ਜਿਹਾ ਹੈ, ਕਦੀ ਇਹ ਆਤਮ ਪ੍ਰਾਇਣ ਹੋ ਜਾਂਦਾ ਹੈ ਤੇ ਕਦੀ ਸਰੀਰ ਵਲ ਵਿਸ਼ੇਸ਼ ਧਿਆਨ ਕਰਦਾ ਹੈ। ਸੰਤ ਮਹਿੰਦਰ ਸਿੰਘ ਜੀ ਨੂੰ ਤੰਦਰੁਸਤ ਰੱਖ ਲੰਬੀ ਉਮਰ ਭੋਗਣ ਦਾ ਮਾਣ ਪ੍ਰਾਪਤ ਕੀਤਾ ਸਿਰਫ ਗੁਰੂ ਘਰ ਦੀ ਵੱਧ ਤੋਂ ਵੱਧ ਅਤੇ ਵੱਧ ਸਮੇਂ ਲਈ ਸੇਵਾ ਕਰਨ ਲਈ ਸਰੀਰ ਵੱਲ ਵਿਸ਼ੇਸ਼ ਝੁਕਾਉ ਕੀਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪ੍ਰਪੱਕ ਗੁਰਮੁਖ ਅਵਸਥਾ ਵਾਲੇ ਮਨ ਉੱਤੇ ਤਨ ਦਾ ਪ੍ਰਭਾਵ ਨਹੀਂ ਪੈ ਸਕਦਾ, ਪ੍ਰੰਤੂ ਪ੍ਰਪੱਕ ਅਵਸਥਾ ਨਿਰਾ ਪੁਰਾ ਕਹਿਣ ਸੁਣਨ ਤੇ ਸਮਝਣ (ਸੂਝ-ਬੂਝ) ਨਾਲ ਨਹੀਂ ਹੋ ਜਾਂਦੀ। ਇਸ ਅਭਿਆਸ, ਗਿਆਨ-ਧਿਆਨ ਲਈ ਯਤਨ ਤੇ ਸਮੇਂ ਦੀ ਲੋੜ ਹੈ। ਗੁਰਬਾਣੀ ਵਿਚ ਇਸ ਗੱਲ ਲਈ ਜਨਮ-ਜਨਮਾਂਤਰਾਂ ਦਾ ਲਗ ਜਾਣਾ ਕਥਨ ਕੀਤਾ ਹੈ, ਪ੍ਰੰਤੂ ਸੰਤ ਜੀ ਨੇ ਇਸੇ ਜਨਮ ਵਿਚ ਸਾਰੇ ਚੱਕਰ ਖਤਮ ਕਰ ਜੀਵਨ-ਮੁਕਤ ਹੋ ਸਤਿਗੁਰੂ-ਦਰਸ਼ਨਾਂ ਦਾ ਅਨੰਦ ਮਾਣਿਆ ਅਤੇ ਆਪਣਾ ਸਾਰਾ ਜੀਵਨ ਹੀ ਅਕਾਲ ਪੁਰਖ ਪ੍ਰਭੂ ਪ੍ਰੀਤਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿੱਤਰ ਚਰਨਾਂ ਵਿਚ ਅਰਪਨ ਕਰ ਦਿੱਤਾ, ਆਪਣਾ ਜੀਵਨ ਅਤੇ ਅਗੋਂ ਪਰਵਾਰ ਸਤਿਗੁਰਾਂ ਦੇ ਲੇਖੇ ਲਾ ਦਿੱਤਾ।

ਸੰਤ ਜੀ ਨੇ ਗੁਰਸਿੱਖਾਂ ਦੇ ਅਧਿਅਨ ਲਈ ਗੁਰਬਾਣੀ ਅਤੇ ਵੇਦਾਂਤੀ ਗਿਆਨ ਦੇ ਮਹਾਨ ਗ੍ਰੰਥਾਂ ਦੇ ਅਧਾਰ 'ਤੇ ਤਿੰਨ ਮਹਾਨ ਪੁਸਤਕਾਂ ਦਿੱਤੀਆਂ ਹਨ-"ਗੁਰੂ ਚੇਤਨ", "ਹੇਤੂ ਮੁਕਤ ਕੋ ਗਿਆਨ," "ਭਗਤੀ ਗਿਆਨ ਸਹਿਜ ਜੋਗ"। ਇਹ ਪੁਸਤਕਾਂ ਵੇਦ, ਗੀਤਾ ਅਤੇ ਗੁਰਬਾਣੀ ਦਾ ਨਿਚੋੜ ਹਨ। ਇਹ ਪੁਸਤਕਾਂ ਸੰਬੰਧਿਤ ਵਿਸ਼ਿਆਂ ਨੂੰ ਪਰੰਪਰਾਵਾਦੀ ਤਰੀਕੇ ਨਾਲ ਸਮਝਣ ਵਿਚ ਅਗਵਾਈ ਕਰਦੀਆਂ ਹਨ। ਇਹਨਾਂ ਵਿਚ ਆਪਣੇ ਵਿਸ਼ੇ ਨੂੰ ਸਪਸ਼ਟ ਕਰਨ ਲਈ ਪ੍ਰਸ਼ਨੋਤਰ ਵਿਧੀ ਅਪਣਾਉਣ ਨੂੰ ਚੰਗਾ ਸਮਝਿਆ ਗਿਆ ਹੈ। ਦਿੱਤੀਆਂ ਗਈਆਂ ਗ੍ਰੰਥਾਂ ਦੀਆਂ ਟੂਕਾਂ ਨੂੰ ਸਪਸ਼ਟ ਕਰਨ ਲਈ ਅਰਥ ਤੇ ਵਿਆਖਿਆ ਕੀਤੀ ਗਈ ਹੈ। ਸਮਝਾਉਣ ਵਾਲੇ ਜਗਿਆਸੂ ਨੂੰ ਇੰਜ ਵਿਸ਼ੇ ਨਾਲ ਜੋੜਿਆ ਜਾਂਦਾ ਹੈ ਜਿਵੇਂ ਲੇਖਕ ਦੀ ਉਸ ਨਾਲ ਨਜ਼ਦੀਕੀ ਅਪਣਤ ਭਰੀ ਸਾਂਝ ਹੋਏ। ਲੇਖਕ ਦੀ ਭਾਸ਼ਾ ਸਰਲ ਸਪਸ਼ਟ ਪਰ ਧਾਰਮਿਕ ਪ੍ਰਭਾਵ ਵਾਲੀ ਹੈ। ਇਹ ਪੁਸਤਕਾਂ ਕੇਵਲ ਗਿਆਨ ਦਾ ਭੰਡਾਰ ਹੀ ਨਹੀਂ ਹਨ ਇਹ ਆਧਿਆਤਮ ਮਾਰਗ ਦੇ ਪਾਂਧੀ ਲਈ ਰਾਹ ਦਸੇਰਾ ਹਨ। ਜੇ ਪਾਠਕ ਇਨ੍ਹਾਂ ਗ੍ਰੰਥਾਂ ਨੂੰ ਪੜ੍ਹ ਕੇ ਸੰਤ ਜੀ ਦੇ ਅਮਲੀ ਜੀਵਨ ਤੋਂ ਸਿਖਿਆ ਲੈ ਕੇ ਆਪਣੇ ਜਨਮ ਜੀਵਨ ਵਿਚ ਢਾਲ ਸੱਕੇ ਤਾਂ ਬਹੁਤ ਵਧੀਆ ਗੱਲ ਹੈ।

ਸੰਤ ਮਹਿੰਦਰ ਸਿੰਘ ਪਨਿਹਾਰੀ ਦੀ ਵਾਰਤਕ ਵੰਨਗੀ—

# ਭਗਤੀ ਗਿਆਨ ਸਹਿਜ ਜੋਗ

**ਗਿਆਨ ਕਾਂਡ**

ਲੇਖਕ ਏਥੇ ਹੁਣ ਗਿਆਨ ਕਾਂਡ ਦਾ ਵਰਨਣ ਕਰ ਰਿਹਾ ਹੈ, ਏਥੇ ਹੁਣ ਸਿੱਖ ਪੁਛਦਾ ਹੈ ਕਿ ਗੁਰੂ ਜੀ ਮੈਨੂੰ ਚੰਗੀ ਤਰ੍ਹਾਂ ਦਸੋ ਕਿ ਗਿਆਨ ਕਿਸ ਨੂੰ ਕਿਹਾ ਜਾਂਦਾ ਹੈ ?

*ਦੋਹਿਰਾ॥*

*ਗੁਰ ਸਿਉਂ ਪੂਛੈ ਸਿਖ ਯਹਿ ਨਮਸਕਰ ਕਰ ਪਾਨ॥*
*ਨੀਕੇ ਕੈ ਮੋ ਸੋ ਕਹਹੁ ਕਾਸੋ ਕਹੀਅਤ ਗਿਆਨ॥*

ਉੱਤਰ-

*ਦੋਹਿਰਾ॥*

*ਭੂਲ ਗਇਓ ਅਗਿਆਨ ਤੇ ਅਪਣੋ ਆਤਮ ਰੂਪ॥*
*ਤਾਂਹੀ ਕੋ ਫਿਰ ਜਾਨਣੋ ਗਿਆਨ ਕਹਿਤ ਕਵਿ ਭੂਪ॥*

ਅਰਥ—ਕਿ ਹੇ ਸਿੱਖ ! ਇਹ ਜੀਵ ਅਗਿਆਨਤਾ ਦੇ ਕਾਰਣ ਆਪਣੇ ਵਾਸਤਵ ਸਰੂਪ (ਸਾਖੀ ਆਤਮਾਂ) ਤੋਂ ਭੁਲ ਕੇ ਜੋ ਤਿੰਨ ਸਰੀਰ ਪੰਜ ਕੋਸ਼ ਅਨਾਤਮ ਹੈ, ਉਸ ਮੇਂ ਦੇਹ ਹੰਗਤਾ ਕਰਕੇ ਆਪਣਾ ਆਪ ਸਮਝ ਬੈਠਾ ਹੈ। ਇਸ ਦੇਹ ਹੰਗਤਾ ਕੋ ਤਿਆਗ ਕੇ ਫਿਰ ਆਪਣੇ ਸਾਖੀ ਸਰੂਪ ਆਤਮਾਂ ਕੋ ਆਪਨਾ ਆਪ ਜਾਨਣਾ ਇਸਦਾ ਨਾਮ ਆਤਮ ਗਿਆਨ ਹੈ। ਏਸੇ ਨੂੰ ਗਿਆਨ ਕਹਿੰਦੇ ਹਨ। ਤਾਂ ਤੇ ਤੂੰ ਇਸ ਅਨਾਤਮ ਆਪੇ ਦਾ ਤਿਆਗ ਕਰਕੇ ਆਤਮ ਆਪੇ ਨੂੰ, ਆਪਣਾ ਆਪ ਸਮਝ। ਮਹਾਂ ਪੁਰਸ਼ ਸੁਆਮੀ ਭੋਲਾ ਜੀ ਦਾ ਕਹਿਣਾ ਹੈ—

*ਇਸ ਦੇਹ ਕੋ ਮੈਂ ਮਾਨਤਾ*
*ਸਭ ਸੇ ਵਡਾ ਯਹਿ ਪਾਪ ਹੈ।*
*ਸਭ ਪਾਪ ਇਸ ਕੇ ਪੁਤਰ ਹੈਂ*
*ਸਭ ਪਾ ਕਾ ਇਹ ਬਾਪ ਹੈ।*
*ਇਸ ਦੇਹ ਕੋ (ਮੈ) ਮਾਨ ਕਰ*
*ਬੰਦੀ ਹੋਆ ਇਹ ਆਪ ਹੈ।*
*ਜੋ ਸ਼ੁਧ ਸ਼ਾਸਵਤ ਮੁਕਤ ਹੈ*
*ਅਚੁਤ ਤਥਾ ਨਿਸਪਾਪ ਹੈ।*
*ਇਸ ਦੇਹ ਕੋ ਮੈ! ਮਾਨਣੇ ਕਾ*
*ਨਾਮ ਹੀ ਅਗਿਆਨ ਹੈ।*
*ਯਹੀ ਅਵਿਦਿਆ ਆਵਰਨ ਮਾਇਆ*
*ਯਹੀ ਮਹਾਂ ਅਭਿਮਾਨ ਹੈ।*
*ਸੰਸਾਰ ਕੀ ਜੜ ਹੈ ਯਹੀ,*
*ਸਭ ਕਲੇਸ਼ੋਂ ਕੀ ਯਹ ਖਾਨ ਹੈ।*
*ਅਧਿਆਸ ਯਹੈ ਕਹਿਲਾਇ ਹੈ,*
*ਬਿਪ੍ਰੀਤ ਯਹਿ ਹੀ ਗਿਆਨ ਹੈ।*
*ਇਸ ਦੇਹ ਕੋ ਮੈਂ ਮਾਨ ਕਰ*
*ਆਨੰਦ ਅਪਨਾ ਖੋ ਦੀਆ।*
*ਜੋ ਥਾ ਅਚੱਲ ਚੰਚਲ ਭਇਆ*
*ਚੈਤੰਨ ਥਾ ਜੜ ਹੋ ਲੀਆ।*
*ਜੋ ਪਕਾ ਥਾ ਕਚਾ ਹੂਆ,*
*ਜੋ ਠੋਸ ਥਾ ਪੋਲਾ ਹੂਆ।*
*ਜੋ ਸ਼ੁਧ ਥਾ ਮੈਲਾ ਹੂਆ,*
*ਹੁਸ਼ਿਆਰ ਥਾ ਭੋਲਾ ਹੂਆ।*
*ਇਸ ਦੇਹ ਕੋ (ਮੈਂ) ਮਾਨ ਕਰ*
*ਬੇ ਅੰਗ ਅੰਗੀ ਬਨ ਗਿਆ।*
*ਇਸ ਦੇਹ ਕੋ (ਮੈ) ਮਾਨ ਕਰ*
*ਅਸੰਗ ਸੰਗੀ ਬਨ ਗਿਆ।*

ਹੇ ਸਿੱਖ! ਇਹ ਜੀਵ ਦੇਹ ਨੂੰ ਆਪਣਾ ਆਪ ਸਮਝ ਕੇ ਅਤੇ ਆਪ ਕੋ ਕਰਤਾ ਭੁਗਤਾ ਸਮਝ ਕੇ ਕਿ ਮੈਂ ਕਰ ਰਿਹਾ ਹਾਂ ਤੇ ਇਸ ਦਾ ਫਲ ਮੈਂ ਹੀ ਭੋਗਦਾ ਹਾਂ, ਜੋ ਕਰਮ ਏਹ ਜੀਵ ਆਪ ਕੋ ਕਰਤਾ ਭੁਗਤਾ ਸਮਝ ਕੇ ਕਰਦਾ ਹੈ, ਉਹ ਇਸ ਦਾ ਖਾਤਾ ਬਣ ਜਾਂਦਾ ਹੈ। ਅਤੇ ਉਹ ਖਾਤਾ ਹੀ ਇਸ ਜੀਵ ਨੂੰ ਬੰਧਾਇਮਾਨ ਕਰਕੇ ਚੌਰਾਸੀ ਲਖ ਜੂਨਾਂ ਮੇਂ ਭਰਮਾਂਦਾ ਹੈ। ਗਿਆਨੀ ਅਗਿਆਨੀ ਦਾ ਇਹੋ ਫਰਕ ਹੈ ਕਿ ਗਿਆਨੀ ਨੂੰ ਇਹ ਗਿਆਨ ਹੈ, ਕਿ ਜੋ ਕੁਝ ਵੀ ਹੋ ਰਿਹਾ ਹੈ, ਇਹ ਪ੍ਰਮੇਸ਼ਰ ਦੇ ਹੁਕਮ ਮੇਂ ਹੀ ਹੋ ਰਿਹਾ ਹੈ ਅਤੇ ਇਸ ਜਗਤ ਦਾ ਰੂਪ ਅਤੇ ਇਸ ਜਗਤ ਵਿਚ ਜੋ ਮੈਂ ਇਸ ਸਰੀਰ ਨੂੰ ਆਪਣਾ ਆਪ ਸਮਝ ਰਖਿਆ ਹੈ, ਇਹ ਸਭ ਪ੍ਰਮੇਸ਼ਰ ਨੇ ਹੀ ਰੂਪ ਧਾਰਿਆ ਹੈ। ਨਾ ਜਗ ਹੈ, ਨਾ ਮੈਂ ਹਾਂ। ਇਸ ਲਈ ਗਿਆਨੀ ਦਾ ਖਾਤਾ ਬਣਦਾ ਹੀ ਨਹੀਂ। ਫਿਰ ਉਸ ਪਾਸੋਂ ਧਰਮ ਰਾਜ ਕਿਹੜੇ ਖਾਤੇ ਦਾ ਹਿਸਾਬ ਲਏਗਾ? ਕਿਉਂਕਿ ਧਰਮ ਰਾਜ ਦੇ ਦਫਤਰ ਵਿਚ ਤਾਂ ਗਿਆਨੀ ਦਾ ਖਾਤਾ ਹੈ ਹੀ ਨਹੀਂ। ਫਿਰ ਉਹ ਕਿਸ ਖਾਤੇ ਨੂੰ ਵੇਖ ਕੇ ਆਪਣੇ ਦੂਤਾਂ ਨੂੰ ਭੇਜੇਗਾ? ਭਾਵ ਨਹੀਂ ਭੇਜੇਗਾ। ਕਰਮ ਤਿੰਨ ਪ੍ਰਕਾਰ ਦੇ ਹੁੰਦੇ ਹਨ, ਜੋ ਜੀਵ ਰੋਜ਼ਾਨਾਂ ਕਰਮ ਕਿਰਿਆ ਕਰਦਾ ਹੈ, ਇਸਦਾ ਨਾਮ (ਕਰਮ) ਕਿਰੇਮਾਨ ਹੈ। ਇਹ ਕਰਮ ਜਮ੍ਹਾਂ ਹੋ ਕੇ ਸੰਚਿਤ ਕਰਮ ਕਹਾਉਂਦੇ ਹਨ ਪ੍ਰੰਤੂ ਜਿਹੜੇ ਕਿਰੇਮਾਨ, ਕਰਮ ਮੈਂ! ਕਰਦਾ ਸਮਝ ਕੇ ਇਸ ਹਉਮੈਂ ਵਿਚ ਕਰਦਾ ਹੈ, ਇਹੋ ਹਉਮੈਂ ਹੀ ਇਸ ਦਾ ਖਾਤਾ ਬਣ ਜਾਂਦਾ ਹੈ।

# भारतीय साहित्य को नामधारी संस्था का योगदान

डा० हरमेन्द्र सिंह बेदी

भारतीय साहित्य में शब्द को ब्रह्म कहा गया है। ब्रह्म की उपासना वास्तव में ज्ञान की तपस्या है। ऋषि, मुनि, गुरु, पीर और पैगम्बर शब्द साधना को भाषा के माध्यम से अभिव्यक्त करते है। शब्द की यह साधना साहित्यकारों के लिए प्रेरणा का स्रोत बनती है। महापुरुषों का दिव्य जीवन लेखकों के लिए अनुकरणीय भी होता है तथा समाज के कल्याणार्थ उनकी शब्द साधना को विभिन्न साहित्य रूपों द्वारा सुलभ और संभव भी बनाया जाता है।

सद्‌गुरु राम सिंह जी का व्यक्तित्व एवं कृतित्व भारतीय साहित्यकारों के लिए सतत् प्रेरणा का स्रोत रहा। सद्‌गुरु जी ऐसी दिव्य ज्योति थे जिन्होंने भारतीय समाज, धर्म, अर्थतंत्र एवं राजनीतिक चेतना को नई दिशा दी। स्वतंत्रता की प्रथम चिंगारी को भी भारतवासियों के मन में उत्पन्न करने वाले वही महान् विलक्षण प्रतिभा थी। श्री सद्‌गुरु राम सिंह जी की प्रेरणा से नामधारी सिक्खों का आन्दोलन राष्ट्रव्यापी बना। एक ओर राजनीतिक स्वतंत्रता आन्दोलन को नये आयाम मिले, दूसरी तरफ साहित्य कला एवं संस्कृति को नया लेखनमंच भी मिला। राष्ट्र कवि मैथिलीशरण गुप्त "गुरुकुल" में सद्‌गुरु राम सिंह जी के व्यक्तित्व एवं कृतित्व को आधार बनाकर खण्ड काव्य शैली की एक लम्बी कविता लिखी जिसकी चर्चा सम्पूर्ण हिन्दी जगत् में हुई। हिन्दी साहित्य सम्मेलन प्रयाग जिसके सभापति राष्ट्रपति महात्मा गांधी तथा पं. जवाहरलाल नेहरू सरीखे नेता भी रहे उसका वार्षिक अधिवेशन कभी भैणी साहब में करने का प्रस्ताव भी पारित हुआ था। भारत छोड़ो आन्दोलन के कारण भैणी साहब में यह साहित्यिक पर्व नहीं मनाया जा सका परन्तु नामधारी चिंतन दर्शन एवं मनन को पंजाबी साहित्यकारों ने अपनी कृतियों का केन्द्र बिन्दु बनाया। इससे पूर्व कि पंजाबी साहित्य के उन साहित्यकारों के योगदान को हम रेखांकित करे मै सभी पाठकों का दो महत्वपूर्ण बिन्दुओं की ओर ध्यान अवश्य करना चाहता हूँ—

(क) श्री सद्‌गुरु राम सिंह जी ने स्वदेशी आन्दोलन की लहर के अन्तर्गत अपने अनुयायियों से यह भी अनुरोध किया कि अंग्रेजी भाषा और साहित्य का मोह छोड़कर गुरुमुखी लिपि और पंजाबी भाषा से सीधा नाता जोड़ा जाए ताकि विदेशी सरकार को यह अनुभव करवाया जा सके कि हमें उनकी मानसिक गुलामी भी स्वीकार्य नहीं। मै समझता हूं कि भारतीय भाषाओं के पक्ष में सद्‌गुरु जी ने पहला सबल आह्वान किया था। यह वह युग था जब ईसाई मिशनरी बाईबल की छोटी-छोटी कथाओं को अंग्रेजी भाषा में छापकार भारत तथा पंजाब के देहातों में अपने धर्म प्रचार के लिए बांट रहे थे। सद्‌गुरु राम सिंह जी ने अपनी भाषा और साहित्य के प्रति खुलकर अपनी प्रतिबद्धता जतलाई।

(ख) श्री सद्‌गुरु राम सिंह जी स्वयं भी पंजाबी भाषा साहित्य और गुरुमुखी लिपि के अद्‌भुत लेखकों में से थे। उनके लिखे हुए "हुक्मनामों" की गद्य शैली पंजाबी में लिखे जा रहे गद्य साहित्य की निशानदेही भी करती है और गद्य को आदम्य शक्ति भी देती है। सद्‌गुरु जी द्वारा हुक्मनामे का प्रारम्भ मध्य और अन्त भाषा के सूक्ष्म अध्ययन को भी अग्रसारित करता है क्योंकि पंजाबी गद्य का यदि शैली वैज्ञानिक अध्ययन किया जाए तो सद्‌गुरु जी के हुक्मनामे हमें भाषा संरचना की नई इकाईयों को समझने में सहायक हो सकते है। सद्‌गुरु राम सिंह जी का भाषा और साहित्य के प्रति यह चिंतन पंजाबी साहित्य को दार्शनिक भी बनाता है तथा पंजाबी भाषा के विकास को रेखांकित भी करता है। आधुनिक पंजाबी साहित्य की पृष्ठभूमि में नामधारी लहर का यह योगदान अद्वितीय है। एक बात और जिसका अध्ययन इक्कीसवीं शताब्दी में

**संत इन्द्र सिंह चक्रवर्ती हिन्दी और पंजाबी के प्रसिद्ध विद्वान् थे। उन्होंने यहां हिन्दी पंजाबी कोश रचा वहीं नामधारी पृष्ठभूमि से सम्बन्धित महाकाव्य "मालवेन्द्र" की रचना भी की। इस महाकाव्य के ३३ सर्ग है। इसमें सद्गुरु राम सिंह जी का सम्पूर्ण जीवन वृत्तान्त है। इस महाकाव्य पर खड़ी बोली और ब्रजभाषा का गहरा प्रभाव है। संत इन्द्र सिंह चक्रवर्ती ने नामधारी लहर से सम्बन्धित पंजाबी भाषा में तीन उपन्यासों की रचना भी की। "बीतराग" "अडबंगी" तथा "जय"। संत निधान सिंह आलिम ने भी नामधारी लहर को कलमबद्ध किया "गुरुपद प्रकाश" (तीन भाग) की रचना की। संत तरन सिंह वहमी ने "जसजीवन" (छः भाग) महाग्रंथ की रचना की। इस ग्रंथ में सद्गुरु प्रताप सिंह जी के जीवन समाचार है।**

आवश्यक है कि भारतीय साहित्य में नवजागरण की जो भूमिका हम स्वामी विवेकानंद, महावीर प्रसाद द्विवेदी से जोड़ते है उनका एक छोर सद्गुरु राम सिंह जी की प्रेरणा से नामधारी लहर के साथ भी जुड़ता है। यदि भारतीय विद्वान् नामधारी लहर के चिंतन को नवजागरण के सांस्कृतिक अध्ययन से जोड़ें तो निश्चित रूप से भारतीय साहित्य में आए हुए परिवर्तनों को निश्चित तथ्यों द्वारा पुनः परिभाषित किया जा सकता है। इस आलोक में पंजाबी साहित्य को इस धारा की प्रेरणा से कई नई कृतियां और कृतिकार मिले जिनके साहित्य ने पंजाबी साहित्य को समृद्ध किया।

पंजाबी में नामधारी साहित्य का प्रारम्भिक दौर सद्गुरु राम सिंह जी के हुक्मनामों वाला है। नामधारी लेखकों ने इस कालखण्ड में ब्रजभाषा में भी साहित्य रचा। संत ध्यान सिंह कादराबादी ने " श्री सद्गुरु विलास" ब्रजभाषा में ही रचा। बारहमाह विधा का भी इन लेखकों ने उपयोग किया। श्री तारा सिंह 'अंजान ने पंजाबी बारहमाहों का अलग से सम्पादन भी किया है। ज्ञानी ज्ञान सिंह ने अट्ठाईस कवित नामधारी लहर की भूमिका पर लिखे है। इनकी भाषा भी ब्रज है। 'पंथ प्रकाश' में भी चौपई छन्द में मलेरकोटला के शहीदी प्रसंग का वर्णन किया गया है। पंजाबी भाषा में अलग-अलग कवियों ने खूबसूरत बारहमाह लिखे है। इन रचनाओं में नामधारी संस्कृति, चिंतन तथा अध्यात्म दर्शन को रेखांकित किया गया है। इनके लेखक है—बाबा चंदा सिंह, संत निहाल सिंह, संत काला सिंह, सूबा मीहां सिंह, संत तेजा सिंह, संत इकबाल सिंह तथा सरदार चत्तर सिंह बीर।

संत इन्द्र सिंह चक्रवर्ती हिन्दी और पंजाबी के प्रसिद्ध विद्वान् थे। उन्होंने यहां हिन्दी पंजाबी कोश रचा वहीं नामधारी पृष्ठभूमि से सम्बन्धित महाकाव्य "मालवेन्द्र" की रचना भी की। इस महाकाव्य के ३३ सर्ग है। इसमें सद्गुरु राम सिंह जी का सम्पूर्ण जीवन वृत्तान्त है। इस महाकाव्य पर खड़ी बोली और ब्रजभाषा का गहरा प्रभाव है। संत इन्द्र सिंह चक्रवर्ती ने नामधारी लहर से सम्बन्धित पंजाबी भाषा में तीन उपन्यासों की रचना भी की। "बीतराग" "अडबंगी" तथा "जय"। संत निधान सिंह आलिम ने भी नामधारी लहर को कलमबद्ध किया "गुरुपद प्रकाश" (तीन भाग) की रचना की। संत तरन सिंह वहमी ने "जसजीवन" (छः भाग) महाग्रंथ की रचना की। इस ग्रंथ में सद्गुरु प्रताप सिंह जी के जीवन समाचार है।

यह तथ्य रेखांकित करने योग्य है कि सद्गुरु राम सिंह जी के समय से लेकर आज तक पंजाबी, हिन्दी, ब्रज, संस्कृत, उर्दू तथा अंग्रेजी हिन्दी में बराबर नामधारी लहर का लेखा-जोखा प्रस्तुत होता रहा है। नामधारी लहर ने बहुत से लेखकों को प्रभावित किया। प्रिंसीपल अजीत सिंह चीमा, कवि प्रीतम सिंह का भी इस लहर के चिंतन पक्ष को गौरवान्वित करने में महत्वपूर्ण योगदान है। कवि प्रीतम सिंह ने सद्गुरु जगजीत सिंह जी के जीवन से संबंधित अनेक प्रसंगों को अपनी लेखनी का हिस्सा बनाया। सुरेन्द्र कौर खरल ने भी नामधारी दर्शन को आत्मसात कर नई काव्य संवेदना से जुड़कर काव्य रचनाएं की। श्री अमर भारती भी नामधारी पंथ का अलबेला दार्शनिक रचनाकार है। अमर भारती ने सिख इतिहास में कूकों के विषय में सही जानकारी उपलब्ध करवाने का अपने ग्रंथों द्वारा प्रथम प्रयास किया। सिक्ख इतिहास की टूटी कड़ियों को भी इस लेखक ने सतर्क जोड़ा है। लेखकों की इस कड़ी में मास्टर अमरीक सिंह, तारा सिंह अंजान, हरपाल सिंह सेवक, प्रिंसिपल बेअंत कौर, डॉ. कृपाल सिंह कसेल, सरदार बख्शीश सिंह सिआड़, सतिन्दर सिंह नंदा आदि को गिना जा सकता है।

नामधारी दर्शन से प्रभावित साहित्य का एक दूसरा पक्ष पत्रकारिता से जुड़ा हुआ है। पंजाबी एवं हिन्दी भाषा को प्रफुल्लित करने का दूसरा परिप्रेक्ष्य "सतिजुग" (त्रैभाषी) तथा "वरियाम" (पंजाबी) से सम्बद्ध है। सतिजुग का पत्रकारी में विशेष योगदान है। सतिजुग के बसन्त विशेषांक पत्रकारिता को नई दिशा देने वाले होते है। इस कार्य के लिए श्री एच.एस. हंसपाल साधुवाद के अधिकारी है।

वर्तमानकाल में भी नामधारी लहर का भारतीय इतिहास साहित्य तथा संस्कृति को विलक्षण योगदान रहा है। हमारी आस्था है कि सद्गुरु जगजीत सिंह जी के नेतृत्व में इक्कीसवीं शताब्दी भी नामधारी शूरवीरों के वर्चस्व से जुड़कर आलोकित होगी।

## ਛੰਦਾ ਬੰਦੀ ਦਾ ਕਵੀ ਤੇ ਗਾਇਕ

# ਸੰਤ ਜੀਵਨ ਸਿੰਘ ਕਵੀਸ਼ਰ

ਜਗਦੀਸ਼ ਸਿੰਘ 'ਵਰਿਆਮ'

ਕਾਵਿ ਛੰਦਾ ਬੰਦੀ ਨਾਲ ਸਮੁਚੇ ਪੰਜਾਬੀ ਜਗਤ ਤੇ ਡੂੰਘੀ ਛਾਪ ਛਡਣ ਵਾਲੇ, ਵਿਆਖਿਆਨ ਨੂੰ ਉੱਚ ਕਲਾਮਈ ਪੱਧਰ ਤੇ ਲੈ ਜਾਣ ਵਾਲੇ, ਸ੍ਰੋਤਿਆਂ ਨੂੰ ਧੁਰ ਅੰਦਰੋਂ ਝੰਜੋੜ ਕੇ ਰੱਖ ਦੇਣ ਵਾਲੇ ਸੰਤ ਜੀਵਨ ਸਿੰਘ (ਜੀਊਣ ਸਿੰਘ) ੧੫ ਮਾਰਚ ੨੦੦੦ ਨੂੰ ਅੰਮ੍ਰਿਤ ਵੇਲੇ ਇਕਾਸੀਵੇਂ ਸਾਲ ਵਿੱਚ ਜੀਵਨ ਯਾਤਰਾ ਸ੍ਰੀ ਭੈਣੀ ਸਾਹਿਬ ਵਿਚ ਸੰਪੂਰਨ ਕਰ ਗਏ ਸਨ।

ਆਮ ਤੌਰ ਤੇ ਉਹਨਾਂ ਨੂੰ ਕਵੀ ਜੀ ਆਖਿਆ ਜਾਂਦਾ। ਉਹ ਰਵਾਇਤੀ ਕਵੀਸ਼ਰੀ ਵਿਚ ਆਪਣੇ ਸਾਥੀ ਸੰਤ ਸਵਿੰਦਰ ਸਿੰਘ ਤੇ ਸੰਤ ਰਵੇਲ ਸਿੰਘ ਨਾਲ ਮਿਲ ਕੇ ਐਸਾ ਠੱਠ ਬੰਨਦੇ ਕਿ ਅਧੀ ਰਾਤ ਨੂੰ ਵੀ ਸੰਗਤਾਂ ਉਹਨਾਂ ਦਾ ਦਿਵਾਨ ਸੁਣਨ ਆਉਂਦੀਆਂ। ਇਹਨਾਂ ਦੀਆਂ ਸੁਰਾਂ ਦਾ ਨਾਦ ਹੀ ਕੰਠ ਸੰਗੀਤ ਅਤੇ ਸਾਜ਼ ਸੰਗੀਤ ਦਾ ਕੰਮ ਕਰਦਾ। ਜਿਵੇਂ ਕਵੀਸ਼ਰੀ ਵਿਚ ਹੁੰਦਾ ਹੈ ਕੋਈ ਸਹਾਇਕ ਸੁਰ ਜਾਂ ਤਾਲ ਦਾ ਸਾਜ਼ ਨਾਲ ਨਹੀਂ ਹੁੰਦਾ। ਨਾ ਤਬਲਾ-ਢੋਲਕ, ਨਾ ਵਾਜਾ-ਸਾਰੰਗੀ। ਕਵਿਤਾ ਦੇ ਛੰਦਾਂ ਦਾ ਜਾਦੂ, ਸੁਰੀਲੇ ਗਲਿਆਂ ਦਾ ਸੰਗੀਤ ਅਤੇ ਵਿਆਖਿਆਨ ਦੀ ਸਪਸ਼ਟਤਾ ਹੀ ਹੁੰਦੀ ਹੈ। ਸੰਤ ਜੀਵਨ ਸਿੰਘ ਹੋਰਾਂ ਕਵੀਸ਼ਰੀ ਨਾਲ ਆਪਣੇ ਇਸ਼ਕ ਦੇ ਕਾਰਨ ਆਪ ਆਪਣੀ ਮਿਹਨਤ ਅਤੇ ਸਾਧਨਾ ਨਾਲ, ਆਪਣੀ ਆਸਥਾ ਅਤੇ ਸਮਰਪਣ ਨਾਲ ਇਸ ਕਲਾ ਨੂੰ ਬਹੁਤ ਉਚੀ ਪੱਧਰ ਤੇ ਪਹੁੰਚਾ ਦਿਤਾ। ਸੰਤ ਜੀਵਨ ਸਿੰਘ ਹੋਰਾਂ ਨੂੰ ਇਤਿਹਾਸ ਦੀ ਜਾਣਕਾਰੀ ਸੀ, ਗੁਰਬਾਣੀ ਵਿਚ ਮੁਹਾਰਤ ਸੀ, ਬੋਲਣ ਦਾ ਇਕ ਅਨੂਠਾ ਅੰਦਾਜ਼ ਸੀ, ਤਰਕ ਵਾਲਾ ਦ੍ਰਿਸ਼ਟੀਕੋਣ ਸੀ, ਬੋਲਾਂ ਵਿਚ ਸਪਸ਼ਟਤਾ ਸੀ, ਸੁਭਾਅ ਵਿਚ ਧੀਰਜ ਅਤੇ ਠਹਿਰਾ ਸੀ, ਕਾਹਲੀ ਨਹੀਂ ਸੀ, ਭਰਵੀਂ ਸੁਨਿਹਰੀ ਆਵਾਜ਼ ਵਿਚ ਉਹ ਗੱਲ ਕਰਦੇ ਤਾਂ ਕੋਈ ਅੱਖਰ ਘੱਟ ਵੱਧ ਨਾ ਹੁੰਦਾ। ਕਿਥੇ ਵਿਸ਼ਰਾਮ ਦੇਣਾ ਹੈ, ਕਿਥੇ ਵਿਸਤਾਰ ਦੇਣਾ ਹੈ ਅਤੇ ਅੰਤ ਤੇ ਗੱਲ ਦਾ ਗੋਲਾ ਕਦੋਂ ਤੇ ਕਿਥੇ ਸੁਟਣਾ ਹੈ, ਇਹ ਸਾਰੇ ਗੁਣ ਨਿਸ਼ਚੇ ਹੀ ਉਹਨਾਂ ਦੀ ਭਾਸ਼ਣ ਕਲਾ ਨੂੰ ਨਿਖਾਰਦੇ। ਉਹਨਾਂ ਦੇ ਭਾਸ਼ਣ ਵਿਚੋਂ ਕਵਿਤਾ ਵਰਗਾ ਰਸ ਆਉਂਦਾ ਤੇ ਕਵਿਤਾ ਵਿਚੋਂ ਸੰਗੀਤ ਵਾਲਾ ਵਾਰਤਾਲਾਪ ਵੀ। ਉਹਨਾਂ ਦਾ ਵਿਆਖਿਆਨ ਵੀ ਅਤੇ ਇਤਿਹਾਸਕ ਪਰਮਾਣ ਗਵਾਹੀਆਂ ਅਤੇ ਗੁਰਬਾਣੀ ਦੀ ਸ਼ਹਾਦਤਾਂ ਨਾਲ ਭਰਪੂਰ ਹੁੰਦਾ। ਉਹਨਾਂ ਦੇ ਸੁਭਾਅ ਵਿਚ ਧੀਰਜ, ਠਰ੍ਹੰਮਾ ਅਤੇ ਸੰਤੋਖ ਸੀ। ਕਦੇ ਸੂਖਮ ਜਿਹੇ ਇਸ਼ਾਰੇ ਨਾਲ ਵੀ ਉਹਨਾਂ ਨੇ ਮਾਇਆ ਦੀ ਅਭਿਲਾਖਿਆ ਪ੍ਰਗਟ ਨਹੀਂ ਹੋਣ ਦਿਤੀ। ਆਚਾਰ ਵਿਚਾਰ ਵਿਹਾਰ ਵਲੋਂ ਸਾਧ ਪੁਰਖ ਅਤੇ ਸਿਮਰਨ ਵਾਲੇ ਵਿਅਕਤੀ ਸਨ। ਮਿਲਣ-ਗਿਲਣ ਵਾਲਿਆਂ ਵਲ ਉਦਾਰ, ਮਿਲਵਰਤਨ ਅਤੇ ਖੁਲ੍ਹ-ਦਿਲੀ ਵਾਲੀ ਪਹੁੰਚ ਰਖਦੇ ਸਨ। ਵਿਅੰਗ ਸ਼ਾਸਤਰ ਦੇ ਵੀ ਮਾਹਰ ਸਨ। ਆਪਣੇ ਸਾਥੀਆਂ ਵਿਚ ਵੀ ਆਦਰ ਸਨਮਾਨ ਪਾਉਂਦੇ ਸਨ ਅਤੇ ਆਮ ਲੋਕਾਂ ਵਿਚ ਵੀ। ਆਪਣੇ ਇਸ਼ਟ ਦੇਵ ਸਤਿਗੁਰੂ ਜਗਜੀਤ ਸਿੰਘ ਜੀ ਦੀ ਭਰਪੂਰ ਕਿਰਪਾ ਦੇ ਉਹ ਪਾਤਰ ਰਹੇ ਤੇ "ਕਾਵਿ ਭੂਸ਼ਣ" ਜਿਹੇ ਉੱਚ ਸਨਮਾਨ ਨਾਲ ਆਭੂਸ਼ਿਤ ਕੀਤੇ ਗਏ। ਇਸ ਤੋਂ ਬਾਦ (੧੯ ਨਵੰਬਰ ੧੯੯੩) ਉਹ 'ਸੰਤ ਤਰਨ ਸਿੰਘ ਵਹਿਮੀ ਪੁਰਸਕਾਰ' ਨਾਲ ਵੀ ਸਤਿਕਾਰੇ ਗਏ। ਉਹਨਾਂ ਨੂੰ ਸਵਰਗੀ ਸੰਤ ਹਰਚੰਦ ਸਿੰਘ ਲੌਂਗੋਵਾਲ ਹੁਰਾਂ ਉਸਤਾਦ ਕਵੀਸ਼ਰ ਉਪਨਾਮ ਨਾਲ ਸੰਬੋਧਿਤ ਕੀਤਾ। ਉਹਨਾਂ ਦੀਆਂ ਕਾਵਿ-ਕ੍ਰਿਤੀਆਂ ਢਾਡੀਆਂ ਨੇ ਵੀ ਗਾਂਵੀਆਂ ਅਤੇ ਕਵੀਸ਼ਰੀ ਜਥਿਆਂ ਨੇ ਵੀ।

ਗੁਰਦੁਆਰਾ ਮੰਜੀ ਸਾਹਿਬ ਅੰਮ੍ਰਿਤਸਰ, ਗੋਇੰਦਵਾਲ ਸਾਹਿਬ ਤੇ ਹੋਰ ਇਤਿਹਾਸਕ ਗੁਰਦੁਆਰਿਆਂ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਦੀਆਂ ਸਟੇਜਾਂ ਅਤੇ ਨਾਮਧਾਰੀ ਹੋਲਿਆਂ ਮਹੌਲਿਆਂ ਅਤੇ ਮੇਲਿਆਂ ਦੇ ਮੰਚ ਉਤੋਂ ਕਵੀ ਜੀਵਨ ਸਿੰਘ ਦੇ ਬੋਲ ਗੂੰਜਦੇ ਰਹੇ। ਇਤਿਹਾਸ ਦੀਆਂ ਲਿਖੀਆਂ ਜਾਂ ਅਣਲਿਖੀਆਂ ਸਾਖੀਆਂ ਉਹਨਾਂ ਨੂੰ ਮੂੰਹ ਜ਼ਬਾਨੀ ਯਾਦ ਸਨ ਅਤੇ ਇਹ ਸਾਖੀਆਂ ਸੰਤ ਜੀਵਨ ਸਿੰਘ ਦੇ ਮੁਖ ਤੋਂ ਨਿਕਲ ਸ਼ਬਦ ਰੂਪ ਧਾਰਨ ਕਰਨ ਨੂੰ ਕਾਹਲੀਆਂ ਪਈਆਂ ਰਹਿੰਦੀਆਂ।

ਆਪ ਦਾ ਜਨਮ ਅੰਦਾਜ਼ਨ ਅੱਜ ਤੋਂ ਸਾਢੇ ਅੱਸੀ ਸਾਲ ਪਹਿਲਾਂ ਪਿੰਡ ਸਿੰਘਪੁਰਾ ਜ਼ਿਲ੍ਹਾ ਲਾਹੌਰ ਵਿਚ ਪਿਤਾ ਸ.

ਤਾਰਾ ਸਿੰਘ ਅਤੇ ਮਾਤਾ ਕਰਮ ਕੌਰ ਦੇ ਘਰ ਰਾਮਗੜ੍ਹੀਆਂ ਦੀ ਇਕ ਗੋਤ ਵਿਰਦੀ ਵਿਚ ਹੋਇਆ। ਆਪ ਦਾ ਜਨਮ ਸਥਾਨ ਪਿੰਡ ਸਿੰਘਪੁਰਾ ਸਿਖ ਕੌਮ ਦੀ ਇਕ ਪ੍ਰਸਿੱਧ ਹਸਤੀ ਨਵਾਬ ਕਪੂਰ ਸਿੰਘ ਦੇ ਪਿੰਡ ਵਜੋਂ ਪ੍ਰਸਿੱਧ ਹੈ। ਆਪ ਦੇ ਦਾਦਾ ਸ. ਈਸ਼ਰ ਸਿੰਘ ਅਤੇ ਪੜਦਾਦਾ ਸ. ਸੰਤਾ ਸਿੰਘ ਪੁਰਾਣੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਨਾਮਧਾਰੀ ਸਨ। ਆਪ ਦਾ ਬਚਪਨ ਅਤੇ ਚੜ੍ਹਦੀ ਜਵਾਨੀ ਦਾ ਸਮਾਂ ਜ਼ਿਆਦਾ ਪਿੰਡ ਵਲਟੋਹਾ ਵਿਚ ਬੀਤਿਆ। ਸਕੂਲ ਦੀ ਪੜ੍ਹਾਈ ਚਾਰ ਜਮਾਤਾਂ ਤਕ ਸੀ ਪਰ ਸੰਤ ਬਲਵੰਤ ਸਿੰਘ ਨਿਰਮਲੇ ਪਿੰਡ ਆਸਲ (ਨਜ਼ਦੀਕ ਪੱਟੀ) ਵਾਲਿਆਂ ਕੋਲੋਂ ਆਪ ਨੇ ਵਿਦਿਆ ਲਈ। ਭਾਵਰਸਾ ਅੰਮ੍ਰਿਤ, ਸਾਰਕਤਾਵਲੀ, ਪ੍ਰਬੋਧ ਚੰਦਰ ਨਾਟਕ, ਤੁਲਸੀ ਰਮਾਇਣ ਮਹਾਭਾਰਤ ਗ੍ਰੰਥਾਂ ਦਾ ਇਥੇ ਅਧਿਐਨ ਕੀਤਾ। ਸੰਤ ਬਖਸ਼ੀਸ਼ ਸਿੰਘ ਨਾਮਧਾਰੀ ਵਲਟੋਹੇ ਵਾਲਿਆਂ ਤੋਂ ਬਾਕਾਇਦਾ ਪਿੰਗਲ (ਕਵਿਤਾ) ਦੀ ਪੜ੍ਹਾਈ ਕੀਤੀ।

ਪਰ ਸਟੇਜ ਤੇ ਪਹਿਲੀ ਵਾਰ ਆਪਣੇ ਪਿੰਡ ਸੰਨ ੧੯੫੦ ਨੂੰ ਪੋਹ ਸੁਦੀ ਸਤਵੀਂ ਨੂੰ ਆਏ। ਇਸ ਗੁਰਪੁਰਬ ਤੇ ਨਿਕਲੇ ਜਲੂਸ ਵਿਚ ਇਹਨਾਂ ਕਵਿਤਾਵਾਂ ਪੜ੍ਹੀਆਂ ਅਤੇ ਫੇਰ ਇਹ ਸਿਲਸਲਾ ਚਲ ਪਿਆ। ਬਖਸ਼ੀਸ਼ ਸਿੰਘ ਕਵੀਸ਼ਰ ਦੇ ਜੱਥੇ ਵਿਚ ਸ਼ਾਮਲ ਹੋ ਗਏ, ਫੇਰ ਅੱਠ ਦਸ ਸਾਲ ਸਮੁੰਦ ਸਿੰਘ ਨਾਲ ਲਾਏ। ਸਮੁੰਦ ਸਿੰਘ ਬਹੁਤ ਵਧੀਆ ਗਵੱਈਆ ਸੀ। ਉਹਦੇ ਨਾਲ ਦਾ ਛੰਦ ਮਾਝੇ ਮਾਲਵੇ ਵਿਚ ਕੋਈ ਨਹੀਂ ਸੀ ਗਾਉਂਦਾ। ਕਵੀ ਜੀਵਨ ਸਿੰਘ ਨੂੰ ਚੰਗਾ ਲੈਕਚਰ ਸੁਣਨ ਦਾ ਸ਼ੌਕ ਸੀ। ਗਿਆਨੀ ਸੋਹਣ ਸਿੰਘ ਸੀਤਲ ਨੂੰ ਬਹੁਤ ਸੁਣਿਆ। ਗੋਪਾਲ ਸਿੰਘ ਮਹਿੰਦੀਪੁਰ ਦਾ ਸੀਤਲ ਹੁਰਾਂ ਦਾ ਸ਼ਾਗਿਰਦ ਸੀ ਅਤੇ ਕਵੀ ਜੀ ਦਾ ਜਮਾਤੀ ਵੀ ਸੀ। ਬਾਦ ਵਿੱਚ ਕਵੀ ਜੀਵਨ ਸਿੰਘ ਦੇ ਲੈਕਚਰ ਦੀ ਸੀਤਲ ਹੋਰਾਂ ਵੀ ਪਰਸੰਸਾ ਕੀਤੀ ਸੀ।

ਕਵੀ ਜੀਵਨ ਸਿੰਘ ਹੋਰਾਂ ਦੇ ਪਰਸੰਗਾਂ! ਮਹਾਰਾਣੀ ਜਿੰਦਾਂ, ਸਾਕਾ ਸਰਹੰਦ, ਸ਼ਹੀਦ ਭਾਈ ਤਾਰੂ ਸਿੰਘ, ਬਾਬਾ ਦੀਪ ਸਿੰਘ, ਕ੍ਰਿਸ਼ਨ ਸੁਦਾਮਾ, ਵਲੀ ਕੰਧਾਰੀ, ਨਾਮਧਾਰੀ ਸ਼ਹੀਦਾਂ ਦਾ ਸਾਕਾ ਅੰਮ੍ਰਿਤਸਰ, ਸ਼ਹੀਦੀ ਸਾਕਾ ਮਾਲੇਰਕੋਟਲਾ ਆਦਿ ਬਹੁਤ ਮਕਬੂਲ ਹੋਏ। ਕੁਝ ਪ੍ਰਸੰਗਾਂ ਦੀਆਂ ਉਹਨਾਂ ਦੀਆਂ ਪੁਸਤਕਾਂ ਵੀ ਛਪੀਆਂ। ਗੈਰ ਨਾਮਧਾਰੀ ਸਟੇਜਾਂ ਤੇ ਕੂਕਿਆਂ ਦੀਆਂ ਸ਼ਹੀਦੀਆਂ ਦੇ ਸਾਕੇ ਸਿਫਾਰਸ਼ਾਂ ਨਾਲ ਸੁਣੇ ਜਾਂਦੇ। ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ ਆਯੋਜਤ "ਮੇਲਾ ਗਦਰੀ ਬਾਬਿਆਂ ਦਾ", ਪਹਿਲੇ ਮੇਲੇ (੧੪ ਨਵੰਬਰ ੧੯੯੩) ਦੀ ਸ਼ੁਰੂਆਤ ਕਵੀਸ਼ਰ ਜੀਵਨ ਸਿੰਘ ਹੋਰਾਂ ਦੇ ਜਥੇ ਤੋਂ ਹੋਈ। ਜਦੋਂ ਪ੍ਰਬੰਧਕ ਮਾਇਆ ਦੇਣ ਲੱਗੇ ਤਾਂ ਆਪ ਦਾ ਉੱਤਰ ਸੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੈ ਏਥੋਂ ਮਾਇਆ ਨਹੀਂ ਲੈ ਕੇ ਆਉਣੀ। ਏਸ ਮੇਲੇ ਦੀ ਸ਼ੁਰੂਆਤ ਸ੍ਰੀ ਭੈਣੀ ਸਾਹਿਬ ਦੇ ਕਲਾਕਾਰਾਂ ਦੁਆਰਾ ਕਰਨੀ ਹੁਣ ਦਸਤੂਰ ਹੀ ਬਣ ਗਿਆ ਹੈ। ਸੰਨ 1958 ਵਿਚ ਸੰਤ ਨਗਰ ਪਿੰਡ (ਜ਼ਿਲ੍ਹਾ ਸਰਸਾ)ਵਿਚ ਨਾਮਧਾਰੀ ਹੋਲਾ ਮਹੱਲਾ ਸੀ। ਉਦੋਂ ਪ੍ਰਸਿੱਧ ਨਾਮਧਾਰੀ ਪ੍ਰਚਾਰਕ ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਦੇ ਉਦਮ ਨਾਲ ਸੰਤ ਜੀਵਨ ਸਿੰਘ ਜੀ ਨਾਮਧਾਰੀ ਸਟੇਜ ਤੇ ਆਏ ਅਤੇ ਫੇਰ ਸਟੇਜ ਦੇ ਧਨੀ ਬਣੇ। ਪੰਡਿਤ ਜੀ ਨਾਲ ਉਹਨਾਂ ਦਾ ਪਿਆਰ ਅੰਤਮ ਦਿਨ ਤਕ ਬਣਿਆ ਰਿਹਾ। ਅਗਲੇ ਸਾਲ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਤੇ ਸੁਸ਼ੋਭਤ ਹੋਏ ਅਤੇ ਉਹਨਾਂ ਨੇ ਕਵੀ ਜੀਵਨ ਸਿੰਘ ਹੋਰਾਂ ਨੂੰ ਆਪਣੇ ਪਿਆਰ ਕਲਾਵੇ ਵਿਚ ਲੈ ਲਿਆ। ਲੰਮਾ ਸਮਾਂ ਸੰਤ ਸਵਿੰਦਰ ਸਿੰਘ, ਰਵੇਲ ਸਿੰਘ, ਸੰਤ ਜੀਵਨ ਸਿੰਘ ਦੇ ਸਾਥੀ, ਸ਼ਾਗਿਰਦ ਰਹੇ ਹਨ। ਸੇਵਾ ਵਲੋਂ ਕਿਸੇ ਨੂੰ ਪਤਾ ਨਹੀਂ ਸੀ ਕਿ ਇਹ ਸਜਣ ਕਵੀ ਜੀ ਦੇ ਸ਼ਾਗਿਰਦ ਹਨ, ਸਾਥੀ ਹਨ, ਜਾਂ ਪੁੱਤਰ ਹਨ। ਆਂਪ ਦਾ, ਬਹੁਤਾ ਜੀਵਨ ਜਨਤਾ, ਸਾਧ ਸੰਗਤ ਵਿਚ ਹੀ ਲੰਘਿਆ। ਪਰਵਾਰ ਬਾਰੇ ਬਹੁਤੀ ਜਾਣਕਾਰੀ ਇਸ ਲੇਖਕ ਨੂੰ ਨਹੀਂ, ਪਰ ਆਪ ਦਾ ਸਪੁਤਰ ਅਰਜਨ ਸਿੰਘ ਅਜ਼ਾਦ ਚੰਗਾ ਸ਼ਾਇਰ ਵੀ ਹੈ ਅਤੇ ਸ਼ਾਇਰੀ ਤੇ ਸਾਹਿਤ ਦਾ ਵਾਕਿਫਕਾਰ ਅਤੇ ਕਦਰਦਾਨ ਵੀ। ਰਵੇਲ ਸਿੰਘ ਹੋਰੀਂ ਆਪਣੇ ਜੱਥੇ ਨਾਲ ਹੁਣ ਵੀ ਸੰਤ ਜੀਵਨ ਸਿੰਘ ਦੇ ਪਦ-ਚਿੰਨ੍ਹਾਂ ਤੇ ਚਲ ਰਹੇ ਹਨ। ਸ. ਹਰਭਜਨ ਸਿੰਘ ਔਰੰਗਾਬਾਦ ਵਾਲੇ ਨਾਮਧਾਰੀ ਪੰਥ ਦੀ ਪ੍ਰਸਿੱਧ ਹਸਤੀ ਹਨ, ਉਹ ਆਖਦੇ ਹਨ, ਕਿ ਸੰਤ ਜੀਵਨ ਸਿੰਘ ਉਹਨਾਂ ਦੇ ਮਾਮਾ ਜੀ ਹਨ।

ਐਸੇ ਪ੍ਰੀਤਵਾਨ ਵਿਅਕਤੀ ਦੀਆਂ ਕੁਝ ਕਾਵਿ ਟੁਕੜੀਆਂ ਇਥੇ ਪੇਸ਼ ਕਰ ਰਹੇ ਹਾਂ। ਰਵਾਇਤੀ ਕਵੀਸ਼ਰੀ ਵਾਂਗ ਪਹਿਲਾਂ ਉਹ ਅਕਾਲ ਪੁਰਖ ਅੱਗੇ ਬੰਦਨਾ ਕਰਦੇ ਹੋਏ ਕਵਿਤਾ ਦਾ ਵਰ ਮੰਗਦੇ ਹਨ-ਫੇਰ ਉਹ ਫਲਸਫੇ ਦੀ ਵੀ ਗੱਲ ਕਰਦੇ ਹਨ। ਦੁਨਿਆਵੀ ਵਰਤਾਰੇ ਦੀ ਗੱਲ, ਨੀਤੀ ਦੀਆਂ ਗੱਲਾਂ, ਅਮਨ, ਏਕਤਾ ਦੀ ਇਛਾ ਰਖਦੇ ਹੋਏ ਸਤਿਗੁਰੂ ਦੇਵ ਦੀ ਮਹਿਮਾ ਦਾ ਗੁਣਗਾਨ ਕਰਦੇ, ਨਸ਼ਿਆਂ ਤੋਂ ਦੂਰ ਰਹਿਣ ਅਤੇ ਫੁੱਟ ਤੋਂ ਦੂਰ ਰਹਿਣ ਦੀਆਂ ਨਸੀਹਤਾਂ ਕਰਦੇ ਹਨ। ਸਾਦੀ ਲੋਕ ਬੋਲੀ ਵਿਚ ਸ਼ਬਦਾਂ ਨੂੰ ਵਖ ਵਖ ਛੰਦਾਂ ਵਿਚ ਜੜੀ ਜਾਂਦੇ ਨੇ-

*ਮੰਗਲਾਚਰਨ (ਕਬਿਤ)*

*ਸਰਬ ਘਟ ਮਾਲਕਾ, ਸਰਬ ਪ੍ਰਿਤਪਾਲਕਾ,*
*ਸਰਬ ਦੁਖ ਟਾਲਕਾ, ਕਰਾਂ ਮੈਂ ਤੈਨੂੰ ਬੰਦਨਾ,*
*ਸਰਬ ਸੁੱਖ ਰਾਸੀਆ, ਸਰਬ ਪ੍ਰਕਾਸੀਆ,*
*ਸਰਬ ਦੁਖ ਨਾਸੀਆ, ਤੂੰ ਕੱਟ ਭਵ ਫੰਦਨਾ,*
*ਕਵਿਤਾ ਦਾ ਵਰ ਦੇ, ਉਜਲ ਬੁੱਧ ਕਰ ਦੇ,*
*ਛੰਦਾਂ 'ਚ ਰਸ ਭਰਦੇ, ਫੁਰੇ ਜੋ ਮਤ ਮੰਦ ਨਾ,*
*ਰਸਨਾ 'ਚ ਰਸ ਹੋਵੇ, ਮਨ ਬੁਧ ਵੱਸ ਹੋਵੇ,*
*ਸੰਗਤਾਂ 'ਚ ਜੱਸ ਹੋਵੇ, ਵਾਸ਼ਨਾ ਜਿਓਂ ਚੰਦਨਾ।*

*ਸਤਿਗੁਰੂ ਜੀ ਪ੍ਰਤੀ ਆਸਥਾ*

*ਤੁਸੀਂ ਹਾਜ਼ਰ-ਨਾਜ਼ਰ ਹਰ ਥਾਂ ਹੋ*

ਜਗਜੀਤ ਸਿੰਘ ਗੁਰ ਪਿਆਰੇ ਜੀ
ਹੈ ਮਿਹਰ ਤੁਸਾਂ ਦੀ ਸੰਗਤਾਂ ਤੇ
ਸੰਗਤ ਹੈ ਤੁਸਾਂ ਸਹਾਰੇ ਜੀ
ਬੁਲਬੁਲ ਤੇ ਭੰਵਰੇ ਕੋਇਲਾਂ ਜਿਉਂ
ਬਣ ਹੰਸ ਸਰੋਤੇ ਬਹਿ ਜਾਵਣ
ਜੀਵਨ ਦੇ ਕਾਵਿ ਬਗੀਚੇ 'ਚੋਂ
ਖੁਸ਼ਬੋ ਮਨ ਮੰਨੀ ਲੈ ਜਾਵਣ

ਕਾਵਿ ਬਸੰਤ ਬਹਾਰ ਹੋਵੇ

ਸੁਖਦਾਈ ਹੋਏ ਸ੍ਰੋਤੇ ਨੂੰ
ਤੇ ਦੇਸ਼ ਕੌਮ ਲਈ ਛਾਂ ਹੋਵੇ,
ਨਾ ਵੈਰ ਵਰੋਧ ਦਾ ਸੇਕ ਹੋਵੇ,
ਕਹਿਰੀ ਵੀ ਕੱਕਰ ਨਾ ਹੋਵੇ।
ਸੱਚ ਪ੍ਰੀਤ ਪਿਆਰ ਦੀ ਸਾਂਝ ਹੋਵੇ,
ਨਾ ਮੇਰ ਤੇਰ ਦੀ ਥਾਂ ਹੋਵੇ।
ਪ੍ਰਮੇਸ਼ਰ ਪਿਤਾ ਦੀ ਪੂਜ ਹੋਵੇ,
ਤੇ ਭਾਰਤ ਮਾਤਾ ਮਾਂ ਹੋਵੇ।
ਸੁਖ ਸਹਿਜ ਸਦਾ ਰਸ ਰੰਗ ਰਹੇ,
ਸ਼ੁਭ ਕਰਨੀ ਉੱਚ ਆਚਾਰ ਹੋਵੇ।
ਮੇਹਰਾਂ ਦੀ ਵਰਖਾ ਕਰ ਦਾਤਾ,
ਮੇਰੀ ਕਾਵਿ ਬਸੰਤ ਬਹਾਰ ਹੋਵੇ।

ਇਕ ਰਾਮ ਰਹੀਮ ਦਾ ਰੂਪ ਦਿਸੇ,
ਦੁੱਬਧਾ ਦੇ ਡੇਲੇ ਛੁੱਟ ਜਾਵਣ।
ਤੇ ਵੇਦ ਕੁਰਾਨ ਅਜੀਲਾਂ ਦੇ,
ਸਦੀਆਂ ਦੇ ਝਗੜੇ ਛੁੱਟ ਜਾਵਣ।
ਜਿਥੋਂ ਸਬਕ ਮਿਲੇ ਨਾ ਸਾਂਝਾਂ ਦਾ,
ਓਹ ਮੂੰਹ ਭੈੜੇ ਦਮ ਘੁੱਟ ਜਾਵਣ।
ਜੋ ਸੂਲਾਂ ਵਰਗੀਆਂ ਤਿਖੀਆਂ ਜੀਭਾਂ,
ਰਤੀ ਰਤੀ ਹੋ ਟੁੱਟ ਜਾਵਣ।
ਫੁਰ ਹੋ ਜਾਏ ਛੂਰੀ ਸ਼ਰਈਆਂ ਦੀ,
ਜੀਵਨ ਦਾ ਇਕ ਇਕਰਾਰ ਹੋਵੇ।
ਮਿਹਰਾਂ ਦੀ ਵਰਖਾ ਕਰ ਦਾਤਾ,
ਮੇਰੀ ਕਾਵਿ ਬਸੰਤ ਬਹਾਰ ਹੋਵੇ।

...... ...... ......

ਮਿੱਤਰ ਨੂੰ ਆਸ ਅਤੇ ਸ਼ਤਰੂ ਨੂੰ ਭੈਅ ਜੀਹਦਾ,
ਮਾਣ ਹੈ ਨਿਮਾਣਿਆਂ ਨੂੰ ਜਿਸ ਦੇ ਪਿਆਰ ਵਿਚ।
ਦੁੱਧ ਪੁੱਤ ਰੁੱਤ ਮੇਵਾ, ਚਾਕਰ ਕਰਨ ਸੇਵਾ,
ਚਲਦਾ ਵਿਹਾਰ ਰਹੇ, ਜਿਸਦਾ ਬਜ਼ਾਰ ਵਿਚ।
ਲਾਭ ਹੈ ਵਪਾਰਾਂ ਵਿਚ ਕੀਰਤੀ ਹੈ ਯਾਰਾਂ ਵਿਚ,
ਸੀਲ ਗੁਣ ਰੂਪ ਮਾਨੋ ਜਿਸਦੀ ਹੈ ਨਾਰ ਵਿਚ।
ਜਿਸਨੂੰ ਇਹ ਵਸਤਾਂ ਪ੍ਰਾਪਤ ਜੀਵਨ ਸਿੰਘਾ,
ਭੋਗਦਾ ਸੁਰਗ ਬੰਦਾ, ਸਦਾ ਸੰਸਾਰ ਵਿਚ।

ਹਾਣ ਦੀ ਪ੍ਰੀਤ ਸੋਹੇ, ਰਣ ਵਿਚ ਜੀਤ ਸੋਹੇ,
ਚੜ੍ਹਦੀ ਜਨੇਤ ਨਾਲ ਗਭਰੂ ਸੁਹਾਂਵਦੇ।
ਚਾਤਰ ਦੀ ਗਲ ਸੋਹੇ, ਫੁੱਲਾਂ ਨਾਲ ਵੇਲ ਸੋਹੇ,
ਸੋਭ ਦੇ ਨੇ ਮੂਰਖ ਜਾਂ ਮੋਣ ਹੀ ਰਹਾਂਵਦੇ।
ਤਾਲ ਨਾਲ ਸਾਜ ਨਾਲ ਰਾਗ ਸੋਹੇ, ਫਲ ਨਾਲ
ਬਾਗ ਸੋਹੇ, ਨ੍ਰਿਤਕਾਰ ਕਦਮ ਉਠਾਂਵਦੇ,
ਘਰ ਇਤਫ਼ਾਕ ਨਾਲ ਸੋਭਦੇ ਜੀਵਨ ਸਿੰਘ,
ਸੁਹਾਗਣਾਂ ਦੀ ਗੋਦ ਵਿਚ ਬਾਲ ਸੋਭਾ ਪਾਂਵਦੇ।

ਫੁੱਲਾਂ ਦੀ ਸੁਗੰਧੀ ਦੀ ਕਦਰ ਹੁੰਦੀ ਭੌਰਿਆਂ ਨੂੰ,
ਚੰਨ ਦੀ ਕਦਰ ਸਦਾ ਕਰਦੇ ਚਕੋਰ ਆ।
ਚਕਵੇ ਨੂੰ ਕਦਰ ਦਿਨੇਸ਼ ਦੀ ਹਮੇਸ਼ ਹੁੰਦੀ,
ਘਟਾਂ ਦੀ ਕਦਰ ਸਦਾ ਕਰਦੇ ਨੇ ਮੋਰ ਆ।
ਮਿਹਨਤੀ ਨੂੰ ਹੋਂਵਦੀ ਕਦਰ ਪੁਰਸ਼ਾਰਥ ਦੀ,
ਜਗਦੀ ਸ਼ਮ੍ਹਾਂ ਤੇ ਪਰਵਾਨੇ ਹੁੰਦੇ ਭੋਰ ਆ।
ਕਾਵਿ ਦੀ ਕਦਰ ਪੌਂਦੇ ਚਾਤਰ ਜੀਵਨ ਸਿੰਘਾ,
ਮੂਰਖ ਸਮਝਦੇ ਨੇ ਕਵਿਤਾ ਨੂੰ ਸ਼ੋਰ ਆ।

ਨੀਤੀਵਾਨ ਆਖਦੇ ਨੇ ਮੂਰਖਾਂ ਦੇ ਰਾਜ ਨਾਲੋਂ,
ਫੱਕਰਾਂ ਸਿਆਣਿਆਂ ਦੇ ਧੜੇ ਰਹਿਣਾ ਚੰਗਾ ਏ।
ਝੂਠ ਵਿਚ ਲਾਭ ਭਾਵੇਂ ਸੱਚ ਵਿਚ ਹਾਣ ਹੋਵੇ,
ਸੱਚੀ ਗੱਲ ਉਤੇ ਤਾਂ ਵੀ ਅੜੇ ਰਹਿਣਾ ਚੰਗਾ ਏ।
ਲੋਭ ਵਿਚ ਆ ਕੇ ਕਦੀ ਵੇਚੀਏ ਈਮਾਨ ਨੂੰ ਨਾ,
ਆਪਣੀ ਜ਼ਮੀਰ ਉਤੇ ਖੜ੍ਹੇ ਰਹਿਣਾ ਚੰਗਾ ਏ।
ਚੰਦਰੀ ਕੁਲੈਹਣੀ ਮਹਾਂ ਮੂਰਖ ਜ਼ਨਾਨੀ ਨਾਲੋਂ
ਕਵੀ ਕਹੇ ਜੀਵਨ ਸਿੰਘ ਛੜੇ ਰਹਿਣਾ ਚੰਗਾ ਏ।


FORM IV (SEE RULE 8)

| | | |
|---|---|---|
| 1. Place of Publication | : | New Delhi |
| 2. Periodicity of Publication | : | Weekly |
| 3. Printer's Name | : | Harvendra Singh Hanspal |
| whether citizen of India? | : | Yes |
| If foreigner, state the country of origin | : | Does not apply |
| Address | : | K-17 Rajouri Garden New Delhi |
| 4. Publisher's Name | : | Harvendra Singh Hanspal |
| whether citizen of India? | : | Yes |
| If foreigner, state the country of origin | : | Does not apply |
| Address | : | K-17 Rajouri Garden New Delhi |
| 5. Editor's Name | : | Harvendra Singh Hanspal |
| whether citizen of India? | : | Yes |
| If foreigner, state the country of origin | : | Does not apply |
| Address | : | K-17 Rajouri Garden New Delhi |
| 6. Names and Adresses of Individuals who own the Newspaper and partners and shareholders holding more than one percent of the total capital. | : | Owner Harvendra Singh Hanspal K-17 Rajouri Garden New Delhi |

Harvendra Singh Hanspal, hereby declare that the particulars given above are true to the best of my Knowledge and belief.

Sd/-
H. S. Hanspal
Signature of Publisher, Editor

Date : 8-3-2003

## ਨਾਮਧਾਰੀ ਕਲਾਕਾਰਾਂ ਨਾਲ ਸੰਬੰਧਿਤ ਕਵਿਤਾ

# ਚੜ੍ਹਦੀ ਕਲਾ ਰੱਖੀ ਨਾਮਧਾਰੀਆਂ ਨੇ

ਸੁਵਰਨ ਸਿੰਘ ਵਿਰਕ ਕਰੀਵਾਲਾ

ਕਿਸੇ "ਪਿਆਸੇ"[1] ਨਿਰਾਸੇ ਦੀ ਤੇਹ ਅੰਦਰ,
ਘਟਾ ਸਾਉਣ ਦੀ ਸਾਰੀ ਸਮਾਈ ਹੋਈ ਏ।
ਕਿਸੇ ਚੁੱਕ ਪ੍ਰਵਾਨੇ[2] ਨੇ ਧੌਣ ਉੱਚੀ,
ਸਿੱਧੀ ਸ਼ਮ੍ਹਾਂ ਤੇ ਸ਼ਿਸਤ ਟਿਕਾਈ ਹੋਈ ਏ।
ਪਹਿਰੇਦਾਰ ਪ੍ਰੀਤ[3] ਦਾ ਕਿਸੇ ਬਣਕੇ,
ਉਹਦੇ ਨਾਮ ਦੀ ਅਲਖ ਜਗਾਈ ਹੋਈ ਏ।
ਕਿਸੇ ਚੀਮੇ[4] ਨੇ ਕੀਮੀਆਂ ਨਜ਼ਰ ਅੰਦਰ,
ਪਾਰਸ ਸ਼ਬਦ ਦੀ ਵੱਟੀ ਲੁਕਾਈ ਹੋਈ ਏ।
ਜੁਗਤਾਂ ਸਾਰੀਆਂ ਜਾਣਦਾ ਉਹ ਮੁਕਤਾ[5],
ਕੋਈ ਸ਼ੱਕ ਨਹੀਂ ਕਾਵਿ ਦੀ ਬਹਿਰ ਅੰਦਰ।
ਕੰਢੇ ਉਤੇ ਜਸਵਿੰਦਰ[6] ਵੀ ਨਹੀਂ ਬੈਠਾ,
ਠਿਲ੍ਹ ਪਿਆ ਹੈ ਕਵਿਤਾ ਦੀ ਲਹਿਰ ਅੰਦਰ।।1।।
ਲੱਖ ਬਾਜਵਾ[7] ਜਾਲ ਪਾ ਰੂਪਕਾਂ ਦੇ,
ਮੀਨ ਕੋਮਲ ਖਿਆਲਾਂ ਦੀ ਫੜੀ ਜਾਂਦਾ।
ਪੂਰਨ ਸਿੰਘ ਨਿਰਾਲਾ[8] ਹੀ ਹੈ ਬੰਦਾ,
ਗ਼ਜ਼ਲ ਗੀਤ ਦੇ ਵਾਰ ਨੂੰ ਘੜੀ ਜਾਂਦਾ।
ਅਮਰਾਸਰੀਆ ਸਰਪੰਚ ਬਲਦੇਵ ਸਿੰਘ[9] ਵੀ,
ਧੰਨੇ ਜੱਟ ਵਾਂਗੂੰ ਸ਼ਬਦ ਪੜ੍ਹੀ ਜਾਂਦਾ।
ਰਾਜੂ[10] ਬੇਲਿਹਾਜਾ ਜਿਹਾ ਹੋ ਹੋਕੇ,
ਗੱਲਾਂ ਸੱਚੀਆਂ ਮੂੰਹ ਤੇ ਜੜੀ ਜਾਂਦਾ।
ਸਵਾ ਸਦੀ ਦੀ ਕੀਤੀ ਨਿਸ਼ਾਨ ਦੇਹੀ,
ਕਵਿਤਾ ਕੂਕਿਆਂ ਦਾ ਖਹਿੜਾ ਛੱਡਿਆ ਨਹੀਂ।
ਕਰੀਵਾਲਾ, ਲਹੌਰ, ਬੈਂਕਾਕ ਹੋਵੇ,
ਝੰਡਾ ਕਿੱਥੇ ਅੰਸਪਾਲ[11] ਨੇ ਗੱਡਿਆ ਨਹੀਂ।੨।।
ਅਸਾਂ ਵੇਖਿਆ ਮਾਸਟਰ ਅਮਰੀਕ ਸਿੰਘ[12] ਨੂੰ,
ਦੁਖਦੇ ਦਿਲਾਂ ਉਤੇ ਫਹੇ ਧਰੀ ਜਾਂਦਾ।
ਤਾਂਹੀਓਂ ਛੋਹਿਆ ਸੂ ਕਾਵਿ ਬੁਲੰਦੀਆਂ ਨੂੰ,
ਸ਼ਿਅਰ ਸਾਦਗੀ ਦੇ ਨਾਲ ਕਰੀ ਜਾਂਦਾ।
ਸੰਤ ਨਗਰ ਅਤੇ ਥਾਈਲੈਂਡ ਅੰਦਰ,
ਸੋਖਲ[13] ਕਵੀ ਦਰਬਾਰਾਂ ਨੂੰ ਵਰੀ ਜਾਂਦਾ।
ਜਿਹਨੂੰ ਵਹਿਮੀ ਦੇ ਵਿਰਸਿਉਂ ਸਾਹਿਤ ਮਿਲਿਆ,
ਕਾਵਿ ਲੈ ਕਿਸਾਨ[14] ਹੈ ਤਰੀ ਜਾਂਦਾ।
ਕਈ ਬੀਤ ਗਏ ਤੇ ਕਈਆਂ ਬੀਤ ਜਾਣਾ,
ਆਪੋ ਆਪਣੀਆਂ ਆਈਆਂ ਵਾਰੀਆਂ ਨੇ।
ਮਾਂ ਬੋਲੀ ਦੀ ਕਰਨ ਲਈ ਟਹਿਲ ਸੇਵਾ,
ਸਾਹਿਤ ਸਭਾ ਬੱਧੀ ਨਾਮਧਾਰੀਆਂ ਨੇ ।।3।।
ਫੁੱਲ ਹੋਰ ਵੀ ਏਸ ਬਗੀਚੜੇ ਦੇ,
ਆਪੋ ਆਪਣੀ ਮਹਿਕ ਖਿਲਾਰਦੇ ਰਹੇ।
ਬਾਠ[15], ਕੇਹਰ[16], ਨਿਮਾਣਾ[17], ਕਸ਼ਮੀਰ[18], ਸਫਰੀ[19],
ਜੀਵਨ ਸਿੰਘ ਕਵੀਸ਼ਰ[20] ਸ਼ਿੰਗਾਰ[21] ਦੇ ਰਹੇ।
ਕਵੀ[22] ਸੰਤ[23] ਪ੍ਰਕਾਸ਼[24] ਨਿਹਾਲ ਮਾਸਟਰ[25],
ਵਾਜਾਂ ਡੈਣੀ ਦੇ ਮਾਹੀ ਨੂੰ ਮਾਰਦੇ ਰਹੇ।
ਸੰਧੂ[26] ਢਿੱਲੋਂ[27] ਜਗੀਰ[28] ਗੁਰਦੇਵ ਕੋਇਲ[29],
ਮੈਂਬਰ ਮੁੱਢੋਂ ਹੀ ਏਸ ਪਰਵਾਰ ਦੇ ਰਹੇ।
ਜੋਸ਼[30] ਤਰਸ[31] ਭਮਰਾ[32] ਧੀਰ[33] ਸਿਆਮ ਵਾਲੇ,
ਕਵੀਆਂ ਸਾਰਿਆਂ ਦੀਆਂ ਬਾਤਾਂ ਉੱਚੀਆਂ ਨੇ।
ਨੱਚੀ ਤੋਪ ਅੱਗੇ ਕਵਿਤਾ ਕੂਕਿਆਂ ਦੀ,
ਕਰਨੀ ਰੀਸ ਕੀ ਲੰਡੀਆਂ ਬੁੱਚੀਆਂ ਨੇ।।4।।
ਤਾਰਾ ਸਿੰਘ[34] ਵੀ ਛੱਡ ਕੇ ਸ਼ਹਿਰ ਸਿਰਸਾ,
ਰਾਜਧਾਨੀਆਂ 'ਚ ਮੌਜਾਂ ਮਾਣਦਾ ਹੈ।
ਬੰਦਾ ਹੁਕਮ ਦਾ ਪੁਤਲਾ ਨੇਕੀਆਂ ਦਾ,
ਤੰਬੂ ਵੈਰ ਦੇ ਕਿਤੇ ਨਾ ਤਾਣਦਾ ਹੈ।
ਐਵੇਂ ਜਾਣਕੇ ਫਿਰੇ ਅਨਜਾਣ ਬਣਿਆ,
ਲੋਕੀਂ ਕਹਿਣ ਉਹ ਤਾਂ ਸਭ ਕੁਝ ਜਾਣਦਾ ਹੈ।
ਨਜ਼ਮ ਨਸਰ ਦੋਵੇਂ ਉਸ ਦੀ ਤਾਬਿਆ ਨੇ,
ਹੁਣ ਤੇ ਸੱਤਿਜੁਗੀ ਫਰਜ਼ ਪਛਾਣਦਾ ਹੈ।
ਚੰਦਾ ਸਿੰਘ[35] ਤੇ ਭਾਈ ਨਿਹਾਲ ਸਿੰਘ[36] ਨੇ,
ਸਾਂਗਾਂ ਦਰਦ ਫਿਰਾਕ ਦੀਆਂ ਮਾਰੀਆਂ ਨੇ।
ਕਾਲ੍ਹਾ ਸਿੰਘ ਗਿਆਨੀ[37] ਨੇ ਲਿਖੇ ਓਦੋਂ,
ਜਿਹੜੇ ਜੰਗ ਕੀਤੇ ਨਾਮਧਾਰੀਆਂ ਨੇ।।5।।

ਚੱਕਰਵਰਤੀ[38] ਦੀ ਕਲਮ ਦੀ ਰੀਸ ਕਰਨੀ,
ਸ਼ਾਲਾ ਕਿਸੇ ਨੂੰ ਫੇਰ ਨਸੀਬ ਹੋਵੇ।
ਤਖਤ ਤਾਜ ਤਾਈਂ ਠੋਕਰ ਮਾਰ ਦੇਵੇ,
ਸਿਖ ਗੁਰੂ ਦਾ ਕਿੰਝ ਗ਼ਰੀਬ ਹੋਵੇ।
ਧਰਤੀ ਅਰਸ਼ੀ ਫਰਿਸ਼ਤਿਆਂ[39] ਆਲਮਾਂ[40] ਦੀ,
ਭਲਾ ਇਹਨਾਂ ਦਾ ਕੌਣ ਰਕੀਬ ਹੋਵੇ।
ਲਾਇਲਪੁਰੀ[41] ਸਨਖੱਤਰੇ[42] ਬਿਸ਼ਨ ਸਿੰਘ[43] ਦੇ,
ਹਿੰਮਤ ਹੈ ਤਾਂ ਕੋਈ ਕਰੀਬ ਹੋਵੇ।
ਇਨਸਾਫ਼[44] ਪੰਡਿਤ[45] ਪੰਛੀ[46] ਭਾਰਤੀ[47] ਵੀ,
ਉਘੇ ਸੂਰਮੇ ਕਲਮ ਮੈਦਾਨ ਦੇ ਨੇ।
ਸੂਬਾ ਖਰਲ[48], ਬਿਅੰਤ[49], ਦਲੀਪ[50] ਚੀਮਾ[51],
ਵੱਡੇ ਸਾਹਿਤ ਸੇਵੀ ਉਚੀ ਸ਼ਾਨ ਦੇ ਨੇ।।6।।

ਕਵਿਤਾ ਵਾਂਗਰਾਂ ਦਿਲਾਂ ਨੂੰ ਧੂਹ ਪਾਉਂਦੇ,
ਹੁਕਮਨਾਮਿਆਂ[52] 'ਚ ਉਚਰੇ ਬੋਲ ਹੋਏ।
ਸੁਣ ਸੁਣ ਬਿਰਹੋਂ-ਵਿਹੂੰਨਿਆਂ ਦੀਆਂ ਕੂਕਾਂ,
ਰਾਜੇ-ਗੋਰਿਆਂ ਦੇ ਬਿਸਤਰ ਗੋਲ ਹੋਏ।
ਬਾਹੋਵਾਲੀਏ ਸਿੰਘ ਸੰਤੋਖ[53] ਲਿਖਿਆ,
ਬਚਨ ਜੋ ਜੋ ਉਸਦੇ ਕੋਲ ਹੋਏ।
ਲਾਟਾਂ ਅੰਬਰਾਂ ਤੀਕਰਾਂ ਜਾਂਦੀਆਂ ਨੇ,
ਸਾਡੇ ਜਦੋਂ ਵੀ ਦਿਲ ਫਰੋਲ ਹੋਏ।
ਕੰਢੇ ਬੈਠ ਕੇ ਕਦੇ ਨਾ ਮਿਲਣ ਮੋਤੀ,
ਬੋਹਤੇ ਜਾਣੂ ਨੇ ਸਾਗਰ ਦੇ ਸੀਨਿਆਂ ਦੇ।
ਲੋਕ-ਗੀਤਾਂ ਦੇ ਵਿੱਚ ਵੀ ਸ਼ੇਰ ਕੂਕੇ,
ਜੜੇ ਗਏ ਨੇ ਵਾਂਗ ਨਗੀਨਿਆਂ ਦੇ।।7।।
ਗੁਰੂ ਹਰੀ ਸਿੰਘ ਦੇ ਛੋਟੇ ਲਾਡਲੇ[54] ਨੇ
ਲਿਖਿਆ ਫੋਲ ਸਰਕਾਰੀ ਅਲਮਾਰੀਆਂ ਨੂੰ।
ਗੌਰਮਿੰਟ ਬਰਤਾਨੀਆਂ ਫੇਰਦੀ ਰਹੀ,
ਜੜ੍ਹਾਂ ਸਾਡੀਆਂ ਦੇ ਉਤੇ ਆਰੀਆਂ ਨੂੰ।
ਝੂਠ ਸੱਚ ਦੇ ਇਹਨਾਂ ਪੁਲੰਦਿਆਂ 'ਚੋਂ,
ਵੱਖੋ ਵੱਖ ਕੀਤਾ ਗੱਲਾਂ ਸਾਰੀਆਂ ਨੂੰ।
ਕੰਮ ਸੌਂਪ ਕੇ ਆਪਣੇ ਬੇਲੀਆਂ ਨੂੰ,
ਮਹਾਰਾਜ ਗਏ ਮਾਰ ਉਡਾਰੀਆਂ ਨੂੰ।
ਹੁਕਮ ਵੱਡ ਪਰਤਾਪੀ[55] ਦਾ ਲੈ ਸਿੰਘਾਂ,
ਕਰੀਆਂ ਲਿਖਤ ਪ੍ਰਚਾਰ ਤਿਆਰੀਆਂ ਨੇ।
"ਸਤਿਜੁਗ" ਅਖਬਾਰ ਹੈ ਨਾਮ ਇਸਦਾ,
ਇਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ[56]।।8।।
ਸਤਿਜੁਗ 'ਚ ਲਿਖਣ ਤੇ ਛਪਣ ਵਾਲੇ,
ਸਦਾ ਖੰਡੇ ਦੀ ਧਾਰ ਤੇ ਨੱਚਦੇ ਰਹੇ।
ਕਰਨ ਜ਼ਬਤ ਜ਼ਮਾਨਤਾਂ ਮਾਰ ਛਾਪੇ,
ਗੋਰੇ ਹਾਕਮਾਂ ਦੇ ਸੀਨੇ ਮੱਚਦੇ ਰਹੇ।
ਗੱਲ ਕੀਤਿਆਂ ਲੱਗੇ ਨਾ ਕਿਉਂ ਕੋੜੀ,
ਆਸ਼ਕ ਮੁੱਢ ਤੋਂ ਹੀ ਜਿਹੜੇ ਸੱਚ ਦੇ ਰਹੇ।
ਜਾਚ ਤਰਨ ਦੀ ਉਹਨਾਂ ਨੇ ਸਿੱਖਣੀ ਕੀ,
ਜਿਹੜੇ ਪਾਣੀ 'ਚ ਵੜਨ ਤੋਂ ਬਚਦੇ ਰਹੇ।
ਲਿਖਿਆ ਪੰਥ-ਪ੍ਰਕਾਸ਼ ਗਿਆਨ ਸਿਘ[57] ਨੇ,
ਤੋਪਾਂ ਹਿੱਕ ਤੇ ਕਿਵੇਂ ਸਹਾਰੀਆਂ ਨੇ।
ਭੋਇੰ ਭਾਂਡਾ ਘਰ ਬਾਰ ਕੁਰਬਾਨ ਕਰਕੇ,
ਚੜ੍ਹਦੀ ਕਲਾ ਰੱਖੀ ਨਾਮਧਾਰੀਆਂ ਨੇ।।9।।
ਅੱਧੀ ਸਦੀ ਬੂਹੇ ਅੱਗੇ ਪੁਲਿਸ ਬੈਠੀ,
ਦਰਸ਼ਨ ਗੁਰਾਂ ਦੇ ਪੁਛ ਕੇ ਜਾਏ ਕੂਕਾ।
ਲੰਬੜਦਾਰੀਆਂ ਕੱਟੀਆਂ ਜਾਂਦੀਆਂ ਸੀ,
ਉਹਦੇ ਪਿੰਡ 'ਚ ਜੇ ਪੈਰ ਪਾਏ ਕੂਕਾ।
ਸਾਡੀ ਖੁਸ਼ੀ ਚੋਰੀ ਸਾਡੀ ਗਮੀ ਚੋਰੀ,
ਭੋਗ ਪਾਠਾਂ ਦੇ ਕਿੰਜ ਪੁਆਏ ਕੂਕਾ।
ਗੋਡੇ ਗੋਡੇ ਗ਼ਰੀਬੀ 'ਚ ਹੋਏ ਖੁੱਭਿਆ,
ਘਰ ਕੂਕਿਉਂ ਭੁੱਖਾ ਨਾ ਜਾਏ ਕੂਕਾ।
ਰੁੱਤਾਂ ਬਦਲੀਆਂ ਰੁਮਕੀਆਂ ਫੇਰ ਪੌਣਾਂ,
ਲਹਿਰਾਂ ਫੁੱਟ ਪਈਆਂ ਹਿੰਦੁਸਤਾਨ ਅੰਦਰ।
ਸਾਨੂੰ ਆਈ ਫਿਰ ਯਾਦ ਪ੍ਰਦੇਸੀਆਂ ਦੀ,
ਵਿਛੀਆਂ ਵੁਹਟੀਆਂ ਜਾਂ ਇੰਗਲਿਸਤਾਨ ਅੰਦਰ॥10॥
ਬਗਲੀ ਵਾਲੇ ਹਰਨਾਮ ਸਿੰਘ ਸਵੈਚ[58] ਜੀ ਨੇ,
ਭਿੱਜੇ ਦਰਦ ਫਿਰਾਕ 'ਚ ਬੋਲ ਆਖੇ।
ਨਾਹਰ ਸਿੰਘ[59] ਇਤਿਹਾਸ ਦੇ ਪੰਨਿਆਂ ਤੇ,
ਬੜੇ ਕੀਮਤੀ ਬਚਨ ਅਨਮੋਲ ਆਖੇ।
ਮੰਨ ਆਗਿਆ ਗੁਰੂ ਪ੍ਰਤਾਪ ਸਿੰਘ ਦੀ,
ਸਭੇ ਬੜੇ ਅੰਗ੍ਰੇਜ਼ੀ ਦੇ ਫੋਲ ਆਖੇ।
ਹੁਣ ਜਸਵਿੰਦਰ[60] ਉਸ ਕੰਮ ਨੂੰ ਤੋਰਿਆ ਏ,
ਵਾਕਿਆਤ ਪੜਚੋਲ ਪੜਚੋਲ ਆਖੇ।
ਰਹੇ ਕੌਮੀ ਇਤਿਹਾਸ ਦਾ ਬਾਗ ਖਿੜਿਆ,
ਸ਼ਬਦ ਸਾਜ਼ ਸੰਗੀਤ ਪੁਰ ਨੂਰ ਹੋਵੇ।
ਕਿਉਂ ਨਾ ਬਰਕਤਾਂ ਸੀਸ ਨਿਵਾਉਣ ਉਥੇ,
ਚੀਨੀ ਵਾਲੇ ਦਾ ਜਿੱਥੇ ਜ਼ਹੂਰ ਹੋਵੇ।।11।।
ਹਿੰਦੂ ਚੱਕੀਏ ਜੱਟਾਂ ਦਾ ਪੁੱਤ[61] ਬਣਿਆ,
ਅੱਜ ਕੂਕਿਆਂ ਦਾ ਸਾਖੀਕਾਰ ਵੱਡਾ।
ਉਹਦੇ ਛਾਪ ਜੱਸ-ਜੀਵਨ ਦੇ ਚਾਰ ਹਿੱਸੇ,
ਹੋਇਆ ਨਾਮਧਾਰੀ ਦਰਬਾਰ ਵੱਡਾ।
ਬਾਕੀ ਦੋ ਵੀ ਮੁੜ ਜੇ ਛਾਪ ਦੇਵਣ,
ਲੈਣ ਇਹ ਵੀ ਮਾਅਰਕਾ ਮਾਰ ਵੱਡਾ।
ਲੋੜ ਫੇਰ ਸਾਰਾ ਮੁੱਢੋਂ ਛਾਪਣੇ ਦੀ,
ਚੱਕਰਵਰਤੀ ਦਾ ਰਚਨਾ ਸੰਸਾਰ ਵੱਡਾ।
ਸ਼ਕਤੀਮਾਨ[62], ਮਨਪੀਰ[63] ਵੀ ਪਿਤਾ ਪੁਰਖੀ,

ਗੱਡੀ ਲੀਹ ਤੇ ਚੰਗੀ ਘੁਕਾਈ ਹੈ ਜੀ।
ਲਿਖ ਸਨੇਹੀ[64] ਗੁਰਬਚਨ[65] ਨਰਿੰਦਰ[66] ਹੋਰਾਂ,
ਸਾਨੂੰ ਯੁੱਗ-ਮਰਿਆਦਾ ਸਮਝਾਈ ਹੈ ਜੀ।।12।।
ਦਸਤਾਵੇਜ਼ਾਂ ਦੇ ਨਾਲ ਹੀ ਭਰੇ ਕੋਠੇ,
ਯੂ. ਕੇ ਵਿੱਚ ਫਲੌਰੀਏ ਜੀਤ[67] ਨੇ ਜੀ।
ਮੁੱਖ ਲੇਖ ਵਰਿਆਮ[68] ਹੈ ਇਉਂ ਲਿਖਦਾ,
ਜਿਵੇਂ ਚਾਨਣੀ ਰਾਤ ਦੇ ਗੀਤ ਨੇ ਜੀ।
ਸਿਦਕੀ ਸਿੱਖ ਗੁਰਬਖ਼ਸ਼[69] ਹੈ ਰਾਮਪੁਰੀਆ,
ਛੀਠ-ਵਰਣ ਦੀ ਪੂਰਦੇ ਰੀਤ ਨੇ ਜੀ।
ਸ਼ਬਦ ਬੋਲ ਲੱਖਾਂ ਗੁਰੂ-ਪਿਆਰਿਆਂ ਦੇ,
ਤਪਦੇ ਹਿਰਦਿਆਂ ਨੂੰ ਕਰਦੇ ਸੀਤ ਨੇ ਜੀ।
ਬਿਨਾਂ ਡੋਰ ਤੋਂ ਗੁੱਡੀ ਚੜ੍ਹਾ ਦੇਣੀ,
ਇਹ ਵੀ ਕਿਸੇ ਮਸਤਾਨੇ ਦਾ ਆਹਰ ਹੈ ਜੀ।
ਹੰਭੇ-ਹੁੱਟਿਆਂ, ਥੱਕਿਆਂ-ਟੁੱਟਿਆਂ ਦੀ,
ਗੁਰੂ ਰਾਮ ਸਿੰਘ ਦੇ ਘਰ ਵਿੱਚ ਠਾਹਰ ਹੈ ਜੀ।।13।
ਸ਼ਾਮ ਸਿੰਘ ਸਿਰਹਾਲੀ ਦਾ ਪੜਪੋਤਾ,
ਬੁੱਢੀ ਮਾੜੀ ਦੇ ਵਿੱਚ ਮਰਗੋਸ਼ ਰਹਿੰਦਾ।
ਪੜ੍ਹ ਕੇ ਦਸਮ ਦੀ ਬਾਣੀ ਕਬਿੱਤ ਲਿਖਦਾ,
ਕੂਕਾ ਕਾਰ ਦੇ ਵਿੱਚ ਹਮੇਸ਼ ਰਹਿੰਦਾ।
ਜਿਊਣ ਸਿੰਘ ਵਾਂਗੂੰ ਮਿਲੇ ਰਾਮ ਕਿਉਂ ਨਾ,
ਏਸੇ ਗੱਲ ਦਾ ਸਦਾ ਕਲੇਸ਼ ਰਹਿੰਦਾ।
ਸਦਾ ਸਿਫਤ ਕੀਤੀ ਸੰਤ ਖਾਲਸੇ ਦੀ,
ਝਗੜਾ ਰੱਖਦਾ ਨਾਲ ਮਲੇਛ ਰਹਿੰਦਾ।
ਹੋਵੇ ਕਾਦਰਾਬਾਦੀ[71] ਦੀ ਗੁਰੂ-ਗਾਥਾ,
ਕਥਾ ਕਰਨ ਵਾਲਾ ਗੁਰ ਪਰਤਾਪ ਹੋਵੇ।
ਉਥੇ ਮਸਤੀਆਂ ਦੇ ਦਰਿਆ ਵਹਿੰਦੇ,
ਗੁਣੀ ਸਾਹਿਬ ਜਿੱਥੇ ਬੈਠਾ ਆਪ ਹੋਵੇ।।14।।
ਊਧਮ ਸਿੰਘ ਆਜਿਜ਼[72] ਮੋਰੀਵਾਲੀਏ ਵੀ,
ਉੱਚ ਪਾਏ ਦੀ ਸ਼ਾਇਰੀ ਕਮਾਲ ਆਖੀ।
ਗੋਧੇ ਜੱਟ[73], ਕੂਕੇ ਰਤਨ ਸੰਧਵਾਂ[74] ਦੇ,
ਹੁੰਦੀ ਰਹੀ ਜੋ ਕੂਕਿਆਂ ਨਾਲ ਆਖੀ।
ਸ਼ੇਖੂਪੁਰੀਆ ਕੰਵਰ[75] ਤੇ ਦੁਖੀ ਮੁਨਸ਼ਾ[76],
ਧੂਣੀ ਇਹਨਾਂ ਵੀ ਹੱਡਾਂ ਦੀ ਬਾਲ ਆਖੀ।
ਇਹ ਪੰਥ ਏ ਰਾਮ-ਵਿਜੋਗੀਆਂ ਦਾ,
ਗੱਲ ਦੀਦਿਆਂ ਨੂੰ ਗਾਲ ਗਾਲ ਆਖੀ।
ਵਿਸ਼ਵ-ਪੂੰਜੀ ਨੇ ਬੋਲਿਆ ਫੇਰ ਹੱਲਾ,
ਕਾਇਮ ਰੱਖਣਾ ਕਿਰਤ ਈਮਾਨ ਹੈ ਜੀ।
ਲੋਕ ਲਹਿਰਾਂ ਦੀਆਂ ਫੋਲ ਵਿਰਾਸਤਾਂ ਨੂੰ,
ਫੇਰ ਚਾਹੁੜਣਾਂ ਤੀਰ ਕਮਾਨ ਹੈ ਜੀ।।15।।

1. ਵਰਿਆਮ ਸਿੰਘ ਪਿਆਸਾ 2. ਹਰਭਜਨ ਸਿੰਘ ਪ੍ਰਵਾਨਾ 3. ਗੁਰਦਿਆਲ ਸਿੰਘ ਪ੍ਰੀਤ 4. ਸੁਵਰਨ ਸਿੰਘ ਚੀਮਾ 5. ਜੋਗਿੰਦਰ ਸਿੰਘ ਮੁਕਤਾ 6. ਜਸਵਿੰਦਰ ਸਿੰਘ ਭਿੰਡਰ 7. ਲਖਵਿੰਦਰ ਸਿੰਘ ਬਾਜਵਾ 8. ਪੂਰਨ ਸਿੰਘ ਨਿਰਾਲਾ 9. ਬਲਦੇਵ ਸਿੰਘ ਢਿੱਲੋਂ 10. ਹਰਭਜਨ ਸਿੰਘ ਰਾਜਾ 11. ਕਰਨੈਲ ਸਿੰਘ ਅਸਪਾਲ 12. ਮਾਸਟਰ ਅਮਰੀਕ ਸਿੰਘ ਅੰਮ੍ਰਿਤਸਰ ਕਲਾਂ 13. ਬਿਅੰਤ ਸਿੰਘ ਸੋਖਲ 14. ਸਾਧੂ ਸਿੰਘ ਕਿਸਾਨ 15. ਹਰਸਾ ਸਿੰਘ ਬਾਠ 16. ਕੇਹਰ ਸਿੰਘ ਕੇਹਰ 'ਹਮਰਾਹੀ' 17. ਸਰਧਾ ਸਿੰਘ ਨਿਮਾਣਾ 18. ਡਾ. ਕਸ਼ਮੀਰ ਸਿੰਘ 19. ਬਖਸ਼ੀਸ਼ ਸਿੰਘ ਸਫਰੀ 20. ਕਾਵਿ-ਭੂਸ਼ਣ ਜੀਵਨ ਸਿੰਘ 21. ਸ਼ਿੰਗਾਰ ਸਿੰਘ ਸ਼ਿੰਗਾਰ 22. ਪ੍ਰੀਤਮ ਸਿੰਘ ਕਵੀ 23. ਸੰਤ ਰਾਮ ਉਦਾਸੀ 24. ਪ੍ਰਕਾਸ਼ ਰਾਇਸਰੀ 25. ਪੰਥ ਰਤਨ ਮਾਸਟਰ ਨਿਹਾਲ ਸਿੰਘ 26. ਕਾਮਰੇਡ ਬਲਵੰਤ ਸੰਧੂ 27. ਬਲਬੀਰ ਸਿੰਘ ਢਿੱਲੋਂ 28. ਜਗੀਰ ਕੌਰ ਸੰਧੂ 29. ਗੁਰਦੇਵ ਸਿੰਘ ਕੋਇਲ 30. ਕਾਮਰੇਡ ਜਸਵੰਤ ਸਿੰਘ ਜੋਸ਼ 31. ਦਲਬੀਰ ਸਿੰਘ ਤਰਸ ਆਸਟਰੇਲੀਆ 32. ਖੜਕ ਸਿੰਘ ਭਮਰਾ 33. ਸੁਹੇਲ ਸਿੰਘ ਧੀਰ 34. ਤਾਰਾ ਸਿੰਘ ਅਨਜਾਣ 35. ਭਾਈ ਚੰਦਾ ਸਿੰਘ ਡੱਬਰ 36. ਭਾਈ ਨਿਹਾਲ ਸਿੰਘ (ਦੋਵੇਂ ਬਾਰਾਂ ਮਾਹਾਂ ਕਵੀ) 37. ਗਿਆਨੀ ਕਾਲ੍ਹਾ ਸਿੰਘ ਨੰਗਲ 38. ਸੰਤ ਇੰਦਰ ਸਿੰਘ ਚੱਕਰਵਰਤੀ 39. ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ 40. ਸੰਤ ਨਿਧਾਨ ਸਿੰਘ ਆਲਿਮ 41. ਸੰਤ ਮੰਗਲ ਸਿੰਘ ਲਾਇਲਪੁਰੀ 42. ਸੰਤ ਆਤਮਾ ਸਿੰਘ ਸਨਖੱਤਰਾ 43. ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨੰਗਲ 44. ਖਜ਼ਾਨ ਸਿੰਘ ਇਨਸਾਫ਼ 45. ਪੰਡਿਤ ਰਜਿੰਦਰ ਸਿੰਘ ਗੁਰੂਸਰੀਆ 46. ਪ੍ਰੀਤਮ ਸਿੰਘ ਪੰਛੀ 47. ਡਾ. ਅਮਰ ਭਾਰਤੀ 48. ਸੂਬਾ ਸੁਰਿੰਦਰ ਕੌਰ ਖਰਲ 49. ਪ੍ਰਿੰਸੀਪਲ ਬਿਅੰਤ ਕੌਰ 50. ਦਲੀਪ ਸਿੰਘ ਨਾਮਧਾਰੀ 51. ਪ੍ਰਿੰਸੀਪਲ ਅਜੀਤ ਸਿੰਘ ਚੀਮਾ 52. ਪ੍ਰਦੇਸ ਤੋਂ ਭੇਜੇ ਗਏ ਸਤਿਗੁਰੂ ਰਾਮ ਸਿੰਘ ਜੀ ਦੇ ਕ੍ਰਿਪਾ ਪੱਤਰ 53. ਸਤਿਗੁਰੂ ਬਿਲਾਸ (ਵਾਰਤਕ) ਦਾ ਕਰਤਾ ਸੰਤ ਸੰਤੋਖ ਸਿੰਘ ਬਾਹੋਵਾਲ 54. ਮਹਾਰਾਜ ਗੁਰਦਿਆਲ ਸਿੰਘ ਜੀ 55. ਸਤਿਗੁਰੂ ਪ੍ਰਤਾਪ ਸਿੰਘ ਜੀ 56. ਨਿਰੰਕਾਰ ਸਿੰਘ ਚੇਤਨ ਦੀ ਤੁਕ ਹੈ, 57. ਗਿਆਨੀ ਗਿਆਨ ਸਿੰਘ 58. ਸੰਤ ਖਾਲਸੇ ਦਾ ਕਵੀ ਹਰਨਾਮ ਸਿੰਘ 59. ਨਾਹਰ ਸਿੰਘ ਨੰਗਲ ਐਮ. ਏ. 60. ਜਸਵਿੰਦਰ ਸਿੰਘ ਹਿਸਟੋਰੀਅਨ, 61 ਸੰਤ ਤਰਨ ਸਿੰਘ ਵਹਿਮੀ 62. ਸਰਬ ਸ਼ਕਤੀਮਾਨ (ਵਰਤਮਾਨ ਹਿੰਦੁਸਤਾਨ ਦਾ ਸੰਪਾਦਕ) 63. ਐਸ. ਐਸ. ਮਨਧੀਰ, ਦੋਵੇਂ ਲਾਇਲਪੁਰੀ ਜੀ ਦੇ ਪੁੱਤਰ 64. ਸਵਰਨ ਸਿੰਘ ਸਨੇਹੀ ਸ਼ਾਹਪੁਰ 65. ਗੁਰੂਬਚਨ ਸਿੰਘ ਚੰਡੀਗੜ੍ਹ 66. ਨਰਿੰਦਰ ਸਿੰਘ ਮੰਡੀ 67. ਸੁਰਜੀਤ ਸਿੰਘ ਜੀਤ ਖੋਜਕਾਰ 68. ਜਗਦੀਸ਼ ਸਿੰਘ ਵਰਿਆਮ 69. ਸੰਤ ਗੁਰਬਖਸ਼ ਸਿੰਘ ਰਾਮਪੁਰੀ 70. ਭਾਈ ਨਿਰੰਜਨ ਸਿੰਘ ਮਰਗੋਸ਼-ਸਾਕਾ ਮਲੇਰਕੋਟਲਾ ਤੇ ਹੋਰ ਚੋਖੀ ਰਚਨਾ 71. ਸੰਤ ਧਿਆਨ ਸਿੰਘ ਕਾਦਰਾਬਾਦ ਰਚਿਤ ਛੰਦਾਬੰਦੀ ਸਤਿਗੁਰੂ ਬਿਲਾਸ ਪਾ: ਬਾਹਰਵੀਂ 72. ਊਧਮ ਸਿੰਘ ਆਜਿਜ਼ ਮੋਰੀਵਾਲਾ 73. ਗੁਰਬਖਸ਼ ਸਿੰਘ ਉਰਫ ਗੋਧਾ ਸਿੰਘ ਜੱਟ 74. ਰਤਨ ਸਿੰਘ ਕੂਕਾ ਸੰਧਵਾਂ ਫਿਰ ਦਮਦਮਾ (ਸਿਰਸਾ) 75. ਇਨਕਲਾਬੀ ਸ਼ਾਇਰ ਲਾਲ ਸਿੰਘ ਕੰਵਰ (ਸ਼ੇਖੂਪੁਰਾ ਜ਼ਿਲ੍ਹਾ) 76. ਪ੍ਰਸਿੱਧ ਦੇਸ਼ਭਗਤ ਮੁਨਸ਼ਾਂ ਸਿੰਘ ਜੀ ਦੁਖੀ। ■

# ਅੰਮ੍ਰਿਤ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



● ਭਜਨ ਕਰਿਆ ਕਰੋ, ਜਿਹੜਾ ਹੁਕਮ ਲਿਖਿਆ ਹੋਇਆ ਹੈ। ਜੇ ਭਜਨ ਕਰੋਗੇ, ਇਸ਼ਨਾਨ ਕਰੋਗੇ ਤਾਂ ਬਲ ਆਪੇ ਹੀ ਅੰਦਰੋਂ ਮਿਲੇਗਾ।

● ਉਹ ਕੂਕਿਆਂ ਦਾ ਨਹੀ ਅਕਾਲੀਆਂ ਦਾ ਨਹੀਂ ਹਿੰਦੂਆਂ ਦਾ ਨਹੀ, ਇਸਾਈਆਂ ਦਾ ਨਹੀਂ। ਜਿਹੜੇ ਉਹਦਾ ਨਾਮ ਜਪਣ-ਜੋ ਜਪੈ-ਗੁਰੂ ਜੀ ਕਹਿੰਦੇ ਨੇ-ਤਿਸ ਕੀ ਗਤਿ ਹੋਇ।

● ਅਦਬ ਕਿਸ ਤਰ੍ਹਾਂ ਹੈ, ਨਿਰਾ ਮੱਥਾ ਟੇਕ ਕੇ ਅਦਬ ਨਹੀ ਹੋ ਜਾਂਦਾ, ਬਹੁਤ ਰੁਮਾਲ ਦੇਣ ਨਾਲ ਅਦਬ ਨਹੀ ਹੋ ਜਾਂਦਾ, ਨਿਰਾ ਧੂਪ ਧੁਖਾਉਣ ਨਾਲ ਨਹੀਂ ਹੋ ਜਾਂਦਾ। ਅਦਬ ਇਸ ਚੀਜ਼ ਨਾਲ ਹੁੰਦਾ ਹੈ-ਜਿਹੜਾ ਕੁਝ ਲਿਖਿਆ ਹੈ ਉਸ ਨੂੰ ਮੰਨਣ ਕਰੀਏ।

● ਸਿੱਖ ਜਦੋਂ ਵੀ ਕਿਸੇ ਕਾਰਜ ਨੂੰ ਤੁਰੇ, ਕਿਧਰੇ ਵੀ ਤੁਰੇ ਤੇ ਅਰਦਾਸ ਕਰਕੇ ਤੁਰੇ। ਸਤਿਗੁਰੂ ਉਸ ਦੇ ਅੰਗ ਸੰਗ ਰਹਿੰਦਾ ਹੈ। ਸਤਿਗੁਰੂ ਦੇ ਅੱਗੇ ਅਰਦਾਸ ਕਰਦਾ ਹੈ ਤਾਂ ਸਤਿਗੁਰੂ ਯਾਦ ਆਉਂਦਾ ਹੈ। ਸਤਿਗੁਰੂ ਦੀ ਯਾਦ ਇੱਕ ਚੀਜ਼ ਹੈ, ਜਿਹੜੀ ਨਾਲ ਇਹ ਸੋਚ ਸਕਦਾ ਹੈ।

● ਤੁਹਾਡਾ ਇਹ ਫਰਜ਼ ਹੈ ਲੋਕਾਂ ਨੂੰ ਜਤਾਉਣਾ ਕਿ ਭਾਈ ਆਹ ਹੁਕਮ ਹੈ, ਇਹ ਉਸ ਦਾ ਰੂਪ ਹੈ ਔਰ ਜਿਤਨਾ ਚਿਰ ਸਰਗੁਣ ਸਰੂਪ ਦੇਹਧਾਰੀ ਨੂੰ ਨਾ ਮੰਨੋਗੇ, ਸਤਿਗੁਰੂ ਰਾਮ ਸਿੰਘ ਦੇ ਹੁਕਮਾਂ ਵਿੱਚ ਨਾ ਚਲੋਗੇ, ਤੁਹਾਡਾ ਕਲਜੁਗ ਵਿੱਚ ਉੱਧਾਰ ਨਹੀ ਹੋ ਸਕਦਾ।

● ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ, "ਸੱਚਿਆ ਪਾਤਸਾਹ ! ਸਿੱਖੀ ਭੀ ਤੇਰੀ, ਸਿਦਕ ਭੀ ਤੇਰਾ, ਤੇ ਰਾਖਾ ਭੀ ਤੂੰ ਹੀ ਹੈਂ। ਕਿਰਪਾ ਕਰ ਸਾਡੇ ਉੱਤੇ ਤੇ ਸਾਨੂੰ ਇਹ ਦਾਨ ਦੇਹ, ਸਾਨੂੰ ਤੂੰ ਨਾ ਭੁੱਲੇਂ, ਹੋਰ ਜੋ ਮਰਜੀ ਹੈ ਹੋਵੇ।"

● ਗੁਰੂ ਦੀ ਸੇਵਾ ਕੀ ਹੈ-ਗੁਰੂ ਦਾ ਹੁਕਮ ਮੰਨਣਾਂ। ਜੋ ਗੁਰੂ ਨੇ ਆਖਿਆ ਹੈ, ਉਹਦੇ ਤੇ ਜਿਹੜਾ ਚੱਲੇ ਉਹੋ ਹੀ ਗੁਰੂ ਦੀ ਸੇਵਾ ਹੈ।

● ਭਗਤ ਉਹ ਹੋ ਸਕਦਾ ਹੈ ਜਿਹੜਾ ਕਹੇ-ਮਤਾ ਗੁਰੂ ਮੇਰੇ ਤੋਂ ਕਿਸੇ ਗੱਲੋਂ ਨਾਰਾਜ਼ ਨਾ ਹੋਵੇ, ਹਰ ਵੇਲੇ ਉਹਦੇ ਹੁਕਮ ਵਿੱਚ ਚੱਲਣ ਵਾਲਾ ਜਿਹੜਾ ਬਣੇ।

● ਮਾਈਆਂ ਆਪਣੇ ਬੱਚਿਆਂ ਨੂੰ ਸਵੇਰੇ ਉੱਠ ਕੇ ਭਜਨ ਦੱਸਿਆ ਕਰਨ, ਸੁਣਾਇਆ ਕਰਨ, ਬਾਣੀ ਪੜ੍ਹ ਕੇ ਸੁਣਾਇਆ ਕਰਨ, ਬੱਚਿਆਂ ਨੂੰ ਇਸ਼ਨਾਨ ਸਣੇ ਕੇਸੀਂ ਕਰਾਇਆ ਕਰਨ, ਕੰਠ ਆਪ ਕਰਨ, ਬੱਚਿਆਂ ਨੂੰ ਕਰਾਉਣ। ਇਹ ਮਾਈਆਂ ਦੀ ਬੜੀ ਭਾਰੀ ਡਿਊਟੀ ਹੈ ਇਸ ਪਾਸੇ ਦੀ।

● ਪਾਪ ਨਾਲ ਖੱਟੀ ਕੀਤਿਆਂ ਕੁਛ ਨਹੀ ਬਣਦਾ ਕਿਸੇ ਦਾ। ਧਰਮ ਦੀ ਖੱਟੀ ਨਾਲ ਹੀ ਕੁਛ ਬਣ ਸਕਦਾ ਹੈ। ਪਾਪ ਦੀ ਖੱਟੀ ਕਦੇ ਕਿਸੇ ਨੂੰ ਸਿਰੇ ਨਹੀਂ ਚੜ੍ਹਾਉਂਦੀ। ਜਿਹੜੇ ਲੋਕ ਧਰਮ ਦੀ ਕਿਰਤ ਕਰਨਗੇ-ਉਹਨਾਂ ਨੂੰ ਘਾਟਾ ਕਦੇ ਨਹੀਂ ਆ ਸਕਦਾ।

● ਤੋਪ, ਬੰਦੂਕ ਔਰ ਐਟਮ ਤੁਹਾਡੀ ਰੱਖਿਆ ਨਹੀ ਕਰ ਸਕਦੇ, ਰੱਖਿਆ ਕਰ ਸਕਦਾ ਹੈ ਤੁਹਾਡਾ ਆਤਮਾ ਸ਼ੁੱਧ ਹੋ ਕੇ, ਸਤਿਗੁਰੂ ਦੇ ਚਰਨਾਂ ਨਾਲ ਜੁੜਕੇ ਤੁਸੀ ਨਾਮ ਜਪੋ, ਤੁਸੀ ਇੱਕ ਦੂਜੇ ਨਾਲ ਪਿਆਰ ਕਰੋ, ਤੁਸੀ ਇੱਕ ਦੂਜੇ ਨਾਲ ਦੁੱਖ ਵੰਡਾਓ। ਇਹ ਨਾ ਧਿਆਨ ਕਰੋ-ਇਹ ਕੌਣ ਹੈ। ਸਭ ਤੋਂ ਦੂਰ ਚਲੋ ਤਾਂ ਇਹ ਮਨੁੱਖ ਹੈ, ਫੇਰ ਹਿੰਦੁਸਤਾਨੀ ਹੈ, ਫਿਰ ਪੰਜਾਬੀ ਹੈ, ਫਿਰ ਸਾਡਾ ਭਰਾ ਹੈ।

● ਜਿਹਨੂੰ ਕੋਈ ਨਾ ਪੁੱਛੇ, ਜਿਹਨੂੰ ਕੋਈ ਨਾ ਦੇਵੇ, ਉਹਨੂੰ ਜਿਹੜਾ ਧਨ ਪਦਾਰਥ, ਜਿਹੜੀ ਉਸਦੀ ਸੇਵਾ ਕਰਨੀ ਹੈ, ਅਪਾਹਜ ਦੀ, ਇਸ ਤੋਂ ਵੱਡਾ ਕੋਈ ਪੁੰਨ ਨਹੀ ਹੈ।

